## ਜੀਵਨੀ

ਸ਼ਿਵ ਕੁਮਾਰ ਦਾ ਜਨਮ 23 ਜੁਲਾਈ 1936 ਨੂੰ ਜੰਮੂ ਕਸ਼ਮੀਰ ਦੀ ਹੱਦ ਨਾਲ ਲੱਗਦੇ ਸ਼ਕਰਗੜ੍ਹ ਤਹਿਸੀਲ ਦੇ ਬੜਾ ਪਿੰਡ ਲੋਹਤੀਆਂ (ਅਜ ਕੱਲ ਪਾਕਿਸਤਾਨ) ਵਿੱਚ ਹੋਇਆ ਸੀ। ਮੁਲਕ ਦੀ ਵੰਡ ਤੋਂ ਪਹਿਲਾਂ ਇਹ ਗੁਰਦਾਸਪੁਰ ਜਿਲ੍ਹੇ ਦਾ ਇੱਕ ਪਿੰਡ ਸੀ। ਉਸਦੇ ਪਿਤਾ ਪੰਡਿਤ ਕ੍ਰਿਸ਼ਨ ਗੋਪਾਲ, ਮਾਲ ਮਹਿਕਮੇ ਵਿੱਚ ਪਹਿਲਾਂ ਪਟਵਾਰੀ ਰਹੇ, ਬਾਅਦ ਵਿੱਚ ਕਾਨੂੰਗੋ ਅਤੇ ਸੇਵਾ ਮੁਕਤੀ ਵੇਲੇ ਪਟਵਾਰ ਸਕੂਲ ਬਟਾਲਾ ਦੇ ਪ੍ਰਿੰਸੀਪਲ ਸਨ। ਉਸ ਦੀ ਮਾਤਾ ਸ੍ਰੀਮਤੀ ਸ਼ਾਂਤੀ ਦੇਵੀ ਦੀ ਆਵਾਜ ਬਹੁਤ ਸੁਰੀਲੀ ਸੀ, ਉਹੀ ਸੁਰੀਲਾ–ਪਣ ਸ਼ਿਵ ਦੀ ਆਵਾਜ ਵਿੱਚ ਵੀ ਸੀ।

## ਵਿਦਿਆ, ਨੌਕਰੀ

ਸ਼ਿਵ ਕੁਮਾਰ ਨੇ ਮੁੱਢਲੀ ਪੜ੍ਹਾਈ ਬੜਾ ਪਿੰਡ ਲੋਹਤੀਆਂ ਦੇ ਪ੍ਰਾਇਮਰੀ ਸਕੂਲ ਤੋਂ ਹਾਸਲ ਕੀਤੀ।

ਸੰਨ 1953 ਵਿੱਚ ਸ਼ਿਵ ਨੇ ਸਾਲਵੇਸ਼ਨ ਆਰਮੀ ਹਾਈ ਸਕੂਲ ਬਟਾਲਾ ਤੋਂ ਦਸਵੀਂ ਪਾਸ ਕੀਤੀ। ਉਸ ਦੇ ਪਿਤਾ ਉਸ ਨੂੰ ਚੰਗਾ ਪੜ੍ਹਾ–ਲਿਖਾ ਕੇ ਉਚ ਵਿਦਿਆ ਦਿਵਾ ਕੇ ਇੱਕ ਕਾਰੋਬਾਰੀ ਵਿਅਕਤੀ ਬਣਾਉਣਾ ਚਾਹੁੰਦੇ ਸਨ, ਪਰ ਉਨ੍ਹਾਂ ਨੂੰ ਨਿਰਾਸ਼ਾ ਹੀ ਮਿਲੀ ਕਿਉਂਕਿ ਦਸਵੀਂ ਤੋਂ ਬਾਅਦ ਅਗਲੇ ਦੋ ਸਾਲ ਦੌਰਾਨ ਬਿਨ੍ਹਾਂ ਕਿਸੇ ਡਿਗਰੀ ਪ੍ਰਾਪਤ ਕਰਨ ਦੇ ਉਸਨੇ ਤਿੰਨ ਕਾਲਜ ਬਦਲੇ। ਪਹਿਲਾਂ ਬੇਰਿੰਗ ਯੂਨੀਅਨ ਕ੍ਰਿਸਚੀਅਨ ਕਾਲਜ ਬਟਾਲਾ ਵਿੱਚ ਐਫ.ਐਸ.ਸੀ. ਵਿੱਚ ਦਾਖਲਾ ਲਿਆ ਅਤੇ ਇਮਤਿਹਾਨਾਂ ਤੋਂ ਪਹਿਲਾਂ ਹੀ ਛੱਡ ਦਿੱਤਾ। ਫੇਰ ਨਾਭੇ ਜਾ ਕੇ ਸਰਕਾਰੀ ਰਿਪੁਦਮਨ ਕਾਲਜ ਵਿੱਚ ਦਾਖਲ ਹੋਇਆ ਪਰ ਕੁਝ ਹੀ ਮਹੀਨਿਆਂ ਪਿੱਛੋਂ ਮੁੜ ਆਇਆ ਤੇ ਆਰਟਸ ਵਿਸ਼ਿਆਂ ਨਾਲ ਸਿੱਖ ਨੈਸ਼ਨਲ ਕਾਲਜ ਕਾਦੀਆਂ ਵਿੱਚ ਦਾਖਲਾ ਲੈ ਲਿਆ। ਉਥੇ ਵੀ ਇਮਤਿਹਾਨ ਨਾ

ਦਿੱਤਾ ਤੇ ਸਾਲ ਬਾਅਦ ਇਹ ਕਾਲਜ ਛੱਡ ਕੇ ਬੈਜਨਾਥ ਜਿਲ੍ਹਾ ਕਾਂਗੜਾ ਦੇ ਇੱਕ ਸਕੂਲ ਵਿੱਚ ਓਵਰਸੀਅਰ ਦੇ ਕੋਰਸ ਵਿੱਚ ਦਾਖਲਾ ਲੈ ਲਿਆ। ਫਿਰ ਪਿਤਾ ਕ੍ਰਿਸ਼ਨ ਗੋਪਾਲ ਨੇ ਪੁੱਤ ਸ਼ਿਵ ਕੁਮਾਰ ਨੂੰ ਪਟਵਾਰੀ ਲਵਾ ਦਿੱਤਾ ਪਰ 1961 ਵਿੱਚ ਉਸਨੇ ਇਸ ਨੌਕਰੀ ਤੋਂ ਵੀ ਅਸਤੀਫਾ ਦੇ ਦਿੱਤਾ ਅਤੇ 1966 ਤੱਕ ਬੇਰੁਜਗਾਰ ਹੀ ਰਿਹਾ। ਪਿਤਾ ਕੋਲੋਂ ਉਹ ਕੋਈ ਖਰਚਾ ਨਹੀਂ ਸੀ ਲੈਂਦਾ। ਇਸ ਲਈ ਇਸ ਸਮੇਂ ਦੌਰਾਨ ਉਹ ਕਦੀ ਕਦਾਈਂ ਕਵੀ ਦਰਬਾਰਾਂ ਵਿੱਚ ਆਪਣੀਆਂ ਕਵਿਤਾਵਾਂ ਪੜ੍ਹਨ ਦੇ ਸੇਵਾ ਫਲ ਜਾਂ ਕੁਝ ਛਪ ਚੁੱਕੀਆਂ ਕਿਤਾਬਾਂ ਦੀ ਨਿਗੂਣੀ ਜਿਹੀ ਰਾਇਲਟੀ ’ਤੇ ਹੀ ਗੁਜਾਰਾ ਕਰਦਾ ਸੀ। ਕਈ–ਕਈ ਦਿਨ ਉਹ ਦੋਸਤਾਂ–ਯਾਰਾਂ ਦੇ ਘਰੀਂ ਹੀ ਰਹਿੰਦਾ। ਆਖਰ 1966 ਵਿੱਚ ਰੋਜੀ–ਰੋਟੀ ਦੇ ਉਪਰਾਲੇ ਵਜੋਂ ਉਸਨੇ ਸਟੇਟ ਬੈਂਕ ਆਫ ਇੰਡੀਆ ਦੀ ਬਟਾਲਾ ਸ਼ਾਖਾ ਵਿੱਚ ਕਲਰਕ ਦੀ ਨੌਕਰੀ ਲੈ ਲਈ।

ਵਿਆਹ

5 ਫਰਵਰੀ ਸੰਨ 1967 ਨੂੰ ਸ਼ਿਵ ਦਾ ਵਿਆਹ, ਗੁਰਦਾਸਪੁਰ ਜਿਲ੍ਹੇ ਦੇ ਹੀ ਇੱਕ ਪਿੰਡ ਕੀੜੀ ਮੰਗਿਆਲ ਦੀ ਅਰੁਣਾ ਨਾਲ ਹੋ ਗਿਆ। ਉਸਦਾ ਵਿਆਹੁਤਾ ਜੀਵਨ ਖੁਸ਼ ਅਤੇ ਹਰ ਪੱਖੋਂ ਠੀਕ ਠਾਕ ਸੀ। ਉਨ੍ਹਾਂ ਦੇ ਘਰ ਦੋ ਬੱਚੇ ਪੁੱਤਰ ਮਿਹਰਬਾਨ ਅਤੇ ਧੀ ਪੂਜਾ ਨੇ ਜਨਮ ਲਿਆ। ਸ਼ਿਵ ਆਪਣੇ ਬੱਚਿਆਂ ਨੂੰ ਬੇਹੱਦ ਪਿਆਰ ਕਰਦਾ ਸੀ। ਸੰਨ 1968 ਵਿੱਚ ਸਟੇਟ ਬੈਂਕ ਆਫ ਇੰਡੀਆ ਦੇ ਮੁਲਾਜ਼ਮ ਵਜੋਂ ਬਦਲ ਕੇ ਉਹ ਚੰਡੀਗੜ੍ਹ ਆ ਗਿਆ।

ਚੰਡੀਗੜ੍ਹ ਆ ਕੇ ਵੀ ਸ਼ਿਵ ਨੇ ਬੈਂਕ ਦੀ ਨੌਕਰੀ ਵਿੱਚ ਕੋਈ ਦਿਲਚਸਪੀ ਨਾ ਵਿਖਾਈ। ਉਹ 21 ਸੈਕਟਰ ਵਿੱਚ ਇੱਕ ਕਿਰਾਏ ਦੇ ਮਕਾਨ ਵਿੱਚ ਰਹਿੰਦਾ ਸੀ ਤੇ ਹਫਤੇ ਵਿੱਚ ਇੱਕ ਜਾਂ ਦੋ ਦਿਨ ਹੀ ਕੰਮ ’ਤੇ ਜਾਂਦਾ ਸੀ।

## ਲੂਣਾ

ਸ਼ਿਵ ਨੇ ਇੱਕ ਕਾਵਿ-ਨਾਟਕ ਲੂਣਾ (1965) ਲਿਖਿਆ, ਜਿਸ ਵਿੱਚ ਉਸ ਨੇ ਸੰਸਾਰ ਵਿੱਚ ਭੰਡੀ ਰਾਣੀ ਲੂਣਾ ਦੇ ਚਰਿੱਤਰ ਉੱਤੇ ਲਾਏ ਦਾਗ਼ ਲਈ ਸਮਾਜ ਨੂੰ ਦੋਸ਼ੀ ਦੱਸਿਆ। ਇਹ ਉਸ ਦੀ ਸ਼ਾਹਕਾਰ ਰਚਨਾ ਸੀ, ਜਿਸ ਲਈ ਉਸ ਨੂੰ ਸਾਹਿਤ ਅਕਾਦਮੀ ਅਵਾਰਡ (1967) ਮਿਲਿਆ।[੨]

ਸ਼ਿਵ, ਜਿਸ ਨੂੰ ਜੌਨ ਕੀਟਸ ਨਾਲ ਮਿਲਾਇਆ ਜਾਦਾ ਸੀ, ਉਸ ਵਾਂਗ ਹੀ ਭਰੀ ਜਵਾਨੀ ਵਿੱਚ ਇਹ ਦੁਨੀਆਂ ਤੋਂ ਵਿਦਾ ਹੋ ਗਿਆ।

## ਸ਼ਿਵ ਦੀਆਂ ਪ੍ਰਸਿਧ ਰਚਨਾਵਾਂ

ਪੀੜਾਂ ਦਾ ਪਰਾਗਾ (1960)

ਲਾਜਵੰਤੀ (1961)

ਆਟੇ ਦੀਆਂ ਚਿੜੀਆਂ (1962)

ਮੈਨੂੰ ਵਿਦਾ ਕਰੋ (1963)

ਦਰਦਮੰਦਾ ਦੀਆਂ ਆਹੀ (1964)

ਬਿਰਹਾ ਤੂ ਸੁਲਤਾਨ (1964)

ਲੂਣਾ (1965)

ਆਰਤੀ (1969)

ਮੈ ਤੇ ਮੈ (1970)

ਚੁੱਪ ਦੀ ਆਵਾਜ਼(2013)

ਸ਼ਿਵ ਕੁਮਾਰ: ਸੰਪੂਰਨ ਕਾਵਿ ਸੰਗ੍ਰਹਿ

ਬਿਰਹਾ ਦਾ ਸੁਲਤਾਨ (ਸ਼ਿਵ ਦੀਆਂ ਚੋਣਵੀਆਂ ਕਵਿਤਾਵਾਂ), ਚੋਣਕਾਰ:ਅੰਮ੍ਰਿਤਾ ਪ੍ਰੀਤਮ, ਸਾਹਿਤ ਅਕਾਦਮੀ, 1993,

ਲੂਣਾ ਅੰਗਰੇਜ਼ੀ ਅਨੁਵਾਦ (Luna (English), ਅਨੁਵਾਦ ਬੀ ਐਮ ਬੱਤਾ, ਸਾਹਿਤ ਅਕਾਦਮੀ, 2005,

ਮੌਤ

ਸ਼ਿਵ ਟੀ.ਬੀ ਦੀ ਬਿਮਾਰੀ ਦੇ ਚਲਦਿਆਂ 6 ਮਈ 1973 ਰਾਤੀ 9 ਵਜੇ ਫਾਨੀ ਦੁਨੀਆ ਨੂੰ ਅਲਵਿਦਾ ਆਖ ਗਏ

ਇਹ ਮੇਰਾ ਗੀਤ

ਇਹ ਮੇਰਾ ਗੀਤ

ਕਿਸੇ ਨਾ ਗਾਣਾ

ਇਹ ਮੇਰਾ ਗੀਤ

ਮੈਂ ਆਪੇ ਗਾ ਕੇ

ਭਲਕੇ ਹੀ ਮਰ ਜਾਣਾ

ਇਹ ਮੇਰਾ ਗੀਤ

ਕਿਸੇ ਨਾ ਗਾਣਾ

ਇਹ ਮੇਰਾ ਗੀਤ ਧਰਤ ਤੋਂ ਮੈਲਾ
ਸੂਰਜ ਜੇਡ ਪੁਰਾਣਾ
ਕੋਟ ਜਨਮ ਤੋਂ ਪਿਆ ਅਸਾਨੂੰ
ਇਸ ਦਾ ਬੋਲ ਹੰਢਾਣਾ
ਹੋਰ ਕਿਸੇ ਦੀ ਜਾਹ ਨਾ ਕਈ
ਇਸ ਨੂੰ ਹੋਠੀਂ ਲਾਣਾ
ਇਹ ਤਾਂ ਮੇਰੇ ਨਾਲ ਜਨਮਿਆ
ਨਾਲ ਬਹਿਸ਼ਤੀ ਜਾਣਾਂ
ਇਹ ਮੇਰਾ ਗੀਤ
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ

ਏਸ ਗੀਤ ਦਾ ਅਜਬ ਜਿਹਾ ਸੁਰ
ਡਾਢਾ ਦਰਦ ਰੰਵਾਣਾ
ਕੱਤਕ ਮਾਹ ਵਿਚ ਦੂਰ ਪਹਾੜੀਂ
ਕੂੰਜਾਂ ਦਾ ਕੁਰਲਾਣਾ
ਨੂਰ–ਪਾਕ ਦੇ ਵੇਲੇ ਰੱਖ ਵਿੱਚ
ਚਿੜੀਆਂ ਦਾ ਚਿਚਲਾਣਾ

ਕਾਲੀ ਰਾਤੇ ਸਰਕੜਿਆਂ ਤੋਂ
ਪੌਣਾਂ ਦਾ ਲੰਘ ਜਾਣਾ
ਇਹ ਮੇਰਾ ਗੀਤ
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ

ਮੈਂ ਤੇ ਮੇਰੇ ਗੀਤ ਨੇ ਦੋਹਾਂ
ਜਦ ਭਲਕੇ ਮਰ ਜਾਣਾ
ਬਿਰਹੋਂ ਦੇ ਘਰ ਜਾਈਆਂ ਸਾਨੂੰ
ਕਬਰੀਂ ਲੱਭਣ ਆਉਣਾਂ
ਸਭਨਾਂ ਸਈਆਂ ਇੱਕ ਆਵਾਜ਼ੇ
ਮੁੱਖੋ ਬੋਲ ਅਲਾਣਾ
ਕਿਸੇ ਕਿਸੇ ਦੇ ਲੇਖੀਂ ਹੁੰਦਾ
ਏਡਾ ਦਰਦ ਕਮਾਣਾ
ਇਹ ਮੇਰਾ ਗੀਤ
ਕਿਸੇ ਨਾ ਗਾਣਾ
ਇਹ ਮੇਰਾ ਗੀਤ
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ

ਇਹ ਮੇਰਾ ਗੀਤ

ਕਿਸੇ ਨਾ ਗਾਣਾ

---

ਕਾਵਿ ਸੰਗ੍ਰਿਹ.."ਮੈਨੂੰ ਵਿਦਾ ਕਰੋ" ਚੋਂ

## ਬਦ ਅਸੀਸ

ਯਾਰੜਿਆ  ਰੱਬ ਕਰਕੇ ਮੈਨੂੰ

ਪੈਣ ਬ੍ਰਿਹੋਂ ਦੇ ਕੀੜੇ ਵੇ

ਨੈਣਾਂ ਦੇ ਦੋ ਸੰਦਲੀ ਬੂਹੇ

ਜਾਣ ਸਦਾ ਲਈ ਭੀੜੇ ਵੇ

ਯਾਦਾਂ ਦਾ ਇਕ ਛੰਬ ਮਟੀਲਾ

ਸਦਾ ਲਈ ਸੁੱਕ ਜਾਵੇ ਵੇ

ਖਿੜੀਆਂ ਰੂਪ ਮੇਰੇ ਦੀਆਂ ਕਮੀਆਂ

ਆ ਕੋਈ ਢੋਰ ਲਤੀੜੇ ਵੇ

ਬੰਨ ਤਤੀਰੀ ਚੋਵਣ ਦੀਦੇ

ਜਦ ਤੇਰਾ ਚੇਤਾ ਆਵੇ ਵੇ

ਐਸਾ ਸਰਦ ਭਰਾ ਇਕ ਹਾਉਕਾ

ਟੁੱਟ ਜਾਵਣ ਮੇਰੇ ਬੀੜੇ ਵੇ
ਇਉਂ ਕਰਕੇ ਮੈਂ ਘਿਰ ਜਾਂ ਅੜਿਆ
ਵਿਚ ਕਸੀਸਾਂ ਚੀਸਾਂ ਵੇ
ਜਿਉਂ ਗਿਰਝਾਂ ਦਾ ਟੋਲਾ ਕੋਈ
ਮੋਇਆ ਕਰੰਗ ਧਰੀੜੇ ਵੇ

ਲਾਲ ਬਿੰਬ ਹੋਂਠਾਂ ਦੀ ਜੋੜੀ
ਘੋਲ ਵਸਾਰਾਂ ਪੀਵੇ ਵੇ
ਬੱਬਰੀਆਂ ਬਣ ਰੁਲਣ ਕੁਰਾਹੀਂ
ਮੰਨ–ਮੰਦਰ ਦੇ ਦੀਵੇ ਵੇ
ਆਸਾਂ ਦੀ ਪਿੱਪਲੀ ਰੱਬ ਕਰਕੇ
ਤੋੜ ਜੜੋਂ ਸੁੱਕ ਜਾਏ ਵੇ
ਡਾਰ ਸ਼ੰਕ ਦੇ ਟੋਟਰੂਆਂ ਦੀ
ਗੋਲਾਂ ਬਾਝ ਮਰੀਵੇ ਵੇ
ਮੇਰੇ ਦਿਲ ਦੀ ਹਰ ਇਕ ਹਸਰਤ
ਬਨਵਾਸੀ ਟੁਰ ਜਾਏ ਵੇ
ਨਿੱਤ ਕੋਈ ਨਾਗ ਗ਼ਮਾਂ ਦਾ
ਮੇਰੀ ਹਿੱਕ ਤੇ ਕੁੰਜ ਲਹੀਵੇ ਵੇ
ਬੱਝੇ ਚੋਲ ਉਮਰ ਦੀ ਗੰਢੀ

ਸਾਹਵਾਂ ਦੇ ਡੁੱਲ ਜਾਵਣ ਵੇ
ਚਾੜ ਗ਼ਮਾਂ ਦੇ ਛੱਜੀ ਕਿਸਮਤ
ਰੋ-ਰੋ ਰੋਜ਼ ਛਟੀਵੇ ਵੇ

ਐਸੀ ਪੀੜ ਰਚੇ ਮੇਰੇ ਹੱਡੀ
ਹੋ ਜਾਂ ਝੱਲ-ਵਲੱਲੀ ਵੇ
ਛਾਂ ਕਿਕਰਾਂ ਚੋਂ ਭਾਲਣ ਦੀ
ਮੈਨੂੰ ਪੈ ਜਾਏ ਚਾਟ ਅਵੱਲੀ ਵੇ
ਭਾਖਣ ਰਾਤ ਦੀ ਹਿੱਕ ਤੇ ਤਾਰੇ
ਸਿੱਮਦੇ-ਸਿੱਮਦੇ ਛਾਲੇ ਵੇ
ਦਿੱਸੇ ਬਦਲੀ ਦੀ ਟੁਕੜੀ
ਜਿਉਂ ਜ਼ਖਮੋਂ ਪੀਕ ਉੱਥਲੀ ਵੇ
ਸੱਜਣਾ ਤੇਰੀ ਭਾਲ ਚ ਅੜਿਆ
ਇਉਂ ਕਰ ਉਮਰ ਹੰਡਾਵਾਂ ਵੇ
ਜਿਉਂ ਕੋਈ ਵਿਚ ਪਹਾੜਾਂ ਕਿਧਰੇ
ਵੱਗੇ ਕੂਲ ਇੱਕਲੀ ਵੇ
ਮੰਗਾਂ ਗਲ ਵਿਚ ਪਾ ਕੇ ਬਗ਼ਲੀ
ਦਰ ਦਰ ਮੌਤ ਦੀ ਭਿੱਖਿਆ ਵੇ
ਅੱਡੀਆਂ ਰਗੜ ਮਰਾਂ ਪਰ ਮੈਨੂੰ

## ਮਿਲੇ ਨਾ ਮੌਤ ਸੱਵਲੀ ਵੇ

ਘੋਲੀ ਸ਼ਗਨਾਂ ਦੀ ਮੇਰੀ ਮਹਿੰਦੀ
ਜਾਂ ਦੂਧੀ ਹੋ ਜਾਏ ਵੇ
ਹਰ ਸੰਗਰਾਂਦ ਮੇਰੇ ਘਰ ਕੋਈ
ਪੀੜ ਪਰਾਹੁਣੀ ਆਏ ਵੇ
ਲੱਪ ਕੁ ਹੰਝੂ ਮੁਠ ਕੁ ਪੀੜਾਂ
ਹੋਵੇ ਪਿਆਰ ਦੀ ਪੂੰਜੀ ਵੇ
ਜਿਉਂ ਜਿਉਂ ਕਰਾਂ ਉਮਰ ਚੋਂ ਮਨਫੀ
ਤਿਉਂ ਤਿਉਂ ਵਧਦੀ ਜਾਏ ਵੇ
ਜਿੰਦਗੀ ਦੀ ਰੋਹੀ ਵਿਚ ਨਿੱਤ ਇਉਂ
ਵਧਦੀਆਂ ਜਾਵਣ ਉਜਾੜਾਂ ਵੇ
ਜਿਉਂ ਭੱਖੜੇ ਦਾ ਇਕ ਫੁੱਲ ਪੱਕ ਕੇ
ਸੂਲਾਂ ਚਾਰ ਬਣਾਏ ਵੇ
ਜਿਉਦੇ ਜੀ ਅਸੀਂ ਕਦੇ ਨਾ ਮਿਲੀਏ
ਬਾਅਦ ਮੋਇਆ ਪਰ ਸੱਜਣਾ ਵੇ
ਪਿਆਰ ਅਸਾਡੇ ਦੀ ਕੱਥ ਸੁਚੜੀ
ਆਲਮ ਕੁੱਲ ਸੁਣਾਏ ਵੇ

ਕਾਵਿ ਸੰਗ੍ਰਹਿ.. "ਪੀੜਾਂ ਦਾ ਪਰਾਗਾ" ਚੋਂ

## ਇਸ਼ਤਿਹਾਰ

ਇਕ ਕੁੜੀ ਜਿਦ੍ਹਾ ਨਾਂ ਮੁਹੱਬਤ
ਗੁੰਮ ਹੈ ਗੁੰਮ ਹੈ ਗੁੰਮ ਹੈ
ਸਾਦ-ਮੁਰਾਦੀ ਸੁਹਣੀ ਫੱਬਤ
ਗੁੰਮ ਹੈ ਗੁੰਮ ਹੈ ਗੁੰਮ ਹੈ

ਸੂਰਤ ਉਸ ਦੀ ਪਰੀਆਂ ਵਰਗੀ
ਸੀਰਤ ਦੀ ਉਹ ਮਰੀਅਮ ਲਗਦੀ
ਹੱਸਦੀ ਹੈ ਤਾਂ ਫੁੱਲ ਝੜਦੇ ਨੇ
ਟੁਰਦੀ ਹੈ ਤਾਂ ਗ਼ਜ਼ਲ ਹੈ ਲਗਦੀ
ਲੰਮ-ਸਲੰਮੀ ਸਰੂ ਦੇ ਕੱਦ ਦੀ
ਉਮਰ ਅਜੇ ਹੈ ਮਰ ਕੇ ਅੱਗ ਦੀ
ਪਰ ਨੈਣਾ ਦੀ ਗੱਲ ਸਮਝਦੀ

ਗੁੰਮਿਆ ਜਨਮ-ਜਨਮ ਹਨ ਹੋਏ
ਪਰ ਲੱਗਦੈ ਜਿਉਂ ਕੱਲ੍ਹ ਦੀ ਗੱਲ ਹੈ

ਇਉਂ ਲੱਗਦੈ ਜਿਉਂ ਅੱਜ ਦੀ ਗੱਲ ਹੈ
ਇਉਂ ਲੱਗਦੈ ਜਿਉਂ ਹੁਣ ਦੀ ਗੱਲ ਹੈ
ਹੁਣ ਤਾਂ ਮੇਰੇ ਕੋਲ ਖੜੀ ਸੀ
ਹੁਣ ਤਾਂ ਮੇਰੇ ਕੋਲ ਨਹੀਂ ਹੈ
ਇਹ ਕੀਹ ਛਲ ਹੈ ਇਹ ਕੇਹੀ ਭਟਕਣ
ਸੋਚ ਮੇਰੀ ਹੈਰਾਨ ਬੜੀ ਹੈ
ਚਿਹਰੇ ਦਾ ਰੰਗ ਫੋਲ ਰਹੀ ਹੈ
ਉਸ ਕੁੜੀ ਨੂੰ ਟੋਲ਼ ਰਹੀ ਹੈ

ਸਾਂਝ ਢਲ਼ੇ ਬਾਜ਼ਾਰਾਂ ਦੇ ਜਦ
ਮੋੜਾਂ ਤੇ ਖ਼ੁਸ਼ਬੋ ਉੱਗਦੀ ਹੈ
ਵਿਹਲ, ਥਕਾਵਟ, ਬੇਚੈਨੀ ਜਦ
ਚੌਰਾਹਿਆਂ ਤੇ ਆ ਜੁੜਦੀ ਹੈ
ਰੌਲ਼ੇ ਲਿੱਪੀ ਤਨਹਾਈ ਵਿਚ
ਉਸ ਕੁੜੀ ਦੀ ਥੁੜ ਖਾਂਦੀ ਹੈ
ਉਸ ਕੁੜੀ ਦੀ ਥੁੜ ਦਿੱਸਦੀ ਹੈ

ਹਰ ਛਿੰਨ ਮੈਨੂੰ ਇਉਂ ਲੱਗਦਾ ਹੈ
ਹਰ ਦਿਨ ਮੈਨੂੰ ਇਉਂ ਲੱਗਦਾ ਹੈ

ਜੁੜੇ ਜਸ਼ਨ ਤੇ ਭੀੜਾਂ ਵਿੱਚੋਂ

ਜੁੜੀ ਮਹਿਕ ਦੇ ਝੁਰਮਟ ਵਿਚੋਂ

ਉਹ ਮੈਨੂੰ ਆਵਾਜ਼ ਦੇਵੇਗੀ

ਮੈਂ ਉਹਨੂੰ ਪਹਿਚਾਣ ਲਵਾਂਗਾ

ਉਹ ਮੈਨੂੰ ਪਹਿਚਾਣ ਲਵੇਗੀ

ਪਰ ਇਸ ਰੌਲ਼ੇ ਦੇ ਹੜ ਵਿਚੌਂ

ਕੋਈ ਮੈਨੂੰ ਆਵਾਜ਼ ਨਾ ਦੇਂਦਾ

ਕੋਈ ਵੀ ਮੇਰੇ ਵੱਲ ਨਾ ਵਿਹੰਦਾ

ਪਰ ਖੌਰੇ ਕਿਉਂ ਟਪਲਾ ਲਗਦਾ

ਪਰ ਖੋਰੇ ਕਿਉਂ ਝਉਲਾ ਪੈਂਦਾ

ਹਰ ਦਿਨ ਹਰ ਇਕ ਭੀੜ ਜੁੜੀ ਚੋ

ਬੁੱਤ ਉਹਦਾ ਜਿਉਂ ਲੰਘ ਕੇ ਜਾਂਦਾ

ਪਰ ਮੈਨੂੰ ਹੀ ਨਜ਼ਰ ਨਾ ਆਉਂਦਾ

ਗੁੰਮ ਗਈ ਮੈਂ ਉਸ ਕੁੜੀ ਦੇ

ਚਿਹਰੇ ਦੇ ਵਿਚ ਗੁੰਮਿਆ ਰਹਿੰਦਾ

ਉਸ ਦੇ ਗ਼ਮ ਵਿੱਚ ਘੁਲ਼ਦਾ ਰਹਿੰਦਾ

ਉਸ ਦੇ ਗ਼ਮ ਵਿੱਚ ਖੁਰਦਾ ਜਾਂਦਾ

ਓਸ ਕੁੜੀ ਨੂੰ ਮੇਰੀ ਸੌਂਹ ਹੈ

ਓਸ ਕੁੜੀ ਨੂੰ ਆਪਣੀ ਸੌਂਹ ਹੈ

ਓਸ ਕੁੜੀ ਨੂੰ ਸਭ ਦੀ ਸੌਂਹ ਹੈ

ਓਸ ਕੁੜੀ ਨੂੰ ਜੱਗ ਦੀ ਸੌਂਹ ਹੈ

ਓਸ ਕੁੜੀ ਨੂੰ ਰੱਬ ਦੀ ਸੌਂਹ ਹੈ

ਜੇ ਕਿਤੇ ਪੜ੍ਹਦੀ ਸੁਣਦੀ ਹੋਵੇ

ਜਿਊਂਦੀ ਜਾਂ ਉਹ ਮਰ ਰਹੀ ਹੋਵੇ

ਇਕ ਵਾਰੀ ਤਾਂ ਆ ਕੇ ਮਿਲ ਜਾਵੇ

ਵਫ਼ਾ ਮੇਰੀ ਨੂੰ ਦਾਗ ਨਾ ਲਾਵੇ

ਨਹੀਂ ਤਾਂ ਮੈਥੋਂ ਜੀਆ ਨਾ ਜਾਂਦਾ

ਗੀਤ ਕੋਈ ਲਿਖਿਆ ਨਾ ਜਾਂਦਾ

ਇਕ ਕੁੜੀ ਜਿਦ੍ਹਾ ਨਾਂ ਮੁਹੱਬਤ

ਗੁੰਮ ਹੈ ਗੁੰਮ ਹੈ ਗੁੰਮ ਹੈ

ਸਾਦ–ਮੁਰਾਦੀ ਸੁਹਣੀ ਫੱਬਤ

ਗੁੰਮ ਹੈ ਗੁੰਮ ਹੈ ਗੁੰਮ ਹੈ

---

ਕਾਵਿ ਸੰਗ੍ਰਹਿ.. “ਆਰਤੀ” ਚੋਂ

## ਤਿਤਲੀਆਂ

ਮੈਂ ਤਿਤਲੀਆਂ ਫੜਦੀ ਫਿਰਾਂ
ਮੈਂ ਤਿਤਲੀਆਂ ਫੜਦੀ ਫਿਰਾਂ

ਜ਼ਿੰਦਗੀ ਦੀ ਖ਼ੂਬਸੂਰਤ
ਪੁਸ਼ਪ–ਬਸੰਤੀ ਮਹਿਕਦੀ ਚੋਂ
ਸੋਨ ਰੰਗੀਆਂ, ਨੀਲੀਆਂ
ਚਮਕੀਲੀਆਂ ਤੇ ਪੀਲੀਆਂ
ਸੋਚਦੀ ਜਾਂ ਸਾਰੀਆਂ ਤੋਂ
ਵੰਨ–ਸੁਵੰਨੀ ਫੜ ਲਵਾਂ
ਤੇ ਤੇਤਲੇ ਜਹੇ ਖੰਭ ਉਸ ਦੇ
ਮੇਢੀਆਂ ਵਿੱਚ ਜੜ ਲਵਾਂ

ਪਰ ਜਦੋਂ ਮੈਂ ਫੜਣ ਲੱਗਾਂ
ਇਸ ਤਰਾਂ ਦਿਲ ਕੰਬ ਜਾਏ
ਜਿਸ ਤਰਾਂ ਕੋਈ ਸ਼ਖ ਮਹਿੰਦੀ ਦੀ
ਹਵਾ ਵਿਚ ਥਰਥਰਾਏ

ਦੂਰ ਤਿਤਲੀ ਉੱਡ ਜਾਏ

ਫੁਲ ਗੁਨਾਹ ਦੇ ਘੁੱਪ ਕਾਲੇ
ਸੁਪਨਿਆਂ ਵਿਚ ਖਿੜਨ ਲੱਗਣ
ਮਹਿਕ ਖਿੰਡੇ ਇਤਰ–ਭਿੰਨੀਂ
ਧੜਕਣਾਂ ਵਿਚ ਪਸਰ ਜਾਏ

ਉਡਦੀ ਉਡਦੀ ਤਿਤਲੀਆਂ ਦੀ
ਸੋਹਲ ਜਹੀ ਪਟਨਾਰ ਆਏ
ਫੁੱਲ ਗੁਨਾਹ ਦੇ ਵੇਖ ਟਹਿਕੇ
ਮਸਤ ਜਹੀ ਹੋ ਬੈਠ ਜਾਏ

ਮੈਂ ਅੰਵਾਣੀ ਫੁੱਲ ਸਾਰੇ
ਤੋੜ ਝੋਲੀ ਪਾ ਲਵਾਂ
ਪਰ ਜਦੋਂ ਮੈਂ ਤੁਰਣ ਲੱਗਾਂ
ਝੋਲੀ ਮੇਰੀ ਪਾਟ ਜਾਏ
ਤੇ ਦੂਰ ਤਿਤਲੀ ਉੱਡ ਜਾਏ

ਮੈਂ ਵਲੱਲੀ ਸੋਚਦੀ ਹਾਂ

## ਕੀਹ ਫੜਾਂਗੀ ਤਿਤਲੀਆਂ

ਭਰ ਗ਼ਮਾਂ ਦੀ ਸਰਦ ਪੋਹ ਵਿਚ
ਫੁੱਲ ਖੁਸ਼ੀ ਦੇ ਸੜ ਗਏ
ਵੇਲ ਸਾਵੀ ਆਸ ਦੀ ਦੇ
ਪੱਤ ਨਰੋਏ ਝੜ ਗਏ

ਵੇਖ ਨੀ ਉਹ ਸ਼ਾਹ ਸਿਆਹੀਆਂ
ਵਾਦੀਆਂ ਵਿਚ ਢਿਲਕ ਆਈਆਂ
ਚੁਗਣ ਗਈਆਂ ਦੂਰ ਡਾਰਾਂ
ਹਸਰਤਾਂ ਦੀਆਂ ਪਰਤ ਆਈਆਂ

ਜਿੰਦਗੀ ਦੀ ਸ਼ਾਮ ਹੋਈ
ਕੰਵਲ ਦਿਲ ਦੇ ਸੌਂ ਗਏ
ਤ੍ਰੇਲ ਕਤਰੇ ਆਤਮਾਂ ਦੇ
ਡੁੱਲ ਗਏ ਕੁਝ ਪੀ ਗਈਆਂ
ਨੀ ਸਵਾਦ ਲਾ ਲਾ ਤਿਤਲੀਆਂ

ਜਦ ਕਦੇ ਵੀ ਰਾਤ ਬੀਤੁ

ਸੋਚਦੀਂ ਹਾਂ ਦਿਨ ਚੜ੍ਹੇਗਾ

ਮੁੜ ਭੁਲੇਖਾ ਕਾਲਖਾਂ ਦਾ

ਸੂਰਜਾਂ ਨੂੰ ਨਾ ਰਵੇਗਾ

ਸਾਂਝ ਦਾ ਕੋਈ ਕੰਵਲ ਦੂਧੀ

ਧਰਤੀਆਂ ਤੇ ਖਿੜ ਪਵੇਗਾ

ਆਸ ਹੈ ਕਿ ਫੇਰ ਅੜੀਏ

ਮਹਿਕਦੀ ਉਸ ਗੁਲਫਸ਼ਾਂ ਚੋਂ

ਤਿਤਲੀ ਮੈਂ ਫੜ ਸਕਾਂਗੀ

---

ਕਾਵਿ ਸੰਗ੍ਰਿਹ.. “ਪੀੜਾਂ ਦਾ ਪਰਾਗਾ”

ਆਟੇ ਦੀਆਂ ਚਿੜੀਆਂ ਸ਼ਿਵ ਕੁਮਾਰ ਬਟਾਲਵੀ

ਆਟੇ ਦੀਆਂ ਚਿੜੀਆਂ

ਚਾਨਣੀ ਰਾਤ 'ਚ

ਸੁੱਤੀ ਇਕ ਪਹਾੜੀ ਬਸਤੀ

ਕਸਮ ਤੇਰੀ ਮੇਰੇ ਦੋਸਤ ਬੜੀ ਪਿਆਰੀ ਹੈ

ਉਹ ਵੇਖ ! ਤਾਂ ਦੋ ਦੂਰ ਪਹਾੜਾਂ ਵੱਲੇ

ਜਿਉਂ ਬਾਲ–ਵਿਧਵਾ ਕਿਸੇ ਕਾਮ–ਮੱਤੀ ਨੇ

ਨਜ਼ਰ ਬਚਾ ਕੇ ਆਪਣੀ ਨਜ਼ਰ ਦੀ ਆਹਟ ਤੋਂ
ਡਰਦੀ ਡਰਦੀ ਨੇ ਹਿੱਕ ਉਭਾਰੀ ਹੈ ।

ਉਨ੍ਹਾਂ 'ਚ ਵੇਖ ਜ਼ਰਾ ਅਟਕੀ ਹੋਈ ਚਿੱਟੀ ਬਦਲੀ
ਜਿਉਂ ਤਾਜ਼ੀ ਨਾਗਾਂ ਨੇ ਕੁੰਜ ਉਤਾਰੀ ਹੈ
ਜਿਉਂ ਕਾਲਾ–ਹਾਰੀ ਦੀ ਹਬਸ਼ਣ ਨੇ
ਚਿੱਟੀ ਚਾਦਰ ਦੀ ਝੁੰਬ ਮਾਰੀ ਹੈ ।

ਤੂੰ ਸੁਣ ਤਾਂ ਸਹੀ :
ਤੁੰਦ ਹਵਾਵਾਂ ਦੀ ਆਵਾਜ਼
ਕਿੰਨੀ ਮਿੱਠੀ ਤੇ ਨਿਆਰੀ ਹੈ
ਜੀਕਣਾਂ ਜ਼ਿੱਦੀ ਕਿਸੇ ਨਿਆਣੇ ਨੇ
ਆ ਕੇ ਗ਼ੁੱਸੇ ਦੇ ਵਿਚ ਸਣੇ ਚੂਰੀ
ਕੈਂਹ ਦੀ ਕੌਲੀ ਵਗਾਹ ਕੇ ਮਾਰੀ ਹੈ
ਸੁੱਤੀ ਇਹ ਪਹਾੜੀ ਬਸਤੀ
ਕਸਮ ਤੇਰੀ ਮੇਰੇ ਦੋਸਤ, ਬੜੀ ਪਿਆਰੀ ਹੈ ।

ਮੈਂ ਨਹੀਂ ਚਾਹੁੰਦਾ
ਕਿ ਤੂੰ ਦੁਖੀ ਹੋਵੇਂ

ਮੈਂ ਨਹੀਂ ਚਾਹੁੰਦਾ ਕਿ ਮੈਂ ਦੁਖੀ ਹੋਵਾਂ
ਬੀਤੇ ਵਰ੍ਹਿਆਂ ਦੀ ਲਾਸ਼ ਦੇ ਮੂੰਹ ਤੋਂ
ਚੁੱਕ ਯਾਦਾਂ ਦਾ ਰੇਸ਼ਮੀ ਕਫ਼ਨ
ਮੈਂ ਨਹੀਂ ਚਾਹੁੰਦਾ ਭਵਿੱਖ ਵਿਚ ਰੋਵਾਂ
ਮੈਂ ਤਾਂ ਚਾਹੁੰਦਾਂ, ਦਿਲ ਦੀ ਗੋਜੀ 'ਚੋਂ
ਗ਼ਮਾਂ ਦਾ ਕੋਰੜੂ ਰਹੇ ਛਣਿਆਂ
ਮੈਂ ਤਾਂ ਚਾਹੁੰਦਾਂ ਮਾਹੌਲ ਰਹੇ ਬਣਿਆਂ
ਸਾਡੀ ਮਿਲਣੀ ਦੀ ਸੋਨ–ਬੇੜੀ 'ਤੇ
ਖ਼ੁਸ਼ੀ ਦਾ ਬਾਦਬਾਂ ਰਹੇ ਤਣਿਆਂ
ਮੈਂ ਤਾਂ ਚਾਹੁੰਦਾਂ ਕਿ ਬਦਲੀਆਂ ਫੜੀਏ
ਘੁੱਟ ਚਾਨਣ ਦਾ ਸੀਤ ਪੀ ਮਰੀਏ
ਤੜਾਗੀ ਉਫ਼ਕ ਦੀ, ਪਾਈ ਜੋ ਅਰਸ਼ਾਂ ਨੇ
ਉਹਦੇ 'ਚ ਤਾਰਿਆਂ ਦੇ ਨਗ ਜੜੀਏ
ਟੁਰੀ ਜਾਂਦੀ ਹਵਾ ਹੈ ਦੇਸ਼ ਜਿਹੜੇ
ਦੇਸ਼ ਓਸੇ ਨੂੰ ਟੁਰ ਚੱਲੀਏ ।

ਦਿਲ ਹੈ ਚਾਹੁੰਦਾ, ਕਿਤੇ ਵੀ ਨਾ ਖੜ੍ਹੀਏ
ਬੀੜ ਬਿਰਹੋਂ ਦੀ ਅਤਿ ਪਵਿੱਤਰ ਦਾ
ਮੈਂ ਤਾਂ ਚਾਹੁੰਦਾਂ ਕਿ ਪਾਠ ਨਾ ਧਰੀਏ

ਮੈਂ ਤਾਂ ਚਾਹੁੰਦਾਂ ਕਿ ਵਾਕ ਨਾ ਲਵੀਏ
ਰਾਤ ਸਾਰੀ ਹਰਾਮ ਨਾ ਕਰੀਏ ।

ਪਰ ਤੂੰ ਹਾਲੇ ਵੀ ਯਾਰ, ਜ਼ਿਦ ਕਰਦੈਂ
ਤੇ ਮੇਰੀ ਦੋਸਤੀ ਦਾ ਦਮ ਭਰਦੈਂ
ਤੂੰ ਸੱਚੀ ਕਹਿਣ ਤੋਂ ਪਰ ਬਹੁਤ ਡਰਦੈਂ
ਹੈ ਨਫ਼ਰਤ ਜਿਉਂਦਿਆਂ ਦੇ ਨਾਲ ਮੈਨੂੰ
ਮੈਂ ਮੋਇਆਂ ਨੂੰ ਅਜੇ ਵੀ ਪਿਆਰ ਕਰਦਾਂ ।

ਬੜਾ ਲੋਭੀ ਹੈ ਰੂਹ ਦਾ ਬਾਣੀਆਂ ਮੇਰਾ
ਇਹਦੇ ਲਈ ਹੌਕਿਆਂ ਦਾ ਵਣਜ ਕਰਦਾਂ
ਇਹਦੇ ਲਈ ਭਾਲਦਾ ਹਾਂ ਰੋਜ਼ ਹੂਰਾਂ
ਕਿ ਛੰਨਾ ਕਾਮ ਦਾ ਮੈਂ ਰੋਜ਼ ਭਰਦਾਂ
ਮੈਂ ਲੱਭਦਾਂ ਮਹਿਕ ਕਲੀਆਂ ਕੱਚੀਆਂ ਦੀ
ਤੇ ਭੌਰਾ ਹੋਣ ਤੋਂ ਵੀ ਨਾਲ ਡਰਦਾਂ ।

ਬੜੇ ਸ਼ਰਮ ਦੀ ਹੈ ਗੱਲ ਯਾਰਾ
ਕਿ ਸੱਚ ਦੀ ਜੀਭ 'ਤੇ ਅੰਗਾਰ ਧਰਦਾਂ
ਉਮਰ ਨੂੰ ਪੀਣ ਲਈ ਤੇਜ਼ਾਬ ਦੇਂਦਾਂ

ਤੇ ਨਾਲੇ ਮਸ਼ਕਰੀ ਸਮਿਆਂ ਨੂੰ ਕਰਦਾਂ ।

ਮੈਂ ਚਾਹੁੰਦਾਂ ਅੱਕ ਵੀ ਹੁੰਦਾ ਚੰਬੇਲੀ
ਮੈਂ ਥੋਹਰਾਂ ਦਾ ਮਰੂਆ ਨਾਮ ਧਰਦਾਂ
ਹਕੀਕਤ ਨਾਲ ਰੱਜ ਕੇ ਵੈਰ ਕਰਦਾਂ
ਸਦਾ ਹੀ ਝੂਠ ਦਾ ਵੀ ਇਹਤਰਾਮ ਕਰਦਾਂ
ਹੈ ਤੇਈਏ ਤਾਪ ਵਾਕਣ ਇਸ਼ਕ ਮੇਰਾ
ਜਦੋਂ ਵੀ ਵਕਤ ਲੱਗਾ ਆਣ ਚੜ੍ਹਦਾ ।

ਜ਼ਰਾ ਤੂੰ ਨੀਝ ਨੈਣੀਂ ਮਾਰ ਮੇਰੇ
ਰਸੌਂਤੀ ਛੱਲਿਆਂ ਜੋ ਖਾ ਲਏ ਨੇ
ਇਹ ਮੇਰੇ ਝਿੰਮਣਾਂ ਦੀ ਸੁਬਕ ਟਾਹਣੀ
ਕਿ ਹਿੰਝਾਂ ਆਲ੍ਹਣੇ ਸੈ ਪਾ ਲਏ ਨੇ
ਮੇਰੇ ਸਾਹਾਂ 'ਚ ਬਦਬੂ ਸਿਗਰਟਾਂ ਦੀ
ਤੇ ਮੂਸਲ ਹੌਂਕਿਆਂ 'ਤੇ ਲਾ ਲਏ ਨੇ ।

ਵਧੀ ਦਾੜ੍ਹੀ ਇਹ ਮੇਰੀ ਸ਼ਾਮ ਰੰਗ ਦੀ
ਜਿਦ੍ਹੇ ਵਿਚ ਵਾਲ ਦੂਧੀ ਆ ਗਏ ਨੇ
ਸਮੇਂ ਦੀ ਧੂੜ ਨੇ ਰੰਗ ਖਾ ਲਏ ਨੇ

ਸਮੇਂ ਦੇ ਪੈਰ ਨੂੰ ਨਹੀਂ ਮੋਚ ਆਉਣੀ
ਜ਼ਮਾਨੇ ਵਾਹ ਲੱਖਾਂ ਲਾ ਲਏ ਨੇ
ਵੇ ਮਹਿੰਗੇ ਪੰਨਿਆਂ ਤੋਂ ਪਲ ਹਜ਼ਾਰਾਂ
ਮੁਹੱਬਤ ਦੀ ਵੇ ਝੂਠੀ ਚੀਲ੍ਹ ਕਾਮਣ
ਮੇਰੇ ਹੱਥਾਂ 'ਚੋਂ ਖੋਹ ਕੇ ਖਾ ਲਏ ਨੇ ।
ਹੈ ਡਿੱਗੀ ਖੰਭੜੀ ਇਕੋ ਅਜੇ ਤਾਂ ਸੀਸ ਉੱਤੇ
ਤੇ ਆਨੇ ਤਿਤਲੀਆਂ ਪਰਤਾ ਲਏ ਨੇ ।
ਉਹ ! ਟੁਰਦੇ ਚੰਨ ਦੇ ਵੱਲ ਮਾਰ ਝਾਤੀ
ਹੈ ਦਾਗ਼ੋ–ਦਾਗ਼ ਹੋਈ ਜਿਸਦੀ ਛਾਤੀ
ਕਿਸੇ ਗੌਤਮ ਰਿਸ਼ੀ ਦੀ ਨਾਰ ਖ਼ਾਤਰ
ਨੇ ਕਹਿੰਦੇ : ਏਸ ਦੀ ਸੀ ਲੋਅ ਗਵਾਚੀ
ਸੀ ਅੱਖਰ ਕੁੰਨ ਦੇ ਤੋਂ ਕਾਮ ਪਹਿਲਾਂ
ਹੈ ਵਿਗਾਸੀ ਕਾਮ 'ਚੋਂ ਹਰ ਇਕ ਹਯਾਤੀ
ਮੈਂ ਮੰਨਦਾਂ ਕਾਮ ਡਾਢਾ ਹੀ ਬਲੀ ਹੈ
ਜੇ ਇਸ ਵਿਚ ਚੇਤਨਾ ਵੀ ਹੋਏ ਬਾਕੀ ।

ਮੇਰੀ ਮਹਿਬੂਬ ਨੂੰ ਤੂੰ ਜਾਣਦਾ ਹੈਂ
ਹੈ ਵਗਦੀ ਕੂਲ੍ਹ ਚਾਨਣ ਵਿਚ ਨਹਾਤੀ
ਜਿਉਂ ਵਾਦੀ ਦੋ ਪਹਾੜਾਂ ਦੇ ਵਿਚਾਲੇ

ਇਹਦੇ ਤੋਂ ਵੀ ਹੁਸੀਂ ਹੈ ਉਸ ਦੀ ਛਾਤੀ
ਉਹਦੇ ਸਾਹਾਂ 'ਚ ਮੱਸਿਆ ਹੈ ਗਵਾਚੀ
ਉਹਦੀ ਦੇਹ 'ਚੋਂ ਆਵੇ ਇਉਂ ਸੁਗੰਧੀ
ਕੰਵਲ–ਫੁੱਲ ਜਿਉਂ ਸਰਾਂ 'ਚੋਂ ਖਾਣ ਹਾਥੀ
ਹੈ ਗੋਰਾ ਰੰਗ ਜੀਕਣ ਸ਼ਾਮ ਵੇਲੇ
ਬਰਫ਼ ਦੇ ਨਾਲ ਲੱਦੀ ਕੋਈ ਘਾਟੀ
ਸਲੇਟੀ ਨੈਣ ਘੁੱਗੀਆਂ ਵਾਂਗ ਉਹਦੇ
ਉਹਦੇ ਬੁੱਲ੍ਹਾਂ 'ਚ ਉੱਗੇ ਬਣ–ਕਪਾਸੀ ।

ਉਹਦੇ ਹੱਥਾਂ 'ਚ ਗਿੱਧਾ ਮਾਲਵੇ ਦਾ
ਉਹਦੇ ਪੈਰਾਂ 'ਚ ਮਾਝੇ ਦੀ ਵਿਸਾਖੀ
ਕਰਾਂ ਕੀ ਸਿਫ਼ਤ ਉਹਦੀ ਟੋਰ ਵਾਲੀ
ਜਿਉਂ ਕੱਚੀ ਸੜਕ ਉੱਤੇ ਟੁਰੇ ਡਾਚੀ
ਰਤਾ ਨਹੀਂ ਸ਼ੱਕ ਮੈਨੂੰ ਓਸ ਬਾਰੇ
ਹੈ ਕਾਲੇ ਬਾਗ਼ ਦੀ ਸਾਵੀ ਇਲਾਚੀ
ਮੈਂ ਫਿਰ ਵੀ ਦੋਸਤਾ ਮਹਿਸੂਸਦਾ ਹਾਂ
ਕਿ ਭਰ ਕੇ ਰੱਖ ਲਾਂ ਚਾਨਣ ਦੀ ਚਾਟੀ
ਵੇ ਮਿੱਤਰਾ ਚਾਨਣੀ ਦੀ ਛਿੱਟ ਬਾਝੋਂ
ਕਦੇ ਨਹੀਂ ਨ੍ਹੇਰਿਆਂ ਦੀ ਹਿੱਕ ਪਾਟੀ

ਗਿਲਾ ਕੀ ਜੇ ਭਲਾ ਉਹ ਬੇਵਫ਼ਾ ਹੈ
ਗਿਲਾ ਕੀ ਜੇ ਨਹੀਂ ਜਨਮਾਂ ਦੀ ਸਾਥੀ ।

ਮੇਰਾ ਵਿਸ਼ਵਾਸ ਹੈ ਕੁਝ ਇਸ ਤਰ੍ਹਾਂ ਦਾ
ਮੁਹੱਬਤ ਤੋਂ ਵੀ ਮਹਿੰਗੀ ਹੈ ਹਯਾਤੀ
ਮੁਹੱਬਤ ਦੀਨ ਹੈ, ਦੁਨੀਆਂ ਨਹੀਂ ਹੈ
ਹੈ ਦੁਨੀਆਂ ਦੀਨ ਦੇ ਪਿੰਡੇ ਛਪਾਕੀ
ਮੁਹੱਬਤ ਘਾਟ ਹੈ ਬਸ ਦੋ ਪਲਾਂ ਦੀ
ਜਦੋਂ ਤੱਕ ਖ਼ੂਨ ਦੇ ਵਿਚ ਹੈ ਸੇਕ ਬਾਕੀ
ਮੁਹੱਬਤ ਕਾਮ ਦੇ ਬੂਟੇ ਦਾ ਫ਼ਲ ਹੈ
ਕਿ ਜੀਕਣ ਚੇਤ ਵਿਚ ਫੁੱਲੇ ਪਟਾਕੀ
ਮੁਹੱਬਤ ਕਾਮ ਦਾ ਹੀ ਇਕ ਪੜਾਅ ਹੈ
ਤੇ ਸ਼ਾਇਦ ਕਾਮ ਦਾ ਹੀ ਨਾਂ ਖ਼ੁਦਾ ਹੈ
ਖ਼ੁਦਾ ਦੀ ਜ਼ਾਤ ਕੋਲੋਂ ਵੱਧ ਕੋਈ
ਨਾ ਮੇਰੇ ਦੋਸਤਾ ਕੋਈ ਬੇ–ਵਫ਼ਾ ਹੈ ।

ਮੈਂ ਅਕਸਰ ਇਸ ਤਰ੍ਹਾਂ ਵੀ ਸੋਚਦਾ ਹਾਂ
ਕਿ ਸਾਰੇ ਜੀਵ–ਜੰਤੂ ਤੇ ਪ੍ਰਾਣੀ
ਇਹ ਵਣ–ਤ੍ਰਿਣ ਪੌਣ, ਮਿੱਟੀ, ਅੱਗ, ਪਾਣੀ

ਹੈ ਸਾਰੀ ਕਾਮ 'ਚੋਂ ਉਪਜੀ ਕਹਾਣੀ
ਹੈ ਬੱਦਲ ਰਿੜਕਦੀ ਨਿੱਤ ਕਾਮ ਖ਼ਾਤਰ
ਐ ਮੇਰੇ ਦੋਸਤ ! ਪੌਣ ਦੀ ਮਧਾਣੀ
ਇਹ ਰੁੱਖ ਵੀ ਨੇ ਭੋਗ ਕਰਦੇ
ਵੇ ਟਾਹਲੀ ਨਾਲ ਜਦ ਖਹਿੰਦੀ ਹੈ ਟਾਹਣੀ
ਬਰਫ਼ ਸੰਗ ਬਰਫ਼ ਜਦ ਹੈ ਭੋਗ ਕਰਦੀ
ਤਾਂ ਨੀਲਮ ਜਨਮਦਾ ਹੈ ਮੇਰੇ ਹਾਣੀ
ਤੇ ਤਿਤਲੀ ਭੋਗ ਫੁੱਲਾਂ ਦੇ ਖ਼ਾਤਰ
ਹੈ ਫੁੱਲ ਤੋਂ ਫੁੱਲ ਤੱਕ ਉਡਦੀ ਨਿਮਾਣੀ
ਇਹ ਸ਼੍ਰਿਸਟੀ ਸੂਰਜੇ ਸੰਗ ਕਾਮ ਖ਼ਾਤਰ
ਹੈ ਘੁੰਮਦੀ ਵੀਨਸੇ ਦੀ ਨਿੱਤ ਜਠਾਣੀ ।
ਜ਼ੁਹਲ ਤੇ ਯੂਰੇਨਸ ਦੀ ਇਹ ਦਰਾਣੀ
ਵੇ ਮੇਰੇ ਦੋਸਤਾ ! ਵੇ ਮਿਹਰਬਾਨਾ
ਇਹ ਸ਼੍ਰਿਸਟੀ ਕਾਮ ਦੇ ਹੱਥੋਂ ਹੈ ਕਾਣੀ ।

ਵੇ ਮੇਰੇ ਦੋਸਤਾ ! ਵੇ ਵੇਖ ਵੀਰਾ !
ਮੁਹੱਬਤ ਮੂੰਗਿਆਂ ਦਾ ਹੈ ਜਜ਼ੀਰਾ
ਹਵਸ ਦੇ ਸਾਗਰੀਂ ਜੋ ਤਰ ਰਿਹਾ ਹੈ
ਤੇ ਆਪਣੇ ਆਪ ਕੋਲੋਂ ਡਰ ਰਿਹਾ ਹੈ ।

ਮੁਹੱਬਤ ਜਿਗਰ ਹੈ ਇਕ ਓਸ ਮਾਂ ਦਾ
ਜਿਦ੍ਹਾ ਸੂਤਕ ਦੇ ਵਿਚ ਹੀ ਮਰੇ ਬੱਚਾ
ਤੇ ਸੜ ਜਾਏ ਦੁਧਨੀਆਂ ਵਿਚ ਦੁੱਧ ਕੱਚਾ
ਨਾ ਹੋਏ ਪੀੜ ਦਾ ਪਰ ਸੇਕ ਮੱਠਾ ।

ਤੇ ਮੈਂ ਸਮਝਦਾਂ ਇਹ ਸੱਭੇ ਕੁੜੀਆਂ
ਇਹ ਆਟੇ ਸੰਗ ਬਣਾਈਆਂ ਹੈਨ ਚਿੜੀਆਂ
ਜਿਨ੍ਹਾਂ ਸੰਗ ਵਰਚ ਜਾਂਦੈ ਕਾਮ–ਬੱਚਾ
ਇਹ ਸ਼ਾਇਦ ਰਾਤ ਅੱਜ ਦੀ ਚਾਨਣੀ ਜਿਹੀ
ਹੋਏ ਤੈਨੂੰ ਭਾਸਦੀ ਕੋਈ ਜ਼ਰਦ ਪੱਤਾ
ਤੇ ਮੇਰੇ ਵਾਸਤੇ ਇਹ ਰਾਤ ਅੱਜ ਦੀ
ਹੇ ਮੇਰੇ ਦੋਸਤਾ ! ਕੋਈ ਸੁਆਣੀ
ਕਿ ਜਿਸ ਦੀ ਢਾਕ 'ਤੇ ਹੈ ਚੰਨ–ਬੱਚਾ
ਜੋ ਕੁੱਜਾ ਛਾਛ ਦਾ ਸਿਰ 'ਤੇ ਟਿਕਾਈ
ਤੇ ਗਲ ਵਿਚ ਬੁਗਤੀਆਂ ਦਾ ਹਾਰ ਪਾਈ
ਹੈ ਲੈ ਕੇ ਜਾ ਰਹੀ ਚਾਨਣੀ ਦਾ ਭੱਤਾ
ਮੈਂ ਇਹ ਜਾਣਦਾਂ :
ਹੈਂ ਤੂੰ ਵੀ ਸੱਚਾ ।

ਮੈਂ ਇਹ ਜਾਣਦਾਂ ।

ਹਾਂ ਮੈਂ ਵੀ ਸੱਚਾ

ਅਸਲ ਵਿਚ ਰੂਹ ਮਨੁੱਖ ਦੀ ਸ਼ੀਲ ਨੂੰਹ ਹੈ

ਕਿ ਜਿਸ ਦਾ ਬਦਨ ਵੱਤ ਸਿੰਮਲ ਦੇ ਰੂੰ ਹੈ

ਤੁਖ਼ੱਈਯਲ ਦੇ ਵੇ ਦੂਹਰੇ ਘੁੰਡ ਵਿਚੋਂ

ਸਦਾ ਹੀ ਦਿਸਦਾ ਰਹਿੰਦਾ ਜਿਸ ਦਾ ਮੂੰਹ ਹੈ

ਤੇ ਦਿਲ ਦਾਮਾਦ ਹੁੰਦਾ ਹੈ ਮਨੁੱਖ ਦਾ

ਜੋ ਸਾਹ ਨਾ ਲੈਣ ਦੇਂਦਾ ਹੈ ਵੇ ਸੁੱਖ ਦਾ

ਜੋ ਸਿਹਰੇ ਬੰਨ੍ਹ ਕੇ ਵੀ ਸ਼ੁਹਰਤਾਂ ਦੇ

ਹੈ ਥੁੱਕਾਂ ਮੋਢਿਆਂ ਤੋਂ ਰੋਜ਼ ਥੁੱਕਦਾ

ਹੈ ਸੋਹਣੀ ਉਸ ਕਦਰ ਦੀ ਜ਼ਿੰਦਗਾਨੀ

ਕਿ ਜਿੰਨੀ ਹੋਏ ਤਸੱਵਰ ਵਿਚ ਜਵਾਨੀ

ਕਿਸੇ ਲਈ ਕਾਲਖਾਂ ਦਾ ਹੈ ਸਮੁੰਦਰ

ਕਿਸੇ ਲਈ ਇਤਰ–ਭਿੰਨੀ ਅਰਗਵਾਨੀ ।

ਵੇ ਬਹੁਤਾ ਕੀਹ ਮੈਂ ਇਕੋ ਜਾਣਦਾ ਹਾਂ

ਕੋਈ ਵੀ ਸ਼ੈ ਨਹੀਂ ਇਸ ਦੇ ਸਾਨੀ

ਤੂੰ ਜਾਣੇਂ ਸੁਆਦ ਸਾਰੇ ਸਾਗਰਾਂ ਦਾ

ਹੈ ਮੈਂ ਵੀ ਦਰ–ਬਦਰ ਦੀ ਖ਼ਾਕ ਛਾਣੀ ।
ਤੂੰ ਕਹਿੰਦੈਂ ਪਿਆਰ ਨਾਂ ਵਿਸ਼ਵਾਸ ਦਾ ਹੈ
ਤੇ ਜਾਂ ਫਿਰ ਤ੍ਰਿਪਤੀਆਂ ਦੀ ਆਸ ਦਾ ਹੈ
ਮੁਹੱਬਤ ਅਸਲ ਖ਼ਾਤਰ ਤਰਸਦੀ ਹੈ
ਮੁਹੱਬਤ ਨਾਂ ਹੀ ਇਕ ਧਰਵਾਸ ਦਾ ਹੈ
ਮੁਹੱਬਤ ਆਪਣੀ 'ਤੇ ਸ਼ੱਕ ਕਰਨਾ
ਇਹ ਜਜ਼ਬਾ ਵਾਸਨਾ ਦੀ ਪਿਆਸ ਦਾ ਹੈ ।

ਮੁਹੱਬਤ ਰੁਕਮਣੀ, ਨਾ ਦਾਮਨੀ ਹੈ
ਨਾ ਪਦਮਾ, ਹਸਤਨੀ, ਨਾ ਕਾਮਨੀ ਹੈ
ਮੁਹੱਬਤ ਨਾਂ ਗ਼ਮਾਂ ਦੀ ਰਾਸ ਦਾ ਹੈ
ਨਾ ਪੁੱਤਰ ਧੀ, ਨਾ ਮਾਈ ਬਾਪ ਦਾ ਹੈ
ਤੇ ਮੇਰੇ ਵਾਸਤੇ ਮੈਂ ਸਮਝਦਾ ਹਾਂ
ਮੁਹੱਬਤ ਨਾਂ ਹੀ ਚਿੱਟੇ ਮਾਸ ਦਾ ਹੈ ।

ਇਹ ਮੈਂ ਹੁਣ ਸਮਝਦਾਂ ਕਿ ਜਾਣ ਦਈਏ
ਉਹ ਸੁਣ ਕੋਈ ਦੂਰ ਚਸ਼ਮਾ ਗਾ ਰਿਹਾ ਹੈ
ਆ, ਆਵਾਜ਼ ਦਾ ਅਨੰਦ ਲਈਏ
ਉਹ ਸਾਹਵੇਂ ਵੇਖ ਚੀਲ੍ਹਾਂ ਤੇ ਚਨਾਰਾਂ

ਉਨ੍ਹਾਂ ਦੀ ਗੋਦ ਵਿਚ ਆ ਚੱਲ ਕੇ ਬਹੀਏ
ਤੇ ਰਲ ਕੇ ਹੀਰ ਦਾ ਕੋਈ ਬੈਂਤ ਕਹੀਏ
ਉਲਾਂਭੇ ਤੇ ਗਿਲੇ ਸਭ ਜਾਣ ਦਈਏ
ਤੇ ਥੋਹੜੇ ਕੁ ਪਲਾਂ ਲਈ ਚੁੱਪ ਰਹੀਏ ।
ਤੇ ਥੋਹੜੇ ਕੁ ਪਲਾਂ ਲਈ ਚੁੱਪ ਰਹੀਏ ।
ਬੀਹੀ ਦੀ ਬੱਤੀ
ਮੇਰੀ ਬੀਹੀ ਦੀ ਇਹ ਬੱਤੀ
ਮੇਰੀ ਬੀਹੀ ਦੀ ਇਹ ਬੱਤੀ
ਸਹਿਮੀ ਸਹਿਮੀ ਊਂਘ ਰਹੀ ਹੈ
ਅੰਮ੍ਰਿਤ ਵੇਲੇ ਮੱਠੀ ਮੱਠੀ
ਉਨੀਂਦੇ ਮਾਰੀ ਵੇਸਵਾ ਵਾਕਣ
ਮਰੀਅਲ ਮਰੀਅਲ, ਥੱਕੀ ਥੱਕੀ
ਮੇਰੀ ਬੀਹੀ ਦੀ ਇਹ ਬੱਤੀ ।

ਮੇਰੀ ਬੀਹੀ ਦੀ ਇਹ ਬੱਤੀ
ਬੱਤੀ ਨਹੀਂ, ਬੀਹੀ ਦੀ ਅੱਖੀ
ਬੜੀ ਡਰਾਉਣੀ ਟੀਰ–ਮਟੱਕੀ
ਬੀਹੀ ਜਿਹੜੀ ਢੱਠੀ ਢੱਠੀ
ਬੀਹੀ ਜਿਹੜੀ ਸਾਰੀ ਕੱਚੀ

ਕਿਸੇ ਸ਼ਰਾਬੀ ਦੀ ਮਾਂ ਵਾਕਣ
ਦੱਬੀ ਦੱਬੀ ਘੁੱਟੀ ਘੁੱਟੀ
ਜੋ ਨਾ ਬੋਲੇ ਡਰਦੀ ਉੱਚੀ
ਮਾੜੀ ਮਾੜੀ ਭੁੱਸੀ ਭੁੱਸੀ
ਰੋਗੀ ਮੇਰੀ ਤ੍ਰੀਮਤ ਵਾਕਣ
ਜਿਹੜੀ ਬੱਚਾ ਜੰਮ ਕੇ ਉੱਠੀ
ਹੱਥੋਂ ਸੱਖਣੀ ਕੰਨੋਂ ਬੁੱਚੀ ।
ਇਸ ਬੀਹੀ ਦੇ ਮੱਥੇ ਉੱਤੇ
ਇਹ ਬੱਤੀ ਚਮਗਾਦੜ ਵਾਕਣ
ਲਟਕ ਰਹੀ ਹੈ ਹੋ ਕੇ ਪੁੱਠੀ
ਮੈਲੇ ਸ਼ੀਸ਼ੇ ਸੰਗ ਲੌਂ ਇਸ ਦੀ
ਈਕਣ ਟੱਕਰਾਂ ਮਾਰ ਰਹੀ ਹੈ
ਜੀਕਣ ਕੋਈ ਜ਼ਖ਼ਮੀ ਮੈਨਾ
ਹੋਵੇ ਪਿੰਜਰੇ ਦੇ ਵਿਚ ਡੱਕੀ
ਜ਼ਿੰਦਗਾਨੀ ਦੀ ਤਲਖ਼ੀ ਕੋਲੋਂ
ਮੇਰੇ ਵਾਕਣ ਅੱਕੀ ਅੱਕੀ
ਮੇਰੀ ਬੀਹੀ ਦੀ ਇਹ ਬੱਤੀ ।

ਮੇਰੀ ਬੀਹੀ ਦੀ ਇਹ ਬੱਤੀ

ਬੱਤੀ ਨਹੀਂ ਬੀਹੀ ਦੀ ਬੱਚੀ
ਕਾਲਾ ਨ੍ਹੇਰਾ ਚੁੰਘ ਰਹੀ ਹੈ
ਸਿਰ ਬੀਹੀ ਦੀ ਹਿੱਕ 'ਤੇ ਰੱਖੀ
ਨਵ–ਜੰਮੇ ਮੇਰੇ ਬੱਚੇ ਵਾਕਣ
ਹੌਲੀ–ਹੌਲੀ ਮੱਠੀ–ਮੱਠੀ
ਇਹ ਬੀਹੀ ਇਹਦੀ ਅੰਬੜੀ ਸੱਕੀ
ਇਹ ਬੀਹੀ ਮੇਰੀ ਅੰਬੜੀ ਸੱਕੀ
ਇਸ ਬੀਹੀ ਸਾਡੀ ਉਮਰਾ ਕੱਟੀ
ਇਹ ਬੀਹੀ ਸਾਡੀ ਬੇਲਣ ਪੱਕੀ
ਇਸ ਬੱਤੀ ਦਾ ਪੀਲਾ ਚਿਹਰਾ
ਕਈ ਵਾਰੀ ਮੈਨੂੰ ਲੱਗਦਾ ਮੇਰਾ
ਕਈ ਵਾਰੀ ਕਿਸੇ ਖ਼ੂਨੀ ਜਿੰਨ ਦਾ
ਜਿਹੜਾ ਅੰਬਰ ਜੇਡ ਉਚੇਰਾ
ਜਾਂ ਫਿਰ ਬਣ ਜਾਏ ਹੱਥ ਹਿਨਾਈ
ਜਿਹੜਾ ਛਾਪਾਂ ਛੱਲੇ ਪਾਈ
ਮੇਰੇ ਵੱਲੇ ਵਧਦਾ ਆਵੇ
ਵਿੰਹਦਿਆਂ ਵਿੰਹਦਿਆਂ ਸਓਲਾ ਜਿਹਾ
ਮੇਰੀ ਧੀ ਦਾ ਹੱਥ ਬਣ ਜਾਵੇ
ਫਿਰ ਉਹ ਹੱਥ ਛੁਡਾ ਕੇ ਮੈਥੋਂ

ਜਾਵੇ ਇਕ ਮੁੰਡੇ ਸੰਗ ਨੱਸੀ
ਅੱਧੀ ਰਾਤੀਂ ਚੋਰੀ ਛੱਪੀ
ਮੇਰੀ ਗ਼ੁਰਬਤ ਕੋਲੋਂ ਅੱਕੀ
ਮੇਰੀ ਬੀਹੀ ਦੀ ਇਹ ਬੱਤੀ ।

ਮੇਰੀ ਬੀਹੀ ਦੀ ਇਹ ਬੱਤੀ
ਬੱਤੀ ਨਹੀਂ ਚਾਨਣ ਦੀ ਚੱਕੀ
ਨਹੀਂ ਨਹੀਂ ਮੋਈ ਬੀਹੀ ਦਾ ਜਿਉਂ
ਕੀਤਾ ਹੋਵੇ ਦੀਵਾ–ਵੱਟੀ
ਬਿੱਟ ਬਿੱਟ ਪਈ ਹੈ ਵੇਖੀ ਜਾਂਦੀ
ਆਪਣੀ ਮੋਈ ਅੰਬੜੀ ਬਾਰੇ
ਮੈਂ ਜੋ ਕਵਿਤਾ ਲਿਖ ਕੇ ਰੱਖੀ
ਦਿਨ ਚੜ੍ਹਦੇ ਜੋ ਵੇਚ ਦਿਆਂਗਾ
ਆਪਣੀ ਧੀ ਦੇ ਦੰਦਾਂ ਜਿੰਨੇ
ਲੈ ਕੇ ਪੂਰੇ ਦਮੜੇ ਬੱਤੀ
ਇਹ ਬੱਤੀ ਹੈ ਬਿਲਕੁਲ ਬੱਚੀ
ਇਹ ਕੀ ਮੋਇਆਂ ਦਾ ਸਿਰ ਜਾਣੇ
ਗ਼ੁਰਬਤ ਮਾਂ ਦੀ ਵੀ ਨਹੀਂ ਸੱਕੀ
ਮੇਰੀ ਬੀਹੀ ਦੀ ਇਹ ਬੱਤੀ

ਸਹਿਮੀ ਸਹਿਮੀ ਊਂਘ ਰਹੀ ਹੈ
ਅੰਮ੍ਰਿਤ ਵੇਲੇ ਮੱਠੀ ਮੱਠੀ
ਉਨੀਂਦੇ ਮਾਰੀ ਵੇਸਵਾ ਵਾਕਣ
ਮਰੀਅਲ ਮਰੀਅਲ, ਥੱਕੀ ਥੱਕੀ
ਮੇਰੀ ਬੀਹੀ ਦੀ ਇਹ ਬੱਤੀ ।
ਇਕ ਸ਼ਹਿਰ ਦੇ ਨਾਂ
ਅੱਜ ਅਸੀਂ
ਤੇਰੇ ਸ਼ਹਿਰ ਹਾਂ ਆਏ
ਤੇਰਾ ਸ਼ਹਿਰ, ਜਿਉਂ ਖੇਤ ਪੋਹਲੀ ਦਾ
ਜਿਸ ਦੇ ਸਿਰ ਤੋਂ ਪੁੰਨਿਆਂ ਦਾ ਚੰਨ
ਸਿੰਮਲ ਰੁੱਖ ਦੀ ਫੰਬੀ ਵਾਕਣ
ਉੱਡਦਾ ਟੁਰਿਆ ਜਾਏ ।

ਇਹ ਸੜਕਾਂ 'ਤੇ ਸੁੱਤੇ ਸਾਏ
ਵਿਚ ਵਿਚ ਚਿਤਕਬਰਾ ਜਿਹਾ ਚਾਨਣ
ਜੀਕਣ ਹੋਵੇ ਚੌਂਕ ਪੂਰਿਆ
ਧਰਤੀ ਸ਼ੈਂਤ ਨਹਾ ਕੇ ਬੈਠੀ
ਚੰਨ ਦਾ ਚੌਂਕ ਗੁੰਦਾ ਕੇ ਜੀਕਣ
ਹੋਵਣ ਵਾਲ ਵਧਾਏ ।

ਅੱਜ ਰੁੱਤਾਂ ਨੇ ਵਟਣਾ ਮਲਿਆ
ਚਿੱਟਾ ਚੰਨ ਵਿਆਹਿਆ ਚੱਲਿਆ
ਰੁੱਖਾਂ ਦੇ ਗਲ ਲੱਗ ਲੱਗ ਪੌਣਾਂ
ਈਕਰ ਸ਼ਹਿਰ ਤੇਰੇ 'ਚੋਂ ਲੰਘਣ
ਜੀਕਣ ਤੇਰੇ ਧਰਮੀ ਬਾਬਲ
ਤੇਰੇ ਗੌਣ ਬਿਠਾਏ ।

ਸੁੱਤਾ ਘੁਕ ਮੋਤੀਏ ਰੰਗਾ
ਚਾਨਣ ਧੋਤਾ ਸ਼ਹਿਰ ਏ ਤੇਰਾ
ਜੀਕਣ ਤੇਰਾ ਹੋਵੇ ਡੋਲਾ
ਅੰਬਰ ਜੀਕਣ ਤੇਰਾ ਵੀਰਾ
ਬੰਨ੍ਹੇ ਬਾਹੀਂ ਚੰਨ–ਕਲੀਰਾ
ਤਾਰੇ ਸੋਟ ਕਰਾਏ ।

ਅੱਜ ਦੀ ਰਾਤ ਮੁਬਾਰਕ ਤੈਨੂੰ
ਹੋਏ ਮੁਬਾਰਕ ਅੱਜ ਦਾ ਸਾਹਿਆ
ਅਸੀਂ ਤਾਂ ਸਹਿਰ ਤੇਰੇ ਦੀ ਜੂਹ ਵਿਚ
ਮੁਰਦਾ ਦਿਲ ਇਕ ਦੱਬਣ ਆਏ

ਸ਼ਹਿਰ ਕਿ ਜਿਸ ਦੇ ਸਿਰ ਤੋਂ ਪੀਲਾ
ਚੰਨ ਨਿਰਾ ਤੇਰੇ ਮੁਖੜੇ ਵਰਗਾ
ਸਿੰਮਲ ਰੁੱਖ ਦੀ ਫੰਬੀ ਵਾਕਣ
ਉੱਡਦਾ ਟੁਰਿਆ ਜਾਏ
ਜਿਸ ਨੂੰ ਪੀੜ ਨਿਆਣੀ ਮੇਰੀ
ਮਾਈ–ਬੁੱਢੀ ਵਾਕਣ ਫੜ–ਫੜ
ਫੂਕਾਂ ਮਾਰ ਉਡਾਏ
ਭੱਜ ਭੱਜ ਪੋਹਲੀ ਦੇ ਖੇਤਾਂ ਵਿਚ
ਅੱਜ ਅਸੀਂ
ਤੇਰੇ ਸ਼ਹਿਰ ਹਾਂ ਆਏ ।

ਮੇਰਾ ਕਮਰਾ

ਇਹ ਮੇਰਾ ਨਿੱਕਾ ਜਿੰਨਾ ਕਮਰਾ
ਇਹ ਮੇਰਾ ਨਿੱਕਾ ਜਿੰਨਾ ਕਮਰਾ
ਦਰਿਆਈ ਮੱਛੀ ਦੇ ਵਾਕਣ
ਗੂਹੜਾ ਨੀਲਾ ਜਿਸ ਦਾ ਚਮੜਾ
ਵਿਚ ਮਿੱਟੀ ਦਾ ਦੀਵਾ ਊਂਘੇ
ਜੀਕਣ ਅਲਸੀ ਦੇ ਫੁੱਲਾਂ 'ਤੇ
ਮੰਡਲਾਂਦਾ ਹੋਏ ਕੋਈ ਭੰਵਰਾ
ਇਹ ਮੇਰਾ ਨਿੱਕਾ ਜਿੰਨਾ ਕਮਰਾ ।

ਇਸ ਕਮਰੇ ਦੀ ਦੱਖਣੀ ਕੰਧ 'ਤੇ
ਕੰਧ 'ਤੇ ਨਹੀਂ ਕਮਰੇ ਦੇ ਦੰਦ 'ਤੇ
ਮੇਰੇ ਪਾਟੇ ਦਿਲ ਦੇ ਵਾਕਣ
ਪਾਟਾ ਇਕ ਕਲੰਡਰ ਲਟਕੇ
ਕਿਸੇ ਮੁਸਾਫ਼ਰ ਦੀ ਅੱਖ ਵਿਚ ਪਏ
ਗੱਡੀ ਦੇ ਕੋਲੇ ਵੱਤ ਰੜਕੇ
ਫੂਕ ਦਿਆਂ ਜੀ ਕਰਦੈ ਫੜ ਕੇ
ਕਾਸਾ ਫੜ ਕੇ ਟੁਰਿਆ ਜਾਂਦਾ
ਓਸ ਕਲੰਡਰ ਵਾਲਾ ਲੰਗੜਾ
ਜਿਸ ਦੇ ਹੱਥ ਵਿਚ ਹੈ ਇਕ ਦਮੜਾ ।

ਖ਼ੌਰੇ ਫਿਰ ਕਿਉਂ ਦਿਲ ਡਰ ਜਾਂਦੈ
ਸਿਗਰਟ ਦੇ ਧੂੰਏਂ ਸੰਗ ਨਿੱਕਾ
ਇਹ ਮੇਰਾ ਕਮਰਾ ਝੱਟ ਭਰ ਜਾਂਦੈ
ਫਿਰ ਡੂੰਘਾ ਸਾਗਰ ਬਣ ਜਾਂਦੈ
ਵਿੰਹਦਿਆਂ ਵਿੰਹਦਿਆਂ ਨੀਲਾ ਕਮਰਾ
ਇਸ ਸਾਗਰ ਦੀਆਂ ਲਹਿਰਾਂ ਅੰਦਰ
ਮੇਰਾ ਬਚਪਨ ਅਤੇ ਜਵਾਨੀ
ਕੋਠਾ–ਕੁੱਲਾ ਸਭ ਰੁੜ੍ਹ ਜਾਂਦੈ

ਸਾਹਵੀਂ ਕੰਧ 'ਤੇ ਬੈਠਾ ਹੋਇਆ
ਕੋਹੜ ਕਿਰਲੀਆਂ ਦਾ ਇਕ ਜੋੜਾ
ਮਗਰਮੱਛ ਦਾ ਰੂਪ ਵਟਾਉਂਦੈ
ਮੇਰੇ ਵੱਲ ਵਧਦਾ ਆਉਂਦੈ
ਇਕ ਬਾਂਹ ਤੇ ਇਕ ਲੱਤ ਖਾ ਜਾਂਦੈ ।

ਓਸ ਕਲੰਡਰ ਦੇ ਲੰਗੜੇ ਵੱਤ
ਮੈਂ ਵੀ ਹੋ ਜਾਂਦਾ ਮੁੜ ਲੰਗੜਾ
ਆਪਣੀ ਗ਼ੁਰਬਤ ਦੇ ਨਾਂ ਉੱਤੇ
ਮੰਗਦਾ ਫਿਰਦਾਂ ਦਮੜਾ ਦਮੜਾ
ਫਿਰ ਮੇਰਾ ਸਾਹ ਸੁੱਕਣ ਲੱਗਦੈ
ਹੱਡ ਹੱਡ ਮੇਰਾ ਟੁੱਟਣ ਲੱਗਦੈ
ਮੋਈਆਂ ਇੱਲਾਂ ਕੰਨ-ਖਜੂਰੇ
ਅੱਕ ਦੇ ਟਿੱਡੇ ਛਪੜੀ ਕੂਰੇ
ਮੋਏ ਉੱਲੂ, ਮੋਏ ਕਤੂਰੇ
ਖੋਪੜੀਆਂ ਚਮਗਾਦੜ ਭੂਰੇ
ਓਸ ਕਲੰਡਰ ਵਾਲਾ ਲੰਗੜਾ
ਮੇਰੇ ਮੂੰਹ 'ਤੇ ਸੁੱਟਣ ਲੱਗਦੈ
ਗਲ ਮੇਰਾ ਫਿਰ ਘੁੱਟਣ ਲੱਗਦੈ

ਮੇਰਾ ਜੀਵਨ ਮੁੱਕਣ ਲੱਗਦੈ
ਫੇਰ ਅਜਨਬੀ ਕੋਈ ਚਿਹਰਾ
ਮੇਰੇ ਨਾਂ 'ਤੇ ਉਸ ਲੰਗੜੇ ਨੂੰ
ਦੇ ਦੇਂਦਾ ਹੈ ਇਕ ਦੋ ਦਮੜਾ
ਫੇਰ ਕਲੰਡਰ ਬਣ ਜਾਂਦਾ ਹੈ
ਓਸ ਕਲੰਡਰ ਵਰਗਾ ਲੰਗੜਾ
ਇਹ ਮੇਰਾ ਨਿੱਕਾ ਜਿੰਨਾ ਕਮਰਾ
ਦਰਿਆਈ ਮੱਛੀ ਦੇ ਵਾਕਣ
ਗੂੜ੍ਹਾ ਨੀਲਾ ਜਿਸ ਦਾ ਚਮੜਾ
ਇਹ ਮੇਰਾ ਨਿੱਕਾ ਜਿੰਨਾ ਕਮਰਾ ।

## ਚਰਿਤ੍ਰ–ਹੀਣ

ਸਾਉਣ ਮਾਂਹ ਦੀ ਸਾਂਵਲੀ
ਸਿੱਲ੍ਹੀ ਹੈ ਸ਼ਾਮ
ਪੀ ਕੇ ਟੁਰਿਆ ਹਾਂ
ਘਰੋਂ ਮਦਰਾ ਦਾ ਜਾਮ
ਸਾਉਣ ਮਾਂਹ ਦੀ ਸਾਂਵਲੀ
ਸਿੱਲ੍ਹੀ ਹੈ ਸ਼ਾਮ ।

## ਹਲਕੇ ਕੁੱਤੇ ਦੀ

ਜ਼ੁਬਾਂ ਜਹੀ ਸੜਕ 'ਤੇ
ਤਾਜ਼ਾ ਵੱਸੇ ਮੀਂਹ ਦੀਆਂ
ਇਹ ਛਪੜੀਆਂ
ਜਿਉਂ ਪੁਰਾਣੇ ਉੱਜੜੇ
ਕਿਸੇ ਮਹਿਲ ਦੀ
ਛੱਤ ਤੇ ਰੀਂਗਣ
ਹਜ਼ਾਰਾਂ ਮੱਕੜੀਆਂ
ਜਾਂ ਜਿਵੇਂ ਹਬਸ਼ਣ
ਕਿਸੇ ਦੇ ਮੁੱਖ 'ਤੇ
ਹੋਣ ਗਹਿਰੇ ਪੈ ਗਏ
ਚੀਚਕ ਦੇ ਦਾਗ਼ ।
ਜਾਂ ਦਮੂੰਹਾਂ
ਕੌਡੀਆਂ ਵਾਲਾ ਕੋਈ ਨਾਗ
ਕਿੰਨੇ ਕੋਝੇ ਤੇ ਡਰਾਉਣੇ
ਉਫ਼ ! ਮੇਰੇ ਹਨ ਇਹ ਖ਼ਾਬ ।

ਉਮਰ ਦੇ ਪੰਜੀ ਵਰ੍ਹੇ
ਦਿਨ ਸਵਾ ਕੁ ਨੌਂ ਹਜ਼ਾਰ
ਕਿਹੜੇ ਮਕਸਦ ਵਾਸਤੇ

ਆਖ਼ਿਰ ਨੇ ਦਿੱਤੇ ਮੈਂ ਗੁਜ਼ਾਰ ?
ਕਿਹੜੇ ਮਕਸਦ ਵਾਸਤੇ
ਏਨੇ ਮੈਂ ਸੂਰਜ ਖਾ ਲਏ
ਸਿਰ ਏਨੀਆਂ ਰਾਤਾਂ ਦਾ ਭਾਰ
ਸ਼ਾਇਦ ਇਸ ਲਈ : ਵੇਖ ਸਕਾਂ
ਹਰ ਨਜ਼ਰ ਦੇ ਆਰ ਪਾਰ
ਨਿੱਤ ਕਿਸੇ ਦੇਹੀ 'ਤੇ ਸਕਾਂ
ਕਾਮ ਦਾ ਮੈਂ ਡੰਗ ਮਾਰ
ਦੁਨੀਆਂ ਦੀ ਜਾਂ ਹਰ ਹੁਸੀਨਾ
ਦੇ ਸਕੇ ਮੈਨੂੰ ਪਿਆਰ
ਵੇਖ ਸਕਾਂ ਓਸ ਦੇ
ਮੈਂ ਜਿਸਮ ਨੰਗੇ ਦਾ ਉਭਾਰ
ਉਫ਼ ! ਮੈਂ ਕਿੰਨਾ ਕਮੀਨਾ
ਕਿੰਨੇ ਗੰਦੇ ਹਨ ਵਿਚਾਰ ।

ਕਿੰਨਾ ਗੰਦਾ ਜਿਹਨ ਮੇਰਾ
ਕਿੰਨਾ ਗੰਦ ਸੋਚਦਾਂ
ਆਪਣੇ ਹੱਥ ਨੂੰ ਹੀ ਆਪਣਾ
ਹੱਥ ਲਾਣੋਂ ਰੋਕਦਾਂ

ਇਕ ਕਿਣਕੇ ਤੋਂ ਖ਼ੁਦਾ ਤੀਕਣ
ਮੈਂ ਕਾਮੀ ਮੰਨਦਾਂ
ਮਾਂ ਦੇ ਦੁੱਧ ਨੂੰ
ਮੈਂ ਗਰਮ ਕਰਕੇ ਪੀਣਾ ਲੋਚਦਾਂ
ਮੇਰੇ ਹੱਥ ਵਿਚ, ਜਿਨ੍ਹਾਂ ਵਿਚ
ਧਰੁਵਾਂ ਜਿੰਨੀ ਠੰਢ ਹੈ
ਸੋਚਦਾ ਹਾਂ ਇਨ੍ਹਾਂ ਬਾਰੇ
ਇਸ ਤਰ੍ਹਾਂ ਕੁਝ ਸੋਚਦਾਂ
ਮੇਲ ਇਨ੍ਹਾਂ ਦੇ 'ਚੋਂ ਹੋਵੇ
ਜਨਮ ਕਿਸ ਲਈ ਸੇਕ ਦਾ
ਮੈਂ ਤਾਂ ਐਸੇ ਸੇਕ ਨੂੰ ਵੀ
ਕਾਮ ਪੱਖੋਂ ਵੇਖਦਾਂ
ਮੈਂ ਤਾਂ ਕਹਿੰਦਾ : ਕਾਮ ਹੈ ਹੀ
ਸੇਕ ਦਾ ਆਨੰਦ ਹੈ
ਚਾਹੇ ਉਹ ਸੂਰਜ ਹੈ ਕੋਈ
ਚਾਹੇ ਉਹ ਕੋਈ ਚੰਦ ਹੈ
ਚਾਹੇ ਦੀਵਾ ਜਾਂ ਚਿੰਗਾੜੀ
ਨਜ਼ਰ ਤੋਂ ਵੀ ਮੰਦ ਹੈ
ਕਾਮ ਦੋ ਚੀਜ਼ਾਂ ਦੀ ਮਿਲਣੀ ਦੀ

ਉਪਜ ਦਾ ਰੰਗ ਹੈ ।

ਸੋਚਦਾਂ ਇਹ ਸੜਕ ਕੰਢੇ
ਨਵ–ਬਣੇ ਮਹਿਲਾਂ ਦੀ ਲਾਮ
ਮੈਲੇ ਮੈਲੇ ਕੀੜੇ ਲੱਗੇ
ਦੰਦਾਂ ਵੱਤ ਜੋ ਮੁਸਕਰਾਣ
ਵੇਸਵਾ ਜਿਹੀ ਸੜਕ ਦੇ
ਹੈ ਜਿਉਂ ਬੱਚੇ ਹਰਾਮ
ਉਫ਼ ! ਇਹ ਬੇਜਾਨ ਮਹਿਲਾਂ
ਵਿਚ ਵੀ ਕਿੰਨਾ ਹੈ ਕਾਮ
ਗੋਲ ਰੌਸ਼ਨਦਾਨ
ਅੱਖਾਂ ਵਾਂਗ ਪਏ ਹਨ ਚਮਕਦੇ
ਲੰਮ ਸਲੰਮੀਆਂ ਬਾਰੀਆਂ
ਵਾਂਗ ਹੋਠਾਂ ਮੁਸਕਰਾਣ
ਸੋਚਦਾਂ ਕਿ ਮਹਿਲ
ਮਹਿਲਾਂ ਨੂੰ ਪਏ ਨੇ ਚੁੰਮਦੇ
ਲੈ ਕੇ ਵਿਚ ਗਲਵੱਕੜੀ
ਕੈਫ਼ਿਆਂ ਨੂੰ ਟੁਰੇ ਜਾਣ
ਉਫ਼ ! ਮੈਂ ਕਿੰਨਾ ਸ਼ੈਤਾਨ

ਸੋਚਣੀ ਕਿੰਨੀ ਹਰਾਮ ।

ਬਦਲੀਆਂ 'ਚੋਂ
ਅਰਧ ਨੰਗਾ ਸੂਰਜ
ਕਰ ਰਿਹਾ ਝੁਕ ਕੇ
ਹੈ ਕੁਝ ਏਦਾਂ ਸਲਾਮ
ਸੋਨੇ ਦੇ ਕੋਈ ਦੰਦ ਵਾਲੀ
ਕੰਨ ਫ਼ਾਹਸ਼ਾ
ਮੁਸਕਰਾਵੇ ਭਰ ਕੇ ਜਿਉਂ
ਨਜ਼ਰਾਂ 'ਚ ਕਾਮ
ਸਾਉਣ ਮਾਂਹ ਦੀ ਸਾਂਵਲੀ
ਸਿੱਲ੍ਹੀ ਹੈ ਸ਼ਾਮ ।
ਸਾਉਣ ਮਾਂਹ ਦੀ ਸਾਂਵਲੀ
ਸਿੱਲ੍ਹੀ ਹੈ ਸ਼ਾਮ ।
ਮਾਂ
ਮਾਂ
ਹੇ ਮੇਰੀ ਮਾਂ !
ਤੇਰੇ ਆਪਣੇ ਦੁੱਧ ਵਰਗਾ ਹੀ
ਤੇਰਾ ਸੁੱਚਾ ਹੈ ਨਾਂ

ਜੀਭ ਹੋ ਜਾਏ ਮਾਖਿਓਂ

ਹਾਏ ਨੀ ਤੇਰਾ ਨਾਂ ਲਿਆਂ

ਜੇ ਇਜਾਜ਼ਤ ਦਏਂ ਤਾਂ ਮੈਂ ਇਕ ਵਾਰੀ ਲੈ ਲਵਾਂ

ਮਾਘੀ ਦੀ ਹਾਏ ਸੁੱਚੜੀ

ਸੰਗਰਾਂਦ ਵਰਗਾ ਤੇਰਾ ਨਾਂ

ਮਾਂ ਤਾਂ ਹੁੰਦੀ ਹੈ ਛਾਂ

ਛਾਂ ਕਦੇ ਘਸਦੀ ਤੇ ਨਾ

ਮਾਂ

ਹੇ ਮੇਰੀ ਮਾਂ !

ਮਾਂ

ਹੇ ਮੇਰੀ ਮਾਂ !

ਤੂੰ ਮੇਰੀ ਜਣਨੀ ਨਹੀਂ

ਮੈਂ ਹਕੀਕਤ ਜਾਣਦਾਂ

ਤੇਰਾ ਮੇਰਾ ਕੀ ਹੈ ਰਿਸ਼ਤਾ

ਏਸ ਬਾਰੇ ਕੀ ਕਹਾਂ ?

ਗ਼ਮ ਦੇ ਸਹਿਰਾਵਾਂ 'ਚ ਭੁੱਜਿਆ

ਮੈਂ ਹਾਂ ਪੰਛੀ ਬੇ–ਜ਼ੁਬਾਂ

ਦੋ ਕੁ ਪਲ ਜੇ ਦਏਂ ਇਜਾਜ਼ਤ

ਤੇਰੀ ਛਾਵੇਂ ਬੈਠ ਲਾਂ
ਛਾਂ ਕਦੇ ਘਸਦੀ ਤੇ ਨਾ
ਮਾਂ,
ਹੇ ਮੇਰੀ ਮਾਂ !

ਮਾਂ
ਹੇ ਮੇਰੀ ਮਾਂ !
ਜਾਣਦਾਂ, ਮੈਂ ਜਾਣਦਾਂ, ਮੈਂ ਜਾਣਦਾਂ
ਅਜੇ ਤੇਰੇ ਦਿਲ 'ਚ ਹੈ
ਖ਼ੁਸ਼ਬੋ ਦਾ ਹੜ੍ਹ
ਉਮਰ ਮੇਰੀ ਦੇ ਵਰ੍ਹੇ
ਹਾਲੇ ਜਵਾਂ
ਠੀਕ ਹੀ ਕਹਿੰਦੀ ਹੈਂ ਤੂੰ ਅੰਮੜੀਏ
ਰੱਤ ਰੱਤੀ
ਕਾਮ ਦੀ ਹੁੰਦੀ ਹੈ ਮਾਂ
ਪਰ ਮੈਂ ਅੰਮੀਏਂ ਇਹ ਕਹਾਂ
ਰੱਤ ਠੰਢੀ ਹੋਣ ਵਿਚ
ਲੱਗੇਗਾ ਅੰਤਾਂ ਦਾ ਸਮਾਂ
ਕਰਨ ਲਈ ਕੀੜੀ ਨੂੰ ਜਿੰਨਾ

ਸ਼ਾਇਦ ਭੂ–ਪਰਦੱਖਣਾ
ਕੀਹ ਭਲਾ ਏਨੇ ਸਮੇਂ
ਪਿੱਛੋਂ ਹੈ ਜੰਮਦੀ ਇਕ ਮਾਂ
ਝੂਠ ਬਕਦਾ ਹੈ ਜਹਾਂ
ਮਾਂ ਤਾਂ ਹੁੰਦੀ ਹੈ ਛਾਂ
ਛਾਂ ਕਦੇ ਘਸਦੀ ਤੇ ਨਾ
ਮਾਂ
ਹੇ ਮੇਰੀ ਮਾਂ !

ਮਾਂ
ਹੇ ਮੇਰੀ ਮਾਂ
ਤੋਤੇ ਦੀ ਅੱਖ ਵਾਂਗ ਟੀਰਾ
ਹੈ ਅਜੇ ਸਾਡਾ ਜਹਾਂ
ਭੇਡ ਦੇ ਪੀਲੇ ਨੇ ਦੰਦ
ਕੁੱਤੇ ਦੀ ਇਹਦੀ ਜ਼ੁਬਾਂ
ਕਰਦਾ ਫਿਰਦਾ ਹੈ ਜੁਗਾਲੀ
ਕਾਮ ਦੀ ਇਹ ਥਾਂ ਕੁਥਾਂ
ਬਹੁਤ ਬਕਵਾਸੀ ਸੀ ਇਹਦੇ
ਪਿਉ ਦਾ ਪਿਉ

ਬਹੁਤ ਬਕਵਾਸਣ ਸੀ ਇਹਦੀ
ਮਾਂ ਦੀ ਮਾਂ
ਏਥੇ ਥੋਹਰਾਂ ਵਾਂਗ
ਉੱਗਦਾ ਹੈ ਸ਼ੈਤਾਂ
ਮਾਂ ਤਾਂ ਹੁੰਦੀ ਹੈ ਛਾਂ
ਛਾਂ ਕਦੇ ਘਸਦੀ ਤੇ ਨਾ
ਮਾਂ,
ਹੇ ਮੇਰੀ ਮਾਂ !

ਮਾਂ
ਹੇ ਮੇਰੀ ਮਾਂ !
ਮਿਰਗਾਂ ਦੀ ਇਕ ਨਸਲ ਦਾ
ਕਸਤੂਰੀਆਂ ਹੁੰਦਾ ਹੈ ਨਾਂ
ਕਸਤੂਰੀਆਂ ਨੂੰ ਜਨਮ ਦੇਂਦੀ
ਹੈ ਜਦੋਂ ਉਨ੍ਹਾਂ ਦੀ ਮਾਂ
ਪਾਲਦੀ ਹੈ ਰੱਖ ਕੇ
ਇਕ ਹੋਰ ਥਾਂ, ਇਕ ਹੋਰ ਥਾਂ
ਫੇਰ ਆਉਂਦਾ ਹੈ ਸਮਾਂ
ਕਰਮ–ਹੀਣੇ ਬੱਚਿਆਂ ਨੂੰ

ਭੁੱਲ ਜਾਂਦੀ ਹੈ ਉਹ ਮਾਂ

ਮਾਂ–ਵਿਹੂਣੇ ਪਹੁੰਚ ਜਾਂਦੇ

ਨੇ ਕਿਸੇ ਐਸੀ ਉਹ ਥਾਂ

ਜਿਥੇ ਕਿਧਰੇ ਚੁਗਣ ਪਈਆਂ

ਹੋਣ ਰਲ ਕੇ ਬੱਕਰੀਆਂ

ਬੱਕਰੀਆਂ ਵੀ ਕਰਦੀਆਂ ਨਾ

ਚੁੰਘਣੋਂ ਉਨ੍ਹਾਂ ਨੂੰ ਨਾਂਹ

ਮਾਂ ਤਾਂ ਹੁੰਦੀ ਹੈ ਮਾਂ

ਪਸ਼ੂ ਤੋਂ ਮਾੜੀ ਨਹੀਂ

ਤੇਰਾ ਮੇਰਾ ਕੀ ਹੈ ਰਿਸ਼ਤਾ

ਏਸ ਬਾਰੇ ਕੀ ਕਹਾਂ ?

ਮਾਂ ਤਾਂ ਹੁੰਦੀ ਹੈ ਛਾਂ

ਛਾਂ ਕਦੇ ਘਸਦੀ ਤੇ ਨਾ

ਤੇਰੇ ਸੁੱਚੇ ਦੁੱਧ ਵਰਗਾ ਹੀ

ਤੇਰਾ ਸੁੱਚਾ ਹੈ ਨਾਂ

ਮਾਂ,

ਹੇ ਮੇਰੀ ਮਾਂ !

ਟਿੱਡੀ ਦਲ

ਨੀਮ ਸਾਂਵਲੀ

ਗਰੜ ਵੱਤ ਨੀਲੀ
ਸਾਵਣ–ਰੰਗੀ ਸੜਕ ਵਿਚ ਪੱਕੀ
ਸੂਤਕ–ਭਿੱਟੀ ਨਾਰ ਦੇ ਵਾਕਣ
ਮੇਰੇ ਪਿੰਡ ਦਿਆਂ ਪੱਟਾਂ ਉੱਤੇ
ਸੁੱਤੀ ਘੂਕ ਹੈ ਸਿਰ ਨੂੰ ਰੱਖੀ
ਪੀੜਾਂ ਭੰਨੀ ਥੱਕੀ ਥੱਕੀ
ਸਾਵਣ–ਰੰਗੀ
ਸੜਕ ਇਹ ਪੱਕੀ

ਏਸ ਸੜਕ ਦੀ ਹਿੱਕ ਮਸਲਦਾ
ਬੂਟਾਂ ਥੀਂ ਇਹਦਾ ਅੰਗ ਅੰਗ ਦਲਦਾ
ਮੋਢੇ ਰੱਖ, ਬੰਦੂਕਾਂ ਚਲਦਾ
ਮੈਲੇ ਸਾਵੇ ਰੰਗਾਂ ਵਾਲਾ
ਟਿੱਡੀ ਦਲ ਇਕ ਲੰਘ ਰਿਹਾ ਹੈ
ਮਿੱਠੀ ਚੁੱਪ ਮੇਰੇ ਖੇਤਾਂ ਦੀ
ਰੌਲਾ ਪਾ ਪਾ ਡੰਗ ਰਿਹਾ ਹੈ
ਟਿੱਡੀਆਂ ਵਾਂਗ ਰੀਂਗਦੇ ਟੈਂਕਾਂ ਦੀ
ਉੱਚੀ ਇਕ ਧਮਕ ਦੇ ਕਾਰਨ
ਮੇਰਾ ਪਿੰਡ ਮੁਰੱਬਿਆਂ ਵਾਲਾ

ਹੌਲੀ–ਹੌਲੀ ਕੰਬ ਰਿਹਾ ਹੈ
ਟਿੱਡੀ ਦਲ ਇਕ ਲੰਘ ਰਿਹਾ ਏ ।

ਹੁਣੇ ਹੁਣੇ ਇਸ ਕਿਨਾਰੇ
ਮੇਰੇ ਪਿੰਡ ਦੀਆਂ ਛਿੰਦੀਆਂ ਪੌਣਾਂ
ਖੱਟੀਆਂ ਦੇ ਫੁੱਲਾਂ ਗਲ ਲੱਗ ਕੇ
ਰਾਂਝੇ ਦੇ ਕੰਨਾਂ ਦੀਆਂ ਮੁੰਦਰਾਂ
ਵਰਗੇ ਫੁੱਲ ਸ਼ਰੀਂਹ ਦੇ ਚੁੰਮ ਕੇ
ਲੁਕਣ ਮੀਚੀ ਖੇਡ ਰਹੀਆਂ ਸਨ ।

ਪਰ ਹੁਣ
ਇਨ੍ਹਾਂ ਦੇ ਸਾਹ ਅੰਦਰ
ਫੈਲ ਗਿਆ ਬਦਬੂ ਦਾ ਸਾਗਰ
ਡੂੰਘੇ ਮੇਰੇ ਦੋਮਾਹਲੇ ਖੂਹੀਂ
ਡਿੱਗ ਪਈ ਸੋਨੇ ਦੀ ਗਾਗਰ

ਇਹ ਕੀ ਹੋਇਆ ?
ਇਹ ਕੀ ਹੋਇਆ ?
ਸਾਰਾ ਪਿੰਡ ਮੇਰੇ ਖ਼ਾਬਾਂ ਵਿਚ

ਸੜ ਬਲ ਕੇ ਹੈ ਕੋਲੇ ਹੋਇਆ ।
ਲਾਹ ਗਈਆਂ ਰੁੱਖਾਂ ਦੀ ਛਿੱਲਾਂ
ਉੱਡਣ ਅੰਬਰੀਂ ਗਿੱਧ ਤੇ ਇੱਲਾਂ
ਲੜਨ ਬਿੱਲੀਆਂ ਰੋਵਣ ਕੁੱਤੇ
ਉੱਲੂ ਪਏ ਮਚਾਵਣ ਖਿੱਲਾਂ
ਘੁੰਮਣ ਥਾਂ–ਥਾਂ ਲੱਖ ਚੁੜੇਲਾਂ
ਪਿੱਠਾਂ ਉੱਤੇ ਥਣ ਲਮਕਾਈ
ਪੁੱਠੇ ਲੰਮੇ ਪੈਰਾਂ ਦੇ ਵਿਚ
ਥੋਹਰਾਂ ਦੇ ਪੱਤਿਆਂ ਦੀਆਂ ਸਿਉਂ ਕੇ
ਠਿੱਬ–ਖੜ੍ਹਿੱਬੀਆਂ ਜੁੱਤੀਆਂ ਪਾਈ
ਖੋਪੜੀਆਂ ਦੇ ਬੋਹਲਾਂ ਵਿਚੋਂ
ਲੰਘੇ ਪੌਣ ਫਰਾਟੇ ਭਰਦੀ
ਸ਼ਾਂ ਸ਼ਾਂ ਕਰਦੀ
ਹੌਂਕੇ ਭਰਦੀ ।

ਥਾਂ ਪੁਰ ਥਾਂ
ਟਿੱਡੀਆਂ ਦੀਆਂ ਹੇੜਾਂ
ਕਰਨ ਇਕੱਠੀਆਂ ਹੱਡਾਂ ਦੀਆਂ ਢੇਰਾਂ
ਹੱਡੀਆਂ ਦੇ ਢੇਰਾਂ ਵਿਚ ਸੂਵਣ

ਲੱਖ ਲੱਖ ਬੱਚਾ ਦੇਣ ਅਕੇਰਾਂ
ਇਹ ਟਿੱਡੀਆਂ ਧਰਮਾਂ ਘਰ ਜਾਈਆਂ
ਇਹ ਟਿੱਡੀਆਂ ਕੌਮਾਂ ਘਰ ਜਾਈਆਂ
ਇਹ ਟਿੱਡੀਆਂ ਕਾਮ ਤਿਹਾਈਆਂ
ਇਹ ਟਿੱਡੀਆਂ ਜੰਗਾਂ ਨੂੰ ਸਾਈਆਂ
ਇਹ ਟਿੱਡੀਆਂ ਹੱਦਾਂ ਪਰਨਾਈਆਂ
ਮਾਨੁਖਤਾ ਦੀਆਂ ਲਵੀਆਂ ਫ਼ਸਲਾਂ
ਇਨ੍ਹਾਂ ਰਲ ਮਿਲ ਮਾਰ ਮੁਕਾਈਆਂ
ਅੱਜ ਖੜ੍ਹਾ ਇਸ ਸਾਵਣ–ਰੰਗੀ
ਸੜਕ ਕਿਨਾਰੇ ਸੋਚ ਰਿਹਾ ਹਾਂ ।

ਨੀਮ ਸਾਂਵਲੀ
ਗਰੜ ਵੱਤ ਨੀਲੀ
ਸਾਵਣ–ਰੰਗੀ ਸੜਕ ਵਿਚ ਪੱਕੀ
ਜੰਗ ਵਿਚ ਹੋਈ ਵਿਧਵਾ ਵਾਕਣ
ਫਿਰਦੀ ਪਈ ਹੈ ਲੱਥ–ਭਲੱਥੀ
ਆਪਣੇ ਭੁੱਖੇ ਬੱਚੇ ਵਾਕਣ
ਮੇਰੇ ਪਿੰਡ ਨੂੰ ਢਾਕੇ ਚੱਕੀ
ਸਾਵਣ–ਰੰਗੀ ਸੜਕ ਇਹ ਪੱਕੀ

ਸਾਵਣ–ਰੰਗੀ
ਸੜਕ ਇਹ ਪੱਕੀ ।

ਬਨਵਾਸੀ

ਮੈਂ ਬਨਵਾਸੀ, ਮੈਂ ਬਨਵਾਸੀ
ਆਇਆ ਭੋਗਣ ਜੂਨ ਚੁਰਾਸੀ
ਕੋਈ ਲਛਮਣ ਨਹੀਂ ਮੇਰਾ ਸਾਥੀ
ਨਾ ਮੈਂ ਰਾਮ ਅਯੁੱਧਿਆ ਵਾਸੀ
ਮੈਂ ਬਨਵਾਸੀ, ਮੈਂ ਬਨਵਾਸੀ ।

ਨਾ ਮੇਰਾ ਪੰਚ–ਵਟੀ ਵਿਚ ਡੇਰਾ
ਨਾ ਕੋਈ ਰਾਵਣ ਦੁਸ਼ਮਣ ਮੇਰਾ
ਕਣਕ–ਕਕੱਈ ਮਾਂ ਦੀ ਖ਼ਾਤਿਰ
ਮੈਥੋਂ ਦੂਰ ਵਤਨ ਹੈ ਮੇਰਾ
ਪੱਕੀ ਸੜਕ ਦੀ ਪਟੜੀ ਉੱਤੇ
ਸੌਂਦਿਆਂ ਦੂਜਾ ਵਰ੍ਹਾ ਹੈ ਮੇਰਾ
ਮੇਰੇ ਖ਼ਾਬਾਂ ਵਿਚ ਰੋਂਦੀ ਹੈ
ਮੇਰੀ ਦੋ ਵਰ੍ਹਿਆਂ ਦੀ ਕਾਕੀ
ਜੀਕਣ ਪੌਣ ਸਰਕੜੇ ਵਿਚੋਂ
ਲੰਘ ਜਾਂਦੀ ਹੈ ਅੱਧੀ ਰਾਤੀ

ਮੈਂ ਬਨਵਾਸੀ, ਮੈਂ ਬਨਵਾਸੀ ।

ਕੋਈ ਸੁਗਰੀਵ ਨਹੀਂ ਮੇਰਾ ਮਹਿਰਮ
ਨਾ ਕੋਈ ਪਵਨ–ਪੁੱਤ ਮੇਰਾ ਬੇਲੀ
ਨਾ ਕੋਈ ਨਸ਼ਾ ਹੀ ਕਾਮ ਦੀ ਖ਼ਾਤਿਰ
ਆਈ ਮੇਰੀ ਬਣਨ ਸਹੇਲੀ ।

ਮੇਰੀ ਤਾਂ ਇਕ ਬੁੱਢੀ ਮਾਂ ਹੈ
ਜਿਸ ਨੂੰ ਮੇਰੀ ਹੀ ਬੱਸ ਛਾਂ ਹੈ
ਦਿਲ ਭਰ ਥੁੱਕੇ ਦਿੱਕ ਦੇ ਕੀੜੇ
ਜਿਸ ਦੀ ਬੱਸ ਲਬਾਂ 'ਤੇ ਜਾਂ ਹੈ
ਜਾਂ ਉਹਦੀ ਇਕ ਮੋਰਨੀ ਧੀ ਹੈ
ਜਿਸ ਦੇ ਵਰ ਲਈ ਲੱਭਣੀ ਥਾਂ ਹੈ
ਜਾਂ ਫਿਰ ਅਨਪੜ੍ਹ ਬੁੱਢਾ ਪਿਉ ਹੈ
ਜੋ ਇਕ ਮਿਲ ਵਿਚ ਹੈ ਚਪੜਾਸੀ
ਖ਼ਾਕੀ ਜਿਦ੍ਹੇ ਪਜਾਮੇ ਉੱਤੇ
ਲੱਗੀ ਹੋਈ ਹੈ ਚਿੱਟੀ ਟਾਕੀ
ਕੋਈ ਭੀਲਣੀ ਨਹੀਂ ਮੇਰੀ ਦਾਸੀ
ਨਾ ਮੇਰੀ ਸੀਤਾ ਕਿਤੇ ਗਵਾਚੀ ।

ਮੇਰੀ ਸੀਤਾ ਕਰਮਾਂ ਮਾਰੀ
ਉਹ ਨਹੀਂ ਕੋਈ ਜਨਕ ਦੁਲਾਰੀ
ਉਹ ਹੈ ਧੁਰ ਤੋਂ ਫਾਕਿਆਂ ਮਾਰੀ
ਪੀਲੀ ਪੀਲੀ ਮਾੜੀ ਮਾੜੀ
ਜੀਕਣ ਪੋਹਲੀ ਮਗਰੋਂ ਹਾੜ੍ਹੀ
ਪੋਲੇ ਪੈਰੀਂ ਟੁਰੇ ਵਿਚਾਰੀ
ਜਨਮ ਜਨਮ ਦੀ ਪੈਰੋਂ ਭਰੀ
ਹਾਏ ! ਗੁਰਬਤ ਦੀ ਉੱਚੀ ਘਾਟੀ
ਕੀਕਣ ਪਾਰ ਕਰੇਗੀ ਸ਼ਾਲਾ
ਉਹਦੀ ਤ੍ਰੀਮਤ–ਪਣ ਦੀ ਡਾਚੀ ?
ਹਿੱਕ ਸੰਗ ਲਾ ਕੇ ਮੇਰੀ ਕਾਕੀ ?
ਇਹ ਮੈਂ ਅੱਜ ਕੀਹ ਸੋਚ ਰਿਹਾ ਹਾਂ
ਕਿਉਂ ਦੁਖਦੀ ਹੈ ਮੇਰੀ ਛਾਤੀ ?
ਕਿਉਂ ਅੱਖ ਹੋ ਗਈ ਲੋਹੇ–ਲਾਖੀ
ਮੈਂ ਉਹਦੀ ਅਗਨ ਪ੍ਰੀਖਿਆ ਲੈਸਾਂ
ਨਹੀਂ, ਨਹੀਂ, ਇਹ ਤਾਂ ਹੈ ਗੁਸਤਾਖੀ
ਉਸ ਅੱਗ ਦੇ ਵਿਚ ਉਹ ਸੜ ਜਾਸੀ
ਮੇਰੇ ਖ਼ਾਬਾਂ ਵਿਚ ਰੋਂਦੀ ਹੈ

ਮੇਰੀ ਦੋ ਵਰ੍ਹਿਆਂ ਦੀ ਕਾਕੀ
ਹਰ ਪਲ ਵਧਦੀ ਜਾਏ ਉਦਾਸੀ
ਜੀਕਣ ਵਰ੍ਹਦੇ ਬੱਦਲਾਂ ਦੇ ਵਿਚ
ਉੱਡਦੇ ਜਾਂਦੇ ਹੋਵਣ ਪੰਛੀ
ਮੱਠੀ ਮੱਠੀ ਟੋਰ ਨਿਰਾਸੀ
ਮੈਂ ਬਨਵਾਸੀ, ਮੈਂ ਬਨਵਾਸੀ ।
ਰਾਖ਼ ਦਾਨੀ
ਇਹ ਕਾਲੀ ਮਿੱਟੀ ਦੀ ਰਾਖ਼–ਦਾਨੀ ।
ਇਹ ਕਾਲੀ ਮਿੱਟੀ ਦੀ ਰਾਖ਼–ਦਾਨੀ ।
ਇਉਂ ਹੌਲੀ–ਹੌਲੀ ਪਈ ਹੈ ਧੁਖਦੀ
ਕਿ ਜਿਵੇਂ ਵਿਧਵਾ ਕੋਈ ਵਿਚ ਜਵਾਨੀ
ਇਹ ਕਾਲੀ ਮਿੱਟੀ ਦੀ ਰਾਖ਼–ਦਾਨੀ ।

ਜਿਉਂ ਕਾਲੀ ਮਾਤਾ, ਜਿਉਂ ਮਾਂ ਭਵਾਨੀ
ਜੋ ਪੀੜ ਮੇਰੀ ਦੇ ਜ਼ਿੱਦੀ ਬੱਚਿਆਂ ਦਾ
ਖ਼ੂਨ ਨੀਲਾ ਹਾਏ ਪੀਣ ਖ਼ਾਤਰ
ਖੜ੍ਹੀ ਹੈ ਮੁੱਦਤ ਤੋਂ ਵਿਚ ਹੈਰਾਨੀ
ਫੜ ਕੇ ਧੂੰ ਦੀ ਅਲਫ਼–ਹੁਸੈਨੀ
ਕੋਈ ਪਾ ਕੇ ਚੋਲਾ ਹਾਏ ਅਸਮਾਨੀ

ਬੜੇ ਡਰਾਉਣੇ ਜਾਂ ਪੰਛੀ ਵਰਗੀ
ਅੱਖਾਂ ਮੁੰਦੀ ਤੇ ਹਿੱਕ ਤਾਣੀ ।

ਜਾਂ ਪਿਉ ਲੰਮੂਬੇ ਦੀ ਧੀ ਅੰਵਾਣੀ
ਜੋ ਬਾਪ ਆਪਣੇ ਦੀ ਮੌਤ ਪਿੱਛੋਂ
ਆਪਣੀ ਮਾਂ ਦੀ ਹੁਸੀਨ ਗੋਦੀ 'ਚ
ਘੂਕ ਸੁੱਤੀ ਹੈ ਭੁੱਖੀ–ਭਾਣੀ
ਤੇ ਸੁੱਤੀ ਸੁੱਤੀ ਇਹ ਕਹਿ ਰਹੀ ਹੈ–
ਇਹ ਯੁੱਗ ਕਿੰਨਾ ਹੈ ਅਗਰਗਾਮੀ
ਹੈ ਕਿੰਨੀ ਜ਼ਿੱਲਤ ਅਜੇ ਵੀ ਬੰਦਾ
ਬੰਦੇ ਅੱਗੇ ਕਰੇ ਗ਼ੁਲਾਮੀ ।

ਜਾਂ ਰਾਖ਼–ਦਾਨੀ ਦਾ ਮੋਰ–ਪੰਖੀ
ਵਲੇਵੇਂ ਖਾਂਦਾ ਸਿਗਰਟੀ ਧੂੰਆਂ
ਕਿ ਜਿਵੇਂ ਕਿਧਰੇ ਵੀਰਾਨ ਥਾਵੇਂ
ਕੋਈ ਰੁੱਖ ਸਫੈਦੇ ਦਾ ਹੋਏ ਅਲੂੰਆਂ
ਜਿਉਂ ਇੱਛਿਆਧਾਰੀ ਕੋਈ ਸੱਪ ਦਮੂੰਹਾਂ
ਜਾਂ ਜਿਉਂ ਸਰੋਵਰ 'ਚੋਂ ਸਾਂਵਲੀ ਜਿਹੀ
ਨਹਾ ਕੇ ਨਿਕਲੀ ਕੋਈ ਜਵਾਨੀ

ਤੇ ਕੰਢੇ ਖੜ੍ਹ ਕੇ ਸੁਕਾਏ ਪਾਣੀ
ਬੀਮਾਰ ਜੇਹੀ ਤਵੀਤ ਪਹਿਨੀ ।

ਇਹ ਰਾਖ਼–ਦਾਨੀ, ਬੀਅਰ ਦੀ ਬੋਤਲ
ਇਹ ਮੇਜ਼ ਹੋਟਲ ਦੇ ਸਾਗਵਾਨੀ
ਇਹ ਓਹੋ ਬੈਰੇ ਤੇ ਓਹੋ ਚਿਹਰੇ
ਇਹ ਓਹੋ ਬਕ ਬਕ ਤੇ ਕੁੱਤੇ ਖਾਣੀ
ਬੇਹੇ ਪਿਆਜ਼ਾਂ ਦੀ ਬੂ ਪੁਰਾਣੀ ।

ਉਫ਼ ! ਕਿੰਨੀ ਹੀ ਹੈ ਵੀਰਾਨੀ
ਰੌਲੇ–ਰੱਪੇ ਦੀ ਗਹਿਰੀ ਦਲਦਲ 'ਚ
ਮੇਰੇ ਵਾਕਣ ਹੈ ਧੱਸਦੀ ਜਾਂਦੀ
ਇਹ ਸ਼ਾਮ ਸੂਹੀ ਤੇ ਅਰਗ਼ਵਾਨੀ
ਇਹ ਰਾਖ਼–ਦਾਨੀ, ਇਹ ਰਾਖ਼–ਦਾਨੀ
ਜਿਉਂ ਰਾਤ ਕਾਲੀ ਕੋਈ ਤੂਫ਼ਾਨੀ
ਕਿ ਜਿਸ 'ਚ ਚਮਕੇ ਕੋਈ ਨਾ ਤਾਰਾ
ਸਿਆਹ ਪੁਲਾੜਾਂ ਦੇ ਰਾਹ ਦੀ ਬਾਨੀ
ਉਫ਼ ! ਕਿੰਨੀ ਹੀ ਹੈ ਡਰਾਉਣੀ ।

ਓ ਬੈਰਾ ! ਬਿੱਲ ਲੈ ਆ

ਤੇ ਚੁੱਕ ਲੈ ਏਥੋਂ ਇਹ ਰਾਖ਼–ਦਾਨੀ

ਇਹ ਤਾਂ ਮੈਨੂੰ ਇਉਂ ਹੈ ਲੱਗਦੀ

ਹਜ਼ਾਰ ਮੈਗਾਟਨ ਬੰਬ ਵਾਕਣ ਜਿਉਂ

ਮੇਜ਼ ਮੇਰੀ 'ਤੇ ਫਟ ਹੈ ਜਾਣੀ

ਤੇ ਖ਼ਾਲੀ ਹੋਈ ਬੀਅਰ ਦੀ ਬੋਤਲ

ਜਿਉਂ ਬਣ ਕੇ ਰਾਕਟ ਹੈ ਉੱਡ ਜਾਣੀ ।

ਚੁੱਕ ਲੈ ਏਥੋਂ ਇਹ ਖ਼ਾਲੀ ਬੋਤਲ

ਤੇ ਕਾਲੀ ਮਿੱਟੀ ਦੀ ਰਾਖ਼–ਦਾਨੀ ।

ਜੋ ਹੌਲੀ–ਹੌਲੀ ਪਈ ਹੈ ਧੁਖ਼ਦੀ

ਕਿ ਜਿਵੇਂ ਵਿਧਵਾ ਕੋਈ ਵਿਚ ਜਵਾਨੀ

ਇਹ ਕਾਲੀ ਮਿੱਟੀ ਦੀ ਰਾਖ਼–ਦਾਨੀ ।

ਇਹ ਕਾਲੀ ਮਿੱਟੀ ਦੀ ਰਾਖ਼–ਦਾਨੀ ।

ਹਿਜੜਾ

ਰਾਤ ਅੱਧੀ ਆਰ

ਅੱਧੀ ਪਾਰ ਹੈ :

ਸੋਚ ਮੇਰੀ ਵਾਂਗ ਹੀ

ਬੇਜ਼ਾਰ ਹੈ

ਇਹ ਤਾਂ ਮੈਨੂੰ ਇਉਂ ਪਈ ਹੈ ਭਾਸਦੀ
ਮੇਰੇ ਵਾਕਣ ਮਰਦ ਹੈ ਨਾਰ ਹੈ ।
ਰਾਤ ਅੱਧੀ ਆਰ
ਅੱਧੀ ਪਾਰ ਹੈ ।

ਗਲੀ ਗਲੀ ਚੁੰਮਣੇ ਪੁੱਤਰ ਪਰਾਏ
ਕਿਸ ਕਦਰ ਹੋਛਾ ਜਿਹਾ ਰੁਜ਼ਗਾਰ ਹਾਏ
ਵੇਲ ਪਿੱਛੋਂ ਸੱਦ ਲਾ ਕੇ ਆਖਣਾ
ਵੇਲ ਤੇਰੀ ਹੋਰ ਵੀ ਦਾਤਾ ਵਧਾਏ ।

ਕਿਸ ਕਦਰ
ਅਸਚਰਜ ਦੀ ਗੱਲ ਹਾਏ
ਇਕ ਮਾਂਗਤ ਰਾਜਿਆਂ ਨੂੰ ਖ਼ੈਰ ਪਾਏ
ਹਾਏ ਨਾ ਦਾਤਾ ਸਮਝ ਆਏ ।

ਮੇਰੀ ਆਪਣੀ ਵੇਲ ਖੁਦ ਬੇ–ਕਾਰ ਹੈ
ਇਹ ਧੁਰਾਂ ਤੋਂ
ਜ਼ਰਦ ਤੇ ਬਿਮਾਰ ਹੈ
ਏਸ ਨੂੰ ਨਾ ਫੁੱਲ

ਨਾ ਕੋਈ ਖ਼ਾਰ ਹੈ ।

ਮੇਰੇ ਲਈ ਹੈ ਅਜਨਬੀ ਕੁੱਖਾਂ ਦੀ ਪੀੜ

ਪਿਆਰ ਦੀ ਮੈਨੂੰ ਭਲਾ ਕੀ ਸਾਰ ਹੈ ?

ਲੋਰੀਆਂ ਦੇਣਾ

ਤਾਂ ਇਕ ਰੁਜ਼ਗਾਰ ਹੈ

ਕਾਮ ਦੀ ਜਾਂ ਪੂਰਤੀ ਦਾ ਆਹਰ ਹੈ

ਰਾਤ ਅੱਧੀ ਆਰ

ਅੱਧੀ ਪਾਰ ਹੈ

ਮੇਰੇ ਵਾਕਣ ਮਰਦ ਹੈ ਨਾਰ ਹੈ ।

ਹਾਏ ਮੈਨੂੰ

ਕਿਸ ਗੁਨਾਹ ਦੀ ਇਹ ਸਜ਼ਾ ?

ਨਾ ਮੈਂ ਆਦਮ

ਤੇ ਨਾ ਹੀ ਮੈਂ ਹੱਵਾ

ਕਾਮ ਦਾ ਹੁੰਦਾ ਹੈ ਖ਼ੌਰੇ ਕੀਹ ਮਜ਼ਾ ?

ਆਖਦੇ ਨੇ –

ਕਾਮ ਹੁੰਦਾ ਹੈ ਖੁਦਾ

ਕਾਮ ਵਿਚ ਹੁੰਦਾ ਹੈ ਲੋਜੜੇ ਦਾ ਨਸ਼ਾ

ਪਰ ਇਹ ਮੈਨੂੰ ਕੀ ਪਤਾ ।

ਕਾਮ ਦੇ ਦਿਉਤੇ ਦੀ
ਮੈਨੂੰ ਤਾਂ ਧੁਰੋਂ ਹੀ ਮਾਰ ਹੈ
ਜਿਸਮ ਮੇਰਾ ਰਾਮ–ਲੀਲ੍ਹਾ ਦਾ
ਕੋਈ ਕਿਰਦਾਰ ਹੈ
ਜਿਸ ਦੇ ਹੱਥ ਵਿਚ
ਕਾਠ ਦੀ ਤਲਵਾਰ ਹੈ
ਚਮਕਦੀ ਹੈ ਪਰ ਨਾ ਕੋਈ ਧਾਰ ਹੈ
ਝੂਠਾ ਮੂਠਾ ਕਰਨਾ ਜਿਸ ਨੇ ਵਾਰ ਹੈ
ਰਾਤ ਅੱਧੀ ਆਰ
ਅੱਧੀ ਪਾਰ ਹੈ
ਮੇਰੇ ਵਾਕਣ ਮਰਦ ਹੈ ਨਾਰ ਹੈ ।

ਹੇ ਮਨਾ !
ਨਾ ਹੋਰ ਲੰਮੀ ਸੋਚ ਕਰ
ਸੋਚ ਲੰਮੀ ਸੰਨ੍ਹ ਲਾਣੀ ਸਮੇਂ ਨੂੰ
ਸਮੇਂ ਨੂੰ ਤਾਂ ਸੰਨ੍ਹ ਲਾਣੀ ਪਾਪ ਹੈ ।
ਸਮਾਂ ਹੀ ਤਾਂ ਜ਼ਿੰਦਗੀ ਦਾ ਬਾਪ ਹੈ ।
ਉੱਠ

ਕਿ ਸਾਰੇ ਨੇ ਸਾਥੀ ਸੌਂ ਰਹੇ

ਸੁਪਨਿਆਂ ਦੇ ਸ਼ਹਿਰ ਸੱਭੇ ਭੌਂ ਰਹੇ

ਜ਼ਿੰਦਗੀ ਇਕ ਕਾਮ

ਦੂਜੇ ਕੰਮ ਬਿਨ

ਹੇ ਮਨਾ ਬੇ–ਕਾਰ ਹੈ, ਬੇ–ਕਾਰ ਹੈ

ਇਕ ਵਾਧੂ ਭਾਰ ਹੈ

ਤੈਨੂੰ ਮਰ ਜਾਣਾ ਹੀ ਬਸ ਦਰਕਾਰ ਹੈ

ਰਾਤ ਅੱਧੀ ਆਰ

ਅੱਧੀ ਪਾਰ ਹੈ

ਮੇਰੇ ਵਾਕਣ ਮਰਦ ਹੈ ਨਾਰ ਹੈ

ਰਾਤ ਅੱਧੀ ਆਰ

ਅੱਧੀ ਪਾਰ ਹੈ ।

ਲੂਣਾ

ਧਰਮੀ ਬਾਬਲ ਪਾਪ ਕਮਾਇਆ

ਲੜ ਲਾਇਆ ਸਾਡੇ ਫੁੱਲ ਕੁਮਲਾਇਆ

ਜਿਸ ਦਾ ਇੱਛਰਾਂ ਰੂਪ ਹੰਢਾਇਆ

ਮੈਂ ਪੂਰਨ ਦੀ ਮਾਂ । ਪੂਰਨ ਦੇ ਹਾਣ ਦੀ ।

ਮੈਂ ਉਸ ਤੋਂ ਇਕ ਚੁੰਮਣ ਵੱਡੀ

ਪਰ ਮੈਂ ਕੀਕਣ ਮਾਂ ਉਹਦੀ ਲੱਗੀ
ਉਹ ਮੇਰੀ ਗਰਭ ਜੂਨ ਨਾ ਆਇਆ
ਲੋਕਾ ਵੇ, ਮੈਂ ਧੀ ਵਰਗੀ ਸਲਵਾਨ ਦੀ ।

ਪਿਤਾ ਜੇ ਧੀ ਦਾ ਰੂਪ ਹੰਢਾਵੇ
ਲੋਕਾ ਵੇ ! ਤੈਨੂੰ ਲਾਜ ਨਾ ਆਵੇ
ਜੇ ਲੂਣਾ ਪੂਰਨ ਨੂੰ ਚਾਹਵੇ
ਚਰਿਤ੍ਰ–ਹੀਣ ਕਵ੍ਹੇ ਕਿਉਂ ਜੀਭ ਜਹਾਨ ਦੀ ।

ਚਰਿਤ੍ਰ–ਹੀਣ ਤੇ ਤਾਂ ਕੋਈ ਆਖੇ
ਜੇ ਕਰ ਲੂਣਾ ਵੇਚੇ ਹਾਸੇ
ਪਰ ਜੇ ਹਾਣ ਨਾ ਲੱਭਣ ਮਾਪੇ
ਹਾਣ ਲੱਭਣ ਵਿਚ ਗੱਲ ਕੀ ਹੈ ਅਪਮਾਨ ਦੀ ।

ਲੂਣਾ ਹੋਵੇ ਤਾਂ ਅਪਰਾਧਣ
ਜੇਕਰ ਅੰਦਰੋਂ ਹੋਏ ਸੁਹਾਗਣ
ਮਹਿਕ ਉਹਦੀ ਜੇ ਹੋਵੇ ਦਾਗ਼ਣ
ਮਹਿਕ ਮੇਰੀ ਤਾਂ ਕੰਜਕ ਮੈਂ ਹੀ ਜਾਣਦੀ ।

ਜੋ ਸਲਵਾਨ ਮੇਰੇ ਲੜ ਲੱਗਾ
ਦਿਨ ਭਰ ਚੁੱਕ ਫ਼ਾਈਲਾਂ ਦਾ ਥੱਬਾ
ਸ਼ਹਿਰੋ ਸ਼ਹਿਰ ਰਵ੍ਹੇ ਨਿੱਤ ਭੱਜਾ
ਮਨ ਵਿੱਚ ਚੇਟਕ ਚਾਂਦੀ ਦੇ ਫੁੱਲ ਖਾਣ ਦੀ ।

ਚਿਰ ਹੋਇਆ ਉਹਦੀ ਇੱਛਰਾਂ ਮੋਈ
ਇਕ ਪੂਰਨ ਜੰਮ ਪੂਰਨ ਹੋਈ
ਉਹ ਪੂਰਨ ਨਾ ਜੋਗੀ ਕੋਈ
ਉਸ ਦੀ ਨਜ਼ਰ ਹੈ ਮੇਰਾ ਹਾਣ ਪਛਾਣਦੀ ।

ਹੋ ਚੱਲਿਆ ਹੈ ਆਥਣ ਵੇਲਾ
ਆਇਆ ਨਹੀਂ ਗੋਰਖ ਦਾ ਚੇਲਾ
ਦਫ਼ਤਰ ਤੋਂ ਅੱਜ ਘਰ ਅਲਬੇਲਾ
ਮੈਂ ਪਈ ਕਰਾਂ ਤਿਆਰੀ ਕੈਫ਼ੇ ਜਾਣ ਦੀ ।

ਧਰਮੀ ਬਾਬਲ ਪਾਪ ਕਮਾਇਆ
ਲੜ ਲਾਇਆ ਸਾਡੇ ਫੁੱਲ ਕੁਮਲਾਇਆ
ਜਿਸ ਦਾ ਇੱਛਰਾਂ ਰੂਪ ਹੰਢਾਇਆ
ਮੈਂ ਪੂਰਨ ਦੀ ਮਾਂ । ਪੂਰਨ ਦੇ ਹਾਣ ਦੀ ।

## ਇਕ ਸਫ਼ਰ

ਉਹ ਵੀ ਸ਼ਹਿਰੋਂ ਆ ਰਹੀ ਸੀ
ਮੈਂ ਵੀ ਸ਼ਹਿਰੋਂ ਆ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ ।
ਦੂਰ ਲਹਿੰਦੇ ਦੀ ਖੁਸ਼ਕ ਟਹਿਣੀ 'ਤੇ ਦੂਰ
ਫੁੱਲ ਸੂਰਜ ਦਾ ਅਜੇ ਕੁਮਲਾ ਰਿਹਾ ਸੀ
ਉਹਦੇ ਤੇ ਮੇਰੇ ਵਿਚਾਲੇ ਵਿੱਥ ਸੀ
ਫਿਰ ਮੈਨੂੰ ਸੇਕ ਉਹਦਾ ਆ ਰਿਹਾ ਸੀ
ਯੱਕੇ ਵਾਲਾ ਹੌਲੀ–ਹੌਲੀ ਗਾ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ ।

ਦੋਵੇਂ ਕੰਢੇ ਸਾਂਵਲੀ ਜਿਹੀ ਸੜਕ ਦੇ
ਉਹਦੇ ਬੁੱਲ੍ਹਾਂ ਵਾਂਗ ਪਏ ਸੀ ਫਰਕਦੇ
ਜਾਪਦਾ ਸੀ ਮੀਲ–ਪੱਥਰ, ਬੁਰਜੀਆਂ
ਸੜਕ ਦੇ ਪਏ ਦੰਦ ਹੋਵਣ ਹੱਸਦੇ
ਪੌਣ ਦਾ ਚਿਮਟਾ ਪਿਆ ਸੀ ਵੱਜਦਾ
ਟਾਹਲੀਆਂ ਦੇ ਪੱਤੇ ਪਏ ਸੀ ਖੜਕਦੇ
ਵੇਖ ਰਹੇ ਸਨ ਸਾਡੀ ਵੱਲੇ ਨਾਮੁਰਾਦ
ਕਾਸ਼ਨੀ ਜਿਹੇ ਫੁੱਲ ਪਹਾੜੀ ਅੱਕ ਦੇ

ਬੀਜ ਰਹੇ ਸਨ ਮੇਰੇ ਦਿਲ ਵਿਚ ਸਰਘੀਆਂ
ਲਾਲ ਸੂਹੇ ਕੋਰ ਉਹਦੀ ਅੱਖ ਦੇ
ਦੂਰ ਇਕ ਆਥਣ ਦਾ ਤਾਰਾ ਫਿੱਕੜਾ
ਗਗਨ ਦੀ ਹੁਣ ਗੱਲ੍ਹ 'ਤੇ ਮੁਸਕਾ ਰਿਹਾ ਸੀ
ਇਕ ਨਿਆਣੇ ਦੇ ਗੁਲਾਬੀ ਮੁੱਖ ਉੱਤੇ
ਕਾਲੇ ਤਿਲ ਦੇ ਵਾਂਗ ਨਜ਼ਰੀਂ ਆ ਰਿਹਾ ਸੀ
ਉਹਦੇ ਤੇ ਮੇਰੇ ਵਿਚਾਲੇ ਫਾਸਲਾ
ਸਾਡੀ ਮੰਜ਼ਿਲ ਵਾਂਗ ਘਟਦਾ ਜਾ ਰਿਹਾ ਸੀ
ਯੱਕੇ ਵਾਲਾ ਹੌਲੀ ਹੌਲੀ ਗਾ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ ।

ਉਫ਼ਕ ਦੇ ਨੈਣਾਂ 'ਚ ਕੁਝ ਨੀਲਾ ਕੁ ਧੂੰ
ਕਾਗ ਦੇ ਜਿਉਂ ਬੋਟ ਦੇ ਪਿੰਡੇ 'ਤੇ ਲੂੰ
ਬਖ਼ਸ਼ਦਾ ਸੀ ਜਾ ਰਿਹਾ ਮੈਨੂੰ ਸਕੂੰ
ਦੂਰ ਉਸ ਧੂੰਏਂ ਦੇ ਉਸ ਜੰਗਲ ਤੋਂ ਪਾਰ
ਜਾ ਰਹੀ ਸੀ ਪੰਛੀਆਂ ਦੀ ਇਕ ਡਾਰ
ਮੇਰਾ ਜੀ ਕੀਤਾ ਕਿ ਮੈਂ ਉਸ ਡਾਰ ਨੂੰ
ਉੱਚੀ ਦੇਣੀ ਇਕ ਕਹਾਂ ਆਵਾਜ਼ ਮਾਰ
'ਨਾਲ ਆਪਣੇ ਲੈ ਚਲੋ ਸਾਨੂੰ ਵੀ ਯਾਰ

ਦੂਰ ਇਸ ਦੁਨੀਆਂ ਤੋਂ ਕਿਧਰੇ ਪਰਲੇ ਪਾਰ
ਦੇਣਾ ਸਾਨੂੰ ਉਸ ਜਜ਼ੀਰੇ 'ਤੇ ਉਤਾਰ
ਜਿਥੇ ਸਕੀਏ ਰਾਤ ਅੱਜ ਦੀ ਇਹ ਗੁਜ਼ਾਰ'
ਸਿਆਹ ਹਨੇਰਾ ਸਿਆਹ ਦੀ ਇਕ ਸਪਣੀ ਦੇ ਵਾਂਗ
ਮੇਰੇ ਵੱਲੇ ਸਰਕਦਾ ਹੀ ਆ ਰਿਹਾ ਸੀ
ਮੇਰਾ ਹੱਥ ਹੁਣ ਉਹਦਿਆਂ ਹੱਥਾਂ ਦੇ ਨਾਲ
ਖ਼ੌਰੇ ਕਿੰਨੀ ਦੇਰ ਤੋਂ ਟਕਰਾ ਰਿਹਾ ਸੀ
ਜੀਕਣਾਂ ਘੁੱਗੀਆਂ ਦਾ ਜੋੜਾ ਕੰਧ 'ਤੇ
ਚੁੰਝ ਦੇ ਵਿਚ ਚੁੰਝ ਪਾ ਮੁਸਕਾ ਰਿਹਾ ਸੀ
ਯੱਕੇ ਵਾਲਾ ਹੌਲੀ ਹੌਲੀ ਗਾ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ ।

ਸੜਕ ਦੇ ਬੁੱਲ੍ਹਾਂ 'ਤੇ ਅੰਬਾਂ ਦੀ ਕਤਾਰ
ਮਹਿਕ ਆਪਣੇ ਬੂਰ ਦੀ ਸੀ ਰਹੀ ਖਿਲਾਰ
ਉਸ ਪਲਾਡੇ ਵਿਚ ਅਜੇ ਤੀਕ
ਚੁਗ ਰਹੀ ਸੀ ਬਿਜੜਿਆਂ ਦੀ ਇਕ ਡਾਰ
ਹੁਣ ਉਹਦੇ ਹੱਥ ਮੇਰਿਆਂ ਹੱਥਾਂ 'ਚ ਸਨ
ਬਰਫ਼ ਨਾਲੋਂ ਵੱਧ ਸਨ ਜੋ ਠੰਢੇ ਠਾਰ
ਜੀਕਣਾਂ ਬਿੱਲੇ ਦੇ ਮੂੰਹ ਕੋਈ ਗੁਟਾਰ

ਕਰ ਰਹੇ ਸਨ ਫੇਰ ਵੀ ਮੈਨੂੰ ਪਿਆਰ
ਜਦ ਹੀ ਭੈੜੀ ਰਾਹ ਅਸਾਡਾ ਕੱਟ ਗਈ
ਕਾਲੀ ਬਿੱਲੀ ਵਾਗਣਾਂ ਇਕ ਕਾਲੀ ਕਾਰ
ਸਾਡੇ ਮੂੰਹ 'ਤੇ ਰੌਸ਼ਨੀ ਦਾ ਇਕ ਬੁੱਕ ਮਾਰ
ਸਾਨੂੰ ਉਸ ਖੇਡ ਤੋਂ ਗਈ ਵਿਸਾਰ
ਪਿੱਛੇ ਬੱਤੀ ਲਾਲ ਜਿਹੀ ਉਸ ਕਾਰ ਦੀ
ਅਜੇ ਤੀਕਣ ਚਮਕ ਪਈ ਸੀ ਮਾਰਦੀ
ਜਾਪਦਾ ਸੀ ਸੜਕ ਦੇ ਮੱਥੇ 'ਤੇ ਜਿਉਂ
ਕੰਮ ਦੌਣੀ ਦਾ ਪਈ ਸੀ ਸਾਰਦੀ
ਜਾਂ ਮਣੀ ਚਮਕੇ ਗਲੇ ਦੇ ਹਾਰ ਦੀ
ਪੌਣਾਂ ਦੇ ਪੈਰਾਂ 'ਚ ਝਾਂਜਰ ਮਹਿਕ ਦੀ
ਫੁੱਲ ਚੌਂਹ ਹੱਥਾਂ ਦਾ ਰਲ ਕੇ ਪਾ ਰਿਹਾ ਸੀ
ਜਾਪਦਾ ਸੀ ਤੇਜ਼ ਸੂਰਜ ਹਾੜ ਦਾ
ਸਾਡੀਆਂ ਤਲੀਆਂ 'ਚੋਂ ਚੜ੍ਹਦਾ ਆ ਰਿਹਾ ਸੀ
ਸੇਕ ਵਧਦਾ ਜਾ ਰਿਹਾ ਸੀ
ਯੱਕੇ ਵਾਲਾ ਹੌਲੀ ਹੌਲੀ ਗਾ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ ।

ਆ ਰਹੀ ਸੀ ਤੇਜ਼ ਸੁੰਮਾਂ ਦੀ ਆਵਾਜ਼

ਤਾਲ ਵਿਚ ਸੀ ਛਣਕਦਾ ਯੱਕੇ ਦਾ ਸਾਜ਼
ਸਾਜ਼ 'ਚੋਂ ਇਕ ਉਭਰਦੀ ਐਸੀ ਆਵਾਜ਼
ਬਿਜਲੀ ਦੇ ਖੰਭਿਆਂ 'ਚੋਂ ਜਿਸ ਤਰ੍ਹਾਂ
ਨਿੱਕੇ ਹੁੰਦੇ ਕੰਨ ਲਾ ਸੁਣਦੇ ਆਵਾਜ਼
ਪਰ ਨਾ ਆਉਂਦਾ ਸਮਝ ਦੇ ਵਿਚ ਉਸਦਾ ਰਾਜ਼
ਸਮਝਦੇ ਕਿ ਹੈ ਪਰੇਤਾਂ ਦੀ ਆਵਾਜ਼
ਉੱਡ ਰਹੇ ਨੇ ਜਾਂ ਕਿ ਲਾਮਾਂ ਵਿਚ ਜਹਾਜ਼
ਜਗਤ ਦੇ ਪਾਪਾਂ ਤੋਂ ਚਿੜ ਕੇ ਸਮਝਦੇ
ਹੋ ਗਏ ਜਾਂ ਦੇਵਤੇ ਸਾਰੇ ਨਾਰਾਜ਼
ਹੱਥ ਸਾਡੇ ਅੱਗ ਦੀ ਉਸ ਖੇਡ ਤੋਂ
ਅਜੇ ਤੀਕਣ ਵੀ ਨਹੀਂ ਹਨ ਆਏ ਬਾਅਜ਼
ਆ ਰਹੀ ਸੀ ਤੇਜ਼ ਸੁੰਮਾਂ ਦੀ ਆਵਾਜ਼
ਛਣਕਦਾ ਸੀ ਜਾ ਰਿਹਾ ਯੱਕੇ ਦਾ ਸਾਜ਼ ।

ਉਹਦੇ ਪਿੰਡ ਦੀ ਉੱਚੀ ਮਸਜਿਦ ਦਾ ਮਿਨਾਰ
ਉਸ ਹਨੇਰੇ ਵਿਚ ਵੀ ਨਜ਼ਰੀਂ ਆ ਰਿਹਾ ਸੀ
ਉਹ ਤੇ ਉਹਦੇ ਨਾਲ ਉਹਦਾ ਹੱਥ ਵੀ
ਮੇਰੇ ਹੱਥਾਂ 'ਚੋਂ ਨਿਕਲ ਕੇ ਜਾ ਰਿਹਾ ਸੀ
ਉਹਦੇ ਬਾਝੋਂ ਓਸ ਦਾ ਹੀ ਹੁਣ ਗਰਾਂ

ਲੱਗਿਆ ਕਿ ਖਾਣ ਨੂੰ ਜਿਉਂ ਆ ਰਿਹਾ ਸੀ
ਯੱਕੇ ਵਾਲਾ ਖ਼ੌਰੇ ਕੀ ਕੁਰਲਾ ਰਿਹਾ ਸੀ
ਬੇ–ਰਹਿਮ, ਘੋੜੇ ਨੂੰ ਇਕ ਜੱਲਾਦ ਵਾਂਗ
ਉੱਚੀ–ਉੱਚੀ ਤੇਜ਼ ਛਾਂਟੇ ਲਾ ਰਿਹਾ ਸੀ
ਦੂਰ ਉੱਚੀ ਚੁਗ਼ਲ ਇਕ ਚਿਚਲਾ ਰਿਹਾ ਸੀ
ਸਾਰਾ ਰਾਹ ਓਸ ਚੁਗ਼ਲ ਦੀ ਆਵਾਜ਼ ਨਾਲ
ਲੱਗਿਆ ਕਿ ਨੀਂਦ ਵਿਚ ਬਰੜਾ ਰਿਹਾ ਸੀ
ਸਾਰਾ ਯੱਕਾ ਹੁਣ ਕਿਸੇ ਤਾਜ਼ਾ ਮਰੇ
ਜਾਨਵਰ ਦਾ ਕਰੰਗ ਨਜ਼ਰੀਂ ਆ ਰਿਹਾ ਸੀ
ਦੂਰ ਲਹਿੰਦੇ ਦੀ ਖ਼ੁਸ਼ਕ ਟਾਹਣੀ ਨੂੰ ਹੁਣ
ਤਾਰਿਆਂ ਦਾ ਘੁਣ ਜਿਹਾ ਬਸ ਖਾ ਰਿਹਾ ਸੀ
ਦੀਵਿਆਂ ਦੀ ਲੋ 'ਚ ਹੁਣ ਮੇਰਾ ਗਰਾਂ
ਦੂਰੋਂ ਕਬਰਸਤਾਨ ਨਜ਼ਰੀਂ ਆ ਰਿਹਾ ਸੀ
ਦਿਲ ਮੇਰਾ ਉੱਡਦੇ ਫਰਾਰੇ ਵਾਕਣਾਂ
ਹਰ ਘੜੀ ਪਿੱਛੇ ਨੂੰ ਟੁਰਿਆ ਜਾ ਰਿਹਾ ਸੀ
ਯੱਕੇ ਵਾਲਾ ਖ਼ੌਰੇ ਕੀ ਕੁਰਲਾ ਰਿਹਾ ਸੀ
ਬੇ–ਰਹਿਮ, ਘੋੜੇ ਨੂੰ ਇਕ ਜੱਲਾਦ ਵਾਂਗ
ਉੱਚੀ–ਉੱਚੀ ਤੇਜ਼ ਛਾਂਟੇ ਲਾ ਰਿਹਾ ਸੀ
ਯੱਕਾ ਟੁਰਿਆ ਜਾ ਰਿਹਾ ਸੀ

ਯੱਕਾ ਟੁਰਿਆ ਜਾ ਰਿਹਾ ਸੀ ।
ਸਿਕਲੀਗਰ
ਮੈਂ ਸਿਕਲੀਗਰ, ਹਾਂ ਸਿਕਲੀਗਰ
ਨਾ ਕੋਈ ਮੇਰਾ ਦੇਸ਼, ਨਾ ਨਗਰ
ਨਾ ਕੋਈ ਮੇਰਾ ਘਰ
ਮੈਂ ਸਿਕਲੀਗਰ, ਹਾਂ ਸਿਕਲੀਗਰ ।

ਜ਼ਿੰਦਗਾਨੀ ਦੇ ਖ਼ਾਬਾਂ ਦੀ ਗੱਡ
ਲੈ ਕੇ ਸ਼ਹਿਰ ਸ਼ਹਿਰ ਮੈਂ ਫਿਰਿਆ
ਪੇਟ ਦੀ ਅੱਗ ਬੁਝਾਵਣ ਜੋਗਾ
ਪਰ ਕੋਈ ਰੁਜ਼ਗਾਰ ਨਾ ਮਿਲਿਆ
ਸਮੇਂ ਦੇ ਪਿੰਡ ਦੀਆਂ 'ਪੈੜਾਂ ਤੇ
ਹੌਲੀ ਹੌਲੀ ਰਿਹਾ ਮੈਂ ਟੁਰਿਆ
ਪਰ ਫ਼ਿਕਰਾਂ ਦਾ ਰੰਗ ਨਾ ਖੁਰਿਆ
ਹੁਣ ਮੈਥੋਂ ਨਹੀਂ ਜਾਂਦਾ ਟੁਰਿਆ
ਨਾ ਹੀ ਪਿੱਛੇ ਜਾਂਦੈ ਮੁੜਿਆ
ਹੁਣ ਤਕ ਸ਼ਾਇਦ ਬੁੱਢੀ ਠੇਰੀ
ਮੇਰੀ ਅੰਮਾਂ ਗਈ ਹੋਸੀ ਮਰ
ਲੱਭ ਲਿਆ ਹੋਸੀ ਮੇਰੇ ਪਿਉ ਨੇ

ਆਪਣੀ ਧੀ ਲਈ ਯੋਗ ਕੋਈ ਵਰ
ਹੁਣ ਨਹੀਂ ਮੈਨੂੰ ਕੋਈ ਵੀ ਡਰ
ਹੇ ਮੇਰੀ ਸਜਣੀ ਚਿੰਤਾ ਨਾ ਕਰ
ਕੀਹ ਹੋਇਆ ਜੇ ਹਾਂ ਸਿਕਲੀਗਰ ।

ਕੀਹ ਹੋਇਆ ਜੇ ਭੁੱਲ ਚੁੱਕਾ ਹੈ
ਮੈਨੂੰ ਮੇਰਾ ਕੁੱਲ ਕਬੀਲਾ ?
ਲੱਖ ਪਹਾੜਾਂ ਤੋਂ ਭਾਰਾ ਹੈ
ਜ਼ਿੰਦਗਾਨੀ ਦਾ ਸਾਵਾ ਤੀਲਾ
ਇਸ ਤੋਂ ਵੀ ਵੱਧ ਭਾਰਾ ਹੁੰਦੈ
ਜਿਊਣ ਲਈ ਰੁਜ਼ਗਾਰ ਵਸੀਲਾ
ਕੀਹ ਹੋਇਆ ਜੇ ਰੋਟੀ ਖ਼ਾਤਰ
ਮੇਰੇ ਲਈ ਨੇ ਸੱਭੇ ਗਏ ਮਰ
ਮੈਂ ਜ਼ਿੰਦਗਾਨੀ ਨੂੰ ਬਿਲਵਾ ਵਾਕਣ
ਲਾਸ਼ ਕਿਸੇ ਦਾ ਮੋਢਾ ਫੜ ਕੇ
ਜਾਣਾ ਹੈ ਤਰ ।ਜਾਣਾ ਹੈ ਤਰ ।
ਹੇ ਮੇਰੀ ਸਜਣੀ ਚਿੰਤਾ ਨਾ ਕਰ
ਕੀਹ ਹੋਇਆ ਜੇ ਹਾਂ ਸਿਕਲੀਗਰ ।

ਹੇ ਮੇਰੀ ਸਜਣੀ , ਵੇਖ ਕਿ ਤੇਰੀ
ਦੌਣੀ ਵਰਗਾ ਲਹਿੰਦੇ ਵੱਲੇ
ਕੀਕਣ ਥੋਹਰਾਂ ਦੇ ਫੁੱਲ ਜੇਹਾ
ਪੀਲਾ ਸੂਰਜ ਡੁੱਬ ਰਿਹਾ ਹੈ
ਜੀਕਣ ਸਿਵਾ ਮੇਰੀ ਅੰਮਾਂ ਦਾ
ਤਾਜ਼ਾ ਬਲ ਕੇ ਬੁਝ ਰਿਹਾ ਹੈ
ਬਿਲਕੁਲ ਤੇਰੀ ਸਾੜ੍ਹੀ ਵਰਗਾ
ਰੰਗ ਫ਼ਿਜ਼ਾ ਵਿਚ ਉੱਡ ਰਿਹਾ ਹੈ
ਸਜਣੀ ਆਖ਼ਿਰ ਇਸ਼ਕ ਅਸਾਡਾ
ਵਾਹਵਾ ਹੀ ਤਾਂ ਪੁਗ ਰਿਹਾ ਹੈ ।
ਮੇਰੇ ਵਿਹੜੇ ਚਾਂਦੀ ਦਾ
ਇਕ ਬੂਟਾ ਆਖ਼ਿਰ ਉੱਗ ਰਿਹਾ ਹੈ
ਕੀਹ ਹੋਇਆ ਜੇ ਜਿੰਦ ਮੇਰੀ ਦਾ
ਪੀਲਾ ਸੂਰਜ ਡੁੱਬ ਰਿਹਾ ਹੈ ?
ਆਖ਼ਿਰ ਇਕ ਦਿਨ, ਸੁੱਕ ਹੀ ਜਾਂਦੈ
ਹਰ ਜ਼ਿੰਦਗੀ ਦਾ, ਹਰ ਡੂੰਘਾ ਸਰ
ਆਖ਼ਿਰ ਬੱਦਲ ਉੱਡ ਹੀ ਜਾਂਦੈ
ਇਕ ਪਲ, ਦੋ ਪਲ ਜਾਂ ਦੋ ਦਿਨ ਵਰ੍ਹ
ਕੀਹ ਭੈੜਾ ਹੈ

ਇਸ਼ਕ ਜੇ ਮੇਰਾ
ਤੇਰੇ ਤੋਂ ਰੁਜ਼ਗਾਰ ਦਾ ਰਾਹ ਹੈ ?
ਪਰ ਮੇਰਾ ਸੌਖਾ ਤਾਂ ਸਾਹ ਹੈ
ਤੈਨੂੰ ਵੀ ਕੁਝ ਮੇਰਾ ਲਾਹ ਹੈ ?
ਹੇ ਮੇਰੀ ਸਜਣੀ ਚਿੰਤਾ ਨਾ ਕਰ
ਕੀਹ ਹੋਇਆ ਜੇ ਹਾਂ ਸਿਕਲੀਗਰ ।

ਹੇ ਮੇਰੀ ਸਜਣੀ, ਤੂੰ ਸਮਝੇਂਗੀ
ਮੈਂ ਮਧ ਪੀ ਕੇ ਬੋਲੀ ਜਾਂਦਾਂ
ਕਾਮ–ਮੱਤਿਆ ਵਣ ਦੀ ਛਾਂ ਜਿਹੇ
ਤੇਰੇ ਵਾਲ ਵਰੋਲੀ ਜਾਂਦਾਂ
ਕੱਚੀਆਂ ਰੱਤੀਆਂ ਜਿਹੇ ਬੁੱਲ੍ਹ ਸੂਹੇ
ਆਪਣੇ ਸਾਹ ਵਿਚ ਘੋਲੀ ਜਾਂਦਾਂ
ਹੋ ਸਕਦਾ ਹੈ, ਤਿਲ ਮਾਤ੍ਰ
ਕੋਈ ਇਸ ਗੱਲ ਵਿਚ ਸੱਚਾਈ ਹੋਵੇ
ਰੋਜ਼ ਦੇ ਕੋਹਲੂ ਗੇੜੇ ਵਾਕਣ
ਅੱਜ ਵੀ ਮਨ ਵਿਚ ਆਈ ਹੋਵੇ
ਜਿਸਮ ਤੇਰੇ ਦੀ ਭਿੰਨੀ ਖ਼ੁਸ਼ਬੋ
ਅੱਜ ਵੀ ਮੈਨੂੰ ਭਾਈ ਹੋਵੇ

ਫਿਰ ਵੀ ਹੋਸ਼ ਹੈ ਜਿਥੋਂ ਤੀਕਣ
ਅੱਜ ਮੇਰਾ ਅੰਗ ਅੰਗ ਪਿਆ ਠਰਦੈ
ਅੱਜ ਤੇਰੇ ਪਰਮੇਸ਼ਰ ਕੋਲੋਂ
ਪਾਪੀ ਪੇਟ ਪਿਆ ਬਹੁੰ ਡਰਦੈ
ਅੱਜ ਮੈਂ ਈਕਣ ਸੋਚ ਰਿਹਾ ਹਾਂ
ਜਿਉਂ ਜ਼ਿੰਦਗਾਨੀ ਦੇ ਥੇਹਾਂ ਤੇ
ਆਪਣੇ ਗ਼ਮ ਦਾ ਲੋਹਾ ਕੁੱਟਦੇ
ਕਾਲੇ ਲਹੂ ਨੂੰ ਥੁੱਕਦੇ ਥੁੱਕਦੇ
ਆਪਣੀ ਬੁੱਢੀ ਅੰਮਾਂ ਵਾਜਣ
ਮੈਂ ਵੀ ਛੇਤੀ ਜਾਣਾ ਹੈ ਮਰ
ਮੇਰੇ ਲਈ ਨੇ ਬੰਦ ਹੋ ਜਾਣੇ
ਤੇਰੀ ਰਹਿਮਤ ਦੇ ਵੀ ਦਰ
ਪਰ ਤੂੰ ਸਜਣੀ ਚਿੰਤਾ ਨਾ ਕਰ
ਹੰਸ ਹਾਂ, ਖੰਭਾਂ ਵਿਚ ਸਾਹਸ ਹੈ
ਲੱਭ ਹੀ ਲਾਂ 'ਗਾ ਹਰ(ਹੋਰ) ਕੋਈ ਸਰ
ਕੀ ਹੋਇਆ ਜੇ ਦੇਸ਼ ਨਾ ਨਗਰ
ਨਾ ਕੋਈ ਮੇਰਾ ਘਰ ।
ਕੀ ਹੋਇਆ ਜੇ ਹਾਂ ਸਿਕਲੀਗਰ ।
ਹਮਦਰਦ

ਮੇਰੇ ਹਮਦਰਦ !

ਤੇਰਾ ਖ਼ਤ ਮਿਲਿਆ

ਤੇਰੇ ਜਜ਼ਬਾਤ ਦੀ ਇਕ ਮਹਿਕ ਦਾ

ਇਹ ਗੁੰਚਾ

ਮੇਰੇ ਅਹਿਸਾਸ ਦੇ ਹੋਠਾਂ 'ਤੇ

ਇਵੇਂ ਖਿੜਿਆ

ਬਾਜ਼ਾਰੀ ਜਿਵੇਂ

ਸੋਹਣੀ ਕਿਸੇ ਨਾਰ ਦਾ ਚੁੰਮਣ

ਪ੍ਰਿਥਮ ਵਾਰ

ਕਿਸੇ ਕਾਮੀ ਨੂੰ ਹੋਏ ਜੁੜਿਆ

ਮੇਰੇ ਹਮਦਰਦ

ਤੇਰਾ ਖ਼ਤ ਮਿਲਿਆ ।

ਮੇਰੇ ਹਮਦਰਦ

ਹਮਦਰਦੀ ਤੇਰੀ ਸਿਰ–ਮੱਥੇ

ਫਿਰ ਵੀ

ਹਮਦਰਦੀ ਤੋਂ ਮੈਨੂੰ ਡਰ ਲੱਗਦੈ

'ਹਮਦਰਦੀ'

ਪੋਸ਼ਾਕ ਹੈ ਕਿਸੇ ਹੀਣੇ ਦੀ

'ਹੀਣਾ'

ਸਭ ਤੋਂ ਵੱਡਾ ਮਿਹਣਾ ਜੱਗ 'ਤੇ

ਜਿਹੜੇ ਹੱਥਾਂ ਥੀਂ ਉਲੀਕੇ ਨੇ

ਤੂੰ ਇਹ ਅੱਖਰ

ਉਨ੍ਹਾਂ ਹੱਥਾਂ ਨੂੰ ਮੇਰਾ ਸੌ ਸੌ ਚੁੰਮਣ

ਮੈਂ ਨਹੀਂ ਚਾਹੁੰਦਾ

ਤੇਰੇ ਹੋਠਾਂ ਦੇ ਗੁਲਾਬ

ਆਤਸ਼ੀ–ਸੂਹੇ

ਬੜੇ ਸ਼ੋਖ਼ ਤੇ ਤੇਜ਼ਾਬੀ ਨੇ ਜੋ

ਮੇਰੇ ਸਾਹਾਂ ਦੀ ਬਦਬੂ 'ਚ

ਸਦਾ ਲਈ ਗੁੰਮਣ

ਮੈਂ ਜਾਣਦਾਂ

ਤੇਰੇ ਖ਼ਤ 'ਚ

ਤੇਰੇ ਜਿਸਮ ਦੀ ਖ਼ੁਸ਼ਬੋ ਹੈ

ਇਕ ਸੇਕ ਹੈ, ਇਕ ਰੰਗ ਹੈ

ਹਮਦਰਦੀ ਦੀ ਛੋਹ ਹੈ

ਹਮਦਰਦੀ ਮੇਰੀ ਨਜ਼ਰ 'ਚ

ਪਰ ਕੀਹ ਆਖਾਂ ?

ਬੇ–ਹਿੱਸ ਜਿਹੇ ਕਾਮ ਦੇ

ਪੈਂਡੇ ਦਾ ਹੀ ਕੋਹ ਹੈ ?

ਮੈਂ ਜਾਣਦਾਂ

ਮੈਂ ਜਾਣਦਾਂ, ਹਮਦਰਦ ਮੇਰੇ

ਜ਼ਿੰਦਗੀ ਮੇਰੀ

ਮੇਰੀ ਤਾਂ ਮਤੱਈ ਮਾਂ ਹੈ

ਫਿਰ ਵੀ ਹੈ ਪਿਆਰੀ ਬੜੀ

ਇਹਦੀ ਮਿੱਠੀ ਛਾਂ ਹੈ ।

ਕੀਹ ਗ਼ਮ ਜੇ ਭਲਾ

ਲੰਮੇ ਤੇ ਇਸ ਚੌੜੇ ਜਹਾਂ ਵਿਚ

ਇਕ ਜ਼ਰਾ ਵੀ ਨਾ ਐਸਾ

ਕਿ ਜਿਹਨੂੰ ਆਪਣਾ ਹੀ ਕਹਿ ਲਾਂ

ਕੀਹ ਗ਼ਮ

ਜੇ ਨਸੀਬੇ ਨਾ

ਪੰਛੀ ਦਾ ਵੀ ਪਰਛਾਵਾਂ

ਇਸ ਉਮਰਾ ਦੇ ਸਹਿਰਾ 'ਚ

ਜਿਦ੍ਹੀ ਛਾਵੇਂ ਹੀ ਬਹਿ ਲਾਂ ।

ਤੇਰੇ ਕਹਿਣ ਮੁਤਾਬਕ

ਜੇ ਤੇਰਾ ਸਾਥ ਮਿਲੇ ਮੈਨੂੰ
ਕੀਹ ਪਤਾ ਫਿਰ ਵੀ ਨਾ
ਦੁਨੀਆਂ 'ਚ ਮੁਬਾਰਕ ਥੀਵਾਂ
ਮੇਰੇ ਹਮਦਰਦ
ਹਮਦਰਦੀ ਤੇਰੀ ਸਿਰ ਮੱਥੇ
ਮੈਂ ਤਾਂ ਚਾਹੁੰਦਾ ਹਾਂ
ਜ਼ਿੰਦਗੀ ਦਾ ਜ਼ਹਿਰ
ਕੱਲਾ ਹੀ ਪੀਵਾਂ
ਮੇਰੇ ਹਮਦਰਦ !
ਤੇਰਾ ਖ਼ਤ ਮਿਲਿਆ ।
ਮੇਰੇ ਹਮਦਰਦ
ਤੇਰਾ ਖ਼ਤ ਮਿਲਿਆ ।
ਸ਼ਿਕਰਾ
ਮਾਏ ! ਨੀ ਮਾਏ !
ਮੈਂ ਇਕ ਸ਼ਿਕਰਾ ਯਾਰ ਬਣਾਇਆ
ਉਹਦੇ ਸਿਰ 'ਤੇ ਕਲਗੀ
ਤੇ ਉਹਦੇ ਪੈਰੀਂ ਝਾਂਜਰ
ਤੇ ਉਹ ਚੋਗ ਚੁਗੀਂਦਾ ਆਇਆ
ਨੀ ਮੈਂ ਵਾਰੀ ਜਾਂ ।

ਇਕ ਉਹਦੇ ਰੂਪ ਦੀ
ਧੁੱਪ ਤਿਖੇਰੀ
ਦੂਜਾ ਮਹਿਕਾਂ ਦਾ ਤਿਰਹਾਇਆ
ਤੀਜਾ ਉਹਦਾ ਰੰਗ ਗੁਲਾਬੀ
ਕਿਸੇ ਗੋਰੀ ਮਾਂ ਦਾ ਜਾਇਆ
ਨੀ ਮੈਂ ਵਾਰੀ ਜਾਂ ।

ਨੈਣੀਂ ਉਹਦੇ
ਚੇਤ ਦੀ ਆਥਣ
ਅਤੇ ਜ਼ੁਲਫ਼ੀਂ ਸਾਵਣ ਛਾਇਆ
ਹੋਠਾਂ ਦੇ ਵਿਚ ਕੱਤੇਂ ਦਾ
ਕੋਈ ਦਿਹੁੰ ਚੜ੍ਹਨੇ 'ਤੇ ਆਇਆ
ਨੀ ਮੈਂ ਵਾਰੀ ਜਾਂ ।

ਸਾਹਵਾਂ ਦੇ ਵਿਚ
ਫੁੱਲ ਸੋਇਆਂ ਦੇ
ਕਿਸੇ ਬਾਗ਼ ਚਾਨਣ ਦਾ ਲਾਇਆ
ਦੇਹੀ ਦੇ ਵਿਚ ਖੇਡੇ ਚੇਤਰ

ਇਤਰਾਂ ਨਾਲ ਨੁਹਾਇਆ
ਨੀ ਮੈਂ ਵਾਰੀ ਜਾਂ ।

ਬੋਲਾਂ ਦੇ ਵਿਚ
ਪੌਣ ਪੁਰੇ ਦੀ
ਨੀ ਉਹ ਕੋਇਲਾਂ ਦਾ ਹਮਸਾਇਆ
ਚਿੱਟੇ ਦੰਦ ਜਿਉਂ ਧਾਨੋਂ ਬਗ਼ਲਾ
ਤੌਂੜੀ ਮਾਰ ਉਡਾਇਆ
ਨੀ ਮੈਂ ਵਾਰੀ ਜਾਂ ।

ਇਸ਼ਕੇ ਦਾ
ਇਕ ਪਲੰਘ ਨੁਆਰੀ
ਅਸਾਂ ਚਾਨਣੀਆਂ ਵਿਚ ਡਾਹਿਆ
ਤਨ ਦੀ ਚਾਦਰ ਹੋ ਗਈ ਮੈਲੀ
ਉਸ ਪੈਰ ਜਾਂ ਪਲੰਘੇ ਪਾਇਆ
ਨੀ ਮੈਂ ਵਾਰੀ ਜਾਂ ।

ਦੁਖਣ ਮੇਰੇ
ਨੈਣਾਂ ਦੇ ਕੋਏ

ਵਿਚ ਹੜ੍ਹ ਹੰਝੂਆਂ ਦਾ ਆਇਆ
ਸਾਰੀ ਰਾਤ ਗਈ ਵਿਚ ਸੋਚਾਂ
ਉਸ ਇਹ ਕੀ ਜ਼ੁਲਮ ਕਮਾਇਆ
ਨੀ ਮੈਂ ਵਾਰੀ ਜਾਂ ।

ਸੁਬ੍ਹਾ–ਸਵੇਰੇ
ਲੈ ਨੀ ਵਟਣਾ
ਅਸਾਂ ਮਲ ਮਲ ਓਸ ਨੁਹਾਇਆ
ਦੇਹੀ ਵਿਚੋਂ ਨਿਕਲਣ ਚਿਣਗਾਂ
ਤੇ ਸਾਡਾ ਹੱਥ ਗਿਆ ਕੁਮਲਾਇਆ
ਨੀ ਮੈਂ ਵਾਰੀ ਜਾਂ ।

ਚੂਰੀ ਕੁੱਟਾਂ
ਤੇ ਉਹ ਖਾਂਦਾ ਨਾਹੀਂ
ਉਹਨੂੰ ਦਿਲ ਦਾ ਮਾਸ ਖਵਾਇਆ
ਇਕ ਉਡਾਰੀ ਐਸੀ ਮਾਰੀ
ਉਹ ਮੁੜ ਵਤਨੀਂ ਨਹੀਂ ਆਇਆ
ਨੀ ਮੈਂ ਵਾਰੀ ਜਾਂ ।

ਮਾਏ ! ਨੀ ਮਾਏ !

ਮੈਂ ਇਕ ਸ਼ਿਕਰਾ ਯਾਰ ਬਣਾਇਆ

ਉਹਦੇ ਸਿਰ 'ਤੇ ਕਲਗੀ

ਤੇ ਉਹਦੇ ਪੈਰੀਂ ਝਾਂਜਰ

ਤੇ ਉਹ ਚੋਗ ਚੁਗੀਂਦਾ ਆਇਆ

ਨੀ ਮੈਂ ਵਾਰੀ ਜਾਂ ।

ਇਕ ਸ਼ਾਮ

ਅੱਜ ਦੀ ਸ਼ਾਮ

ਇਹ ਗੋਲੇ ਕਬੂਤਰ ਰੰਗੀ

ਮੈਨੂੰ ਮੇਰੇ ਵਾਂਗ ਹੀ

ਮਾਯੂਸ ਨਜ਼ਰ ਆਈ ਹੈ

ਦਿਲ 'ਤੇ ਲੈ ਘਟੀਆ ਜਹੇ

ਹੋਣ ਦਾ ਅਹਿਸਾਸ

ਕਾਹਵਾ–ਖਾਨੇ 'ਚ ਮੇਰੇ ਨਾਲ

ਚਲੀ ਆਈ ਹੈ ।

ਅੱਜ ਦੀ ਸ਼ਾਮ

ਇਹ ਗੋਲੇ ਕਬੂਤਰ ਰੰਗੀ

ਮੈਨੂੰ ਮੇਰੇ ਵਾਂਗ ਹੀ

ਮਾਯੂਸ ਨਜ਼ਰ ਆਈ ਹੈ ।

ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਮੈਨੂੰ ਇਕ ਡੈਣ
ਨਜ਼ਰ ਆਈ ਹੈ
ਜੋ ਮੇਰੀ ਸੋਚ ਦੇ
ਸਿਵਿਆਂ 'ਚ ਕਈ ਵਾਰ
ਮੈਨੂੰ ਨੰਗੀ ਅਲਫ਼
ਘੁੰਮਦੀ ਨਜ਼ਰ ਆਈ ਹੈ
ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਕਾਹਵਾ–ਖਾਨੇ 'ਚ ਮੇਰੇ ਨਾਲ
ਚਲੀ ਆਈ ਹੈ ।

ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਪਾਲਤੂ ਸੱਪ ਕੋਈ
ਮੈਨੂੰ ਨਜ਼ਰ ਆਈ ਹੈ

ਜੋ ਇਸ ਸ਼ਹਿਰ–ਸਪੇਰੇ ਦੀ
ਹੁਸੀਂ ਕੈਦ 'ਚੋਂ ਛੁੱਟ ਕੇ
ਮਾਰ ਕੇ ਡੰਗ, ਕਲੇਜੇ 'ਤੇ
ਹੁਣੇ ਆਈ ਹੈ
ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਕਾਹਵਾ–ਖਾਨੇ 'ਚ ਮੇਰੇ ਨਾਲ
ਚਲੀ ਆਈ ਹੈ ।

ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਮੈਨੂੰ ਲੰਮੂਬੇ ਦੀ
ਨਾਰ ਨਜ਼ਰ ਆਈ ਹੈ
ਜਿਦ੍ਹੀ ਮਾਂਗ 'ਚੋਂ ਜ਼ਰਦਾਰੀ ਨੇ
ਹਾਏ, ਪੂੰਝ ਕੇ ਸੰਧੂਰ
ਅਫ਼ਰੀਕਾ ਦੀ ਦਹਿਲੀਜ਼ 'ਤੇ
ਕਰ ਵਿਧਵਾ ਬਿਠਾਈ ਹੈ
ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ

ਕਾਹਵਾ–ਖਾਨੇ 'ਚ ਮੇਰੇ ਨਾਲ
ਚਲੀ ਆਈ ਹੈ ।

ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਐਸੀ ਮਨਹੂਸ
ਤੇ ਬਦਸ਼ਕਲ ਸ਼ਹਿਰ ਆਈ ਹੈ
ਜਿਹੜੇ ਸ਼ਹਿਰ 'ਚ
ਇਸ ਦੁੱਧ ਮਿਲੇ ਕਾਹਵੇ ਦੇ ਰੰਗ ਦੀ
ਮਾਸੂਮ ਗੁਨਾਹ ਵਰਗੀ
ਮੁਹੱਬਤ ਮੈਂ ਗਵਾਈ ਹੈ ।

ਅੱਜ ਦੀ ਸ਼ਾਮ
ਇਹ ਗੋਲੇ ਕਬੂਤਰ ਰੰਗੀ
ਮੈਨੂੰ ਮੇਰੇ ਵਾਂਗ ਹੀ
ਮਾਯੂਸ ਨਜ਼ਰ ਆਈ ਹੈ
ਦਿਲ 'ਤੇ ਲੈ ਘਟੀਆ ਜਿਹੇ
ਹੋਣ ਦਾ ਅਹਿਸਾਸ
ਕਾਹਵਾ–ਖਾਨੇ 'ਚ ਮੇਰੇ ਨਾਲ

ਚਲੀ ਆਈ ਹੈ ।

## ਬਿਰਹਾ

ਮੈਥੋਂ ਮੇਰਾ ਬਿਰਹਾ ਵੱਡਾ
ਮੈਂ ਨਿੱਤ ਕੂਕ ਰਿਹਾ
ਮੇਰੀ ਝੋਲੀ ਇਕੋ ਹੌਕਾ
ਇਹਦੀ ਝੋਲ ਅਥਾਹ ।

ਬਾਲ–ਵਰੇਸੇ ਇਸ਼ਕ ਗਵਾਚਾ
ਜ਼ਖ਼ਮੀ ਹੋ ਗਏ ਸਾਹ
ਮੇਰੇ ਹੋਠਾਂ ਵੇਖ ਲਈ
ਚੁੰਮਣਾਂ ਦੀ ਜੂਨ ਹੰਢਾ ।

ਜੋ ਚੁੰਮਣ ਮੇਰੇ ਦਰ 'ਤੇ ਖੜ੍ਹਿਆ
ਇਕ ਅੱਧ ਵਾਰੀ ਆ
ਮੁੜ ਉਹ ਭੁੱਲ ਕਦੇ ਨਾ ਲੰਘਿਆ
ਏਸ ਦਰਾਂ ਦੇ ਰਾਹ ।

ਮੈਂ ਉਹਨੂੰ ਨਿੱਤ ਉਡੀਕਣ ਬੈਠਾ
ਥੱਕਿਆ ਔਂਸੀਆਂ ਪਾ

ਮੈਨੂੰ ਉਹ ਚੁੰਮਣ ਨਾ ਬਹੁੜਿਆ
ਸੈ ਚੁੰਮਣਾਂ ਦੇ ਵਣ ਗਾਹ ।

ਉਹ ਚੁੰਮਣ ਮੇਰੇ ਹਾਣ ਦਾ
ਵਿਚ ਲੱਖ ਸੂਰਜ ਦਾ ਤਾ
ਜਿਹੜੇ ਸਾਹੀਂ ਚੇਤਰ ਖੇਡਦਾ
ਮੈਨੂੰ ਉਸ ਚੁੰਮਣ ਦਾ ਚਾ ।

ਪਰਦੇਸੀ ਚੁੰਮਣ ਮੈਂਡਿਆ
ਕਦੇ ਵਤਨੀਂ ਫੇਰਾ ਪਾ
ਕਿਤੇ ਸੁੱਚਾ ਬਿਰਹਾ ਤੈਂਡੜਾ
ਮੈਥੋਂ ਜੂਠਾ ਨਾ ਹੋ ਜਾ ।

ਬਿਰਹਾ ਵੀ ਲੋਭੀ ਕਾਮ ਦਾ
ਇਹਦੀ ਜਾਤ ਕੁਜਾਤ ਨਾ ਕਾ
ਭਾਵੇਂ ਬਿਰਹਾ ਰੱਬੋਂ ਵੱਡੜਾ
ਮੈਂ ਉੱਚੀ ਕੂਕ ਰਿਹਾ ।

ਤਿੱਥ–ਪੱਤਰ

ਇਹ ਇਕ ਬੜਾ ਪੁਰਾਣਾ

ਮੈਲਾ ਤਿੱਥ–ਪੱਤਰ

ਸਮੇਂ ਦੇ ਰੁੱਖ ਦਾ

ਪੀਲਾ ਹੋਇਆ ਇਹ ਪੱਤਰ

ਸੂਲੀ ਲੱਗੇ

ਈਸਾ ਵਾਂਗ ਹੈ ਲਟਕ ਰਿਹਾ

ਜ਼ਿਹਨ ਮੇਰੇ ਦੀ

ਵਾਦੀ ਵਿਚ ਹੈ ਭਟਕ ਰਿਹਾ ।

ਉਹ ਦਿਨ ਬਹੁੰ ਵਡਭਾਗਾ

ਜਦ ਕਿਸੇ ਸਾਗਰ ਵਿਚ

ਆਦਮ ਦੇ ਕਿਸੇ ਪਿਤਰ

ਅਮੂਬੇ(ਅਮੀਬੇ) ਜਨਮ ਲਿਆ

ਪਰ ਇਹ ਦਿਹੁੰ ਨਿਕਰਮਾ

ਜਦ ਇਸ ਆਦਮ ਦੀ

ਝੋਲੀ ਫੁੱਲ ਸਮੇਂ ਦਾ

ਹੋਸੀ ਖ਼ੈਰ ਪਿਆ

ਵੇਖ–ਵੇਖ ਤਿੱਥ–ਪੱਤਰ

ਮੈਂ ਸੋਚ ਰਿਹਾ :

ਸਮਾਂ ਅਵਾਰਾ ਕੁੱਤਾ

ਦਰ ਦਰ ਭਟਕ ਰਿਹਾ
ਜੂਠੇ ਹੱਡ ਖਾਣ ਲਈ
ਲੋਭੀ ਤਰਸ ਰਿਹਾ ।

ਸਮਾਂ ਪਰਾਈ ਨਾਰ
ਤੇ ਜਾਂ ਫਿਰ ਰੰਡੀ ਹੈ
ਪਹਿਲੀ ਰਾਤ ਹੰਢਾਇਆਂ
ਲੱਗਦੀ ਚੰਗੀ ਹੈ
ਦੂਜੀ ਰਾਤ ਬਿਤਾਇਆਂ
ਹੁੰਦੀ ਭੰਡੀ ਹੈ
ਪਰ ਇਹਦੇ ਸੰਗ
ਦੁਨੀਆਂ ਦੇ ਹਰ ਜ਼ੱਰੇ ਨੂੰ
ਇਕ ਅੱਧ ਘੜੀ
ਜ਼ਰੂਰ ਬਿਤਾਣੀ ਪੈਂਦੀ ਹੈ
ਕਦੇ ਹਰਾਮਣ ਟਿਕ ਕੇ
ਨਾ ਇਹ ਬਹਿੰਦੀ ਹੈ
ਉਮਰ ਦੀ ਬਾਰੀ
ਖੋਲ੍ਹ ਕੇ ਏਸ ਜਹਾਂ ਵੱਲੇ
ਕਾਮਨੀ ਮੈਲੀ ਨਜ਼ਰੇ

ਤੱਕਦੀ ਰਹਿੰਦੀ ਹੈ ।

ਸਮਾਂ ਕਾਲ ਦਾ ਚਿੰਨ੍ਹ
ਇਹ ਨਿੱਤ ਬਦਲਦਾ ਹੈ
ਝੂਠੇ, ਸੋਹਣੇ ਕਾਮ 'ਚ ਮੱਤੇ
ਆਸ਼ਿਕ ਵਾਂਗ
ਮਿੱਠੀਆਂ ਕਰ ਕਰ ਗੱਲਾਂ
ਸਾਨੂੰ ਛਲਦਾ ਹੈ
ਮਾਣ ਕੇ ਚੁੰਮਣ
ਇਕ ਦੋ ਏਸ ਹਯਾਤੀ ਦੇ
ਭੁੱਲ ਜਾਂਦਾ ਹੈ–
ਫੇਰ ਨਾ ਵਿਹੜੇ ਵੜਦਾ ਹੈ
ਸਮਾਂ ਕਾਲ ਦਾ ਚਿੰਨ੍ਹ
ਇਹ ਨਿੱਤ ਬਦਲਦਾ ਹੈ ।

ਇਹ ਇਕ ਬੜਾ ਪੁਰਾਣਾ
ਮੈਲਾ ਤਿੱਥ–ਪੱਤਰ
ਸਮੇਂ ਦੇ ਰੁੱਖ ਦਾ
ਪੀਲਾ ਹੋਇਆ ਇਕ ਪੱਤਰ

ਸੂਲੀ ਲੱਗੇ

ਈਸਾ ਵਾਕਣ ਲਟਕ ਰਿਹੈ

ਜ਼ਿਹਨ ਮੇਰੇ ਦੀ

ਸੁੰਞੀ ਉੱਜੜੀ ਵਾਦੀ ਵਿਚ

ਸਮੇਂ ਦੀ ਇਕ–

ਠੁਕਰਾਈ ਹੋਈ ਸੱਜਣੀ ਵਾਂਗ

ਪੀੜਾਂ–ਕੁੱਠੀ

ਬਿਰਹਣ ਵਾਕਣ ਭਟਕ ਰਿਹੈ

ਇਹ ਇਕ ਬੜਾ ਪੁਰਾਣਾ

ਮੈਲਾ ਤਿੱਥ–ਪੱਤਰ

ਇਹ ਇਕ ਬੜਾ ਪੁਰਾਣਾ

ਮੈਲਾ ਤਿੱਥ–ਪੱਤਰ ।

ਵੀਨਸ ਦਾ ਬੁੱਤ

ਇਹ ਸੱਜਣੀ ਵੀਨਸ ਦਾ ਬੁੱਤ ਹੈ

ਕਾਮ ਦੇਵਤਾ ਇਸ ਦਾ ਪੁੱਤ ਹੈ

ਮਿਸਰੀ ਅਤੇ ਯੂਨਾਨੀ ਧਰਮਾਂ ਵਿਚ

ਇਹ ਦੇਵੀ ਸਭ ਤੋਂ ਮੁੱਖ ਹੈ

ਇਹ ਸੱਜਣੀ ਵੀਨਸ ਦਾ ਬੁੱਤ ਹੈ ।

ਕਾਮ ਜੋ ਸਭ ਤੋਂ ਮਹਾਂਬਲੀ ਹੈ
ਉਸ ਦੀ ਮਾਂ ਨੂੰ ਕਹਿਣਾ ਨੰਗੀ
ਇਹ ਗੱਲ ਉੱਕੀ ਹੀ ਨਾ ਚੰਗੀ
ਤੇਰੀ ਇਸ ਨਾ–ਸਮਝੀ ਉੱਤੇ
ਸੱਚ ਪੁੱਛੇਂ ਤਾਂ ਮੈਨੂੰ ਦੁੱਖ ਹੈ
ਕਾਮ ਖੁਦਾ ਤੋਂ ਵੀ ਪ੍ਰਮੁੱਖ ਹੈ
ਏਸੇ ਦੀ ਹੈ ਬਖ਼ਸ਼ੀ ਹੋਈ
ਤੁੱਦ ਤੇ ਹੁਸਨਾਂ ਦੀ ਜੋ ਰੁੱਤ ਹੈ
ਏਸੇ ਨੇ ਹੈ ਰੂਪ ਵੰਡਣਾ–
ਖ਼ੂਨ ਮੇਰਾ ਜੋ ਤੈਂਡੀ ਕੁੱਖ ਹੈ
ਇਹ ਤਾਂ ਵੀਨਸ ਮਾਂ ਦਾ ਬੁੱਤ ਹੈ
ਖੜੀ ਆ ਮਿੱਟੀ ਦੀ ਇਹ ਬਾਜ਼ੀ
ਚਿੱਟੀ ਦੁੱਧ ਕਲੀ ਜਿਉਂ ਤਾਜ਼ੀ
ਕਾਮ ਹੁਸਨ ਦਾ ਇਕ ਸੰਗਮ ਹੈ
ਕਾਮ ਹੁਸਨ ਦੀ ਕਥਾ ਸੁਣਾਂਦਾ
ਕੋਈ ਅਲਮਸਤ ਜਿਹਾ ਜੰਗਮ ਹੈ
ਤੇਰਾ ਇਸ ਨੂੰ ਟੁੰਡੀ ਕਹਿਣਾ
ਸੱਚ ਪੁੱਛੇਂ ਤਾਂ ਮੈਨੂੰ ਗ਼ਮ ਹੈ
ਕਾਮ ਬਿਨਾਂ ਹੇ ਮੇਰੀ ਸਜਣੀ

ਕਾਹਦੇ ਅਰਥ ਜੇ ਚਲਦਾ ਦਮ ਹੈ ।

ਕਾਮ ਹੈ ਸ਼ਿਵਜੀ, ਕਾਮ ਬ੍ਰਹਮ ਹੈ
ਕਾਮ ਹੀ ਸਭ ਤੋਂ ਮਹਾਂ ਧਰਮ ਹੈ
ਕਾਮ ਤੋਂ ਵੱਡਾ ਨਾ ਕੋਈ ਸੁੱਖ ਹੈ
ਕਾਮ ਤੋਂ ਵੱਡਾ ਨਾ ਕੋਈ ਦੁੱਖ ਹੈ
ਤੇਰੀ ਇਸ ਨਾ–ਸਮਝੀ ਉੱਤੇ
ਹੇ ਮੇਰੀ ਸਜਣੀ ! ਮੈਨੂੰ ਦੁੱਖ ਹੈ
ਇਹ ਤਾਂ ਵੀਨਸ ਮਾਂ ਦਾ ਬੁੱਤ ਹੈ
ਵੇਖ ਕਿ ਬੁੱਤ ਨੂੰ ਕੀ ਹੋਇਆ ਹੈ ?
ਇਉਂ ਲਗਦਾ ਹੈ ਜਿਉਂ ਰੋਇਆ ਹੈ
ਸਾਥੋਂ ਕੋਈ ਪਾਪ ਹੋਇਆ ਹੈ

ਸਾਰੇ ਦੀਵੇ ਝੱਬ ਬੁਝਾ ਦੇ
ਇਸ ਨੂੰ ਥੋੜ੍ਹਾ ਪਰ੍ਹਾਂ ਹਟਾ ਦੇ
ਇਸ ਦੇ ਮੁੱਖ ਨੂੰ ਪਰ੍ਹਾਂ ਭੁਆ ਦੇ
ਜਾਂ ਇਸ 'ਤੇ ਕੋਈ ਪਰਦਾ ਪਾ ਦੇ
ਇਸ ਦੇ ਦਿਲ ਵਿਚ ਵੀ ਕੋਈ ਦੁੱਖ ਹੈ
ਇਸ ਨੂੰ ਹਾਲੇ ਵੀ ਕੋਈ ਭੁੱਖ ਹੈ

ਭਾਵੇਂ ਕਾਮ ਏਸ ਦਾ ਪੁੱਤ ਹੈ

ਮਿਸਰੀ ਅਤੇ ਯੂਨਾਨੀ ਧਰਮਾਂ
ਵਿਚ ਇਹ ਭਾਵੇਂ ਸਭ ਤੋਂ ਮੁੱਖ ਹੈ
ਭਾਵੇਂ ਵੀਨਸ ਮਾਂ ਦਾ ਬੁੱਤ ਹੈ
ਕਾਮ ਖੁਦਾ ਤੋਂ ਵੀ ਪ੍ਰਮੁੱਖ ਹੈ ।
ਸੀਮਾ
ਦੈਨਿਕ ਅਖ਼ਬਾਰ ਦੇ
ਅੱਜ ਪ੍ਰਥਮ ਪੰਨੇ 'ਤੇ
ਮੇਰੀ ਮਹਿਬੂਬਾ ਦੀ
ਤਸਵੀਰ ਛਪੀ ਹੈ
ਏਸ ਤਸਵੀਰ 'ਚ
ਕੁਝ ਗੋਰੇ ਬਦੇਸ਼ੀ ਬੱਚੇ
ਤੇ ਇਕ ਹੋਰ ਉਹਦੇ ਨਾਲ
ਖੜ੍ਹੀ ਉਸ ਦੀ ਸਖੀ ਹੈ ।

ਤਸਵੀਰ ਦੇ ਪੈਰੀਂ
ਇਕ ਇਬਾਰਤ ਦੀ ਹੈ ਝਾਂਜਰ
ਇਹ ਕੁੜੀ

ਪਜਿਲੀ ਪੰਜਾਬਣ ਉਹ ਕੁੜੀ
ਜਿਹੜੀ ਪਰਦੇਸ ਤੋਂ
ਸੰਗੀਤ ਦੀ ਵਿਦਿਆ ਲੈ ਕੇ
ਛੇ ਵਰ੍ਹੇ ਪਿੱਛੋਂ
ਜੋ ਅੱਜ ਦੇਸ਼ ਮੁੜੀ ਹੈ ।

ਹਾਂ ਠੀਕ ਕਿਹਾ, ਠੀਕ ਕਿਹਾ
ਇਹੋ ਉਹ ਕੁੜੀ ਹੈ
ਏਸੇ ਹੀ ਕੁੜੀ ਦੀ ਖ਼ਾਤਰ
ਮੇਰੀ ਜ਼ਿੰਦਗੀ ਥੁੜੀ ਥੁੜੀ ਹੈ
ਇਹੋ ਹੈ ਕੁੜੀ
ਜਿਸ ਨੂੰ ਕਿ ਮੇਰੇ ਗੀਤ ਨੇ ਰੋਂਦੇ
ਮਾਸੂਮ ਮੇਰੇ ਖ਼ਾਬ ਵੀ
ਅਵਾਰਾ ਨੇ ਭੌਂਦੇ ।

ਇਹੋ ਹੈ ਕੁੜੀ
ਅਕਸਰ ਮੇਰੇ ਸ਼ਹਿਰ ਜਦ ਆਉਂਦੀ
ਹਰ ਵਾਰ ਜਦੋਂ ਆਉਂਦੀ
ਤਿੰਨ ਫੁੱਲ ਲਿਆਉਂਦੀ

ਗੁਲਦਾਨ 'ਚ ਤਿੰਨ ਫੁੱਲ ਜਦੋਂ
ਹੱਥੀਂ ਉਹ ਸਜਾਉਂਦੀ
ਮੁਸਕਾ ਕੇ ਤੇ ਅੰਦਾਜ਼ 'ਚ
ਕੁਝ ਏਦਾਂ ਉਹ ਕਹਿੰਦੀ
ਇਕ ਫੁੱਲ ਕੋਈ ਸਾਂਝਾ
ਤੇਰੇ ਨਾਂ ਦਾ, ਮੇਰੇ ਨਾਂ ਦਾ
ਇਹ ਫੁੱਲ ਕੋਈ ਸਾਂਝਾ
ਕਿਸੇ ਪਿਉ ਦਾ, ਕਿਸੇ ਮਾਂ ਦਾ
ਇਕ ਫੁੱਲ ਮੇਰੀ ਕੁੱਖ ਦੀ
ਸੀਮਾ ਦੇ ਹੈ ਨਾਂ ਦਾ ।

ਹਾਂ ਠੀਕ ਕਿਹਾ, ਠੀਕ ਕਿਹਾ
ਇਹੋ ਉਹ ਕੁੜੀ
ਪਜਿਲੀ ਪੰਜਾਬਣ ਉਹ ਕੁੜੀ ਹੈ
ਜਿਹੜੀ ਪ੍ਰਦੇਸ ਤੋਂ
ਸੰਗੀਤ ਦੀ ਵਿਦਿਆ ਲੈ ਕੇ
ਛੇ ਵਰ੍ਹੇ ਪਿੱਛੋਂ
ਜੋ ਅੱਜ ਦੇਸ਼ ਮੁੜੀ ਹੈ
ਏਸ ਤਸਵੀਰ 'ਚ

ਇਕ ਗੋਰੀ ਜਿਹੀ ਨਿੱਕੀ ਬੱਚੀ
ਮੇਰੀ ਮਹਿਬੂਬਾ ਦੀ
ਜਿਸ ਚੀਚੀ ਹੈ ਪਕੜ ਰੱਖੀ
ਓਸ ਦੀ ਸ਼ਕਲ
ਮੇਰੇ ਜ਼ਿਹਨ 'ਚ ਹੈ ਆ ਲੱਥੀ
ਈਕਣ ਲੱਗਦਾ ਹੈ :
ਇਹ ਮੇਰੀ ਆਪਣੀ ਧੀ ਹੈ
ਮੇਰਾ ਤੇ ਮੇਰੀ ਬੇਲਣ ਦੇ
ਬਿਮਾਰ ਲਹੂ ਦਾ
ਏਸ ਧਰਤੀ 'ਤੇ ਬਿਜਾਇਆ
ਕੋਈ ਸਾਂਝਾ ਬੀਅ ਹੈ
ਮੇਰੀ ਪੀੜਾ ਦੀ ਮਰੀਅਮ ਦੇ
ਖ਼ਾਬਾਂ ਦਾ ਮਸੀਹ ਹੈ ।
ਮੁੱਦਤ ਤੋਂ ਜਿਦ੍ਹੀ ਖ਼ਾਤਰ
ਬੇਚੈਨ ਮੇਰਾ ਜੀ ਹੈ
ਓਹੋ ਹੀ ਸੀਮਾ ਧੀ ਹੈ
ਕੋਈ ਹੋਰ ਇਹਦਾ ਪਿਉ ਹੈ

ਹਾਂ ਠੀਕ ਕਿਹਾ, ਠੀਕ ਕਿਹਾ

ਇਹੋ ਉਹ ਕੁੜੀ

ਪਜਿਲੀ ਪੰਜਾਬਣ ਉਹ ਕੁੜੀ ਹੈ

ਜਿਹੜੀ ਪਰਦੇਸ ਤੋਂ

ਸੰਗੀਤ ਦੀ ਵਿਦਿਆ ਲੈ ਕੇ

ਛੇ ਵਰ੍ਹੇ ਪਿੱਛੋਂ

ਜੋ ਅੱਜ ਦੇਸ਼ ਮੁੜੀ ਹੈ ।

ਅਜਨਬੀ

ਅਜੇ ਤਾਂ ਮੈਂ ਹਾਂ ਅਜਨਬੀ ।

ਅਜੇ ਤਾਂ ਤੂੰ ਹੈਂ ਅਜਨਬੀ ।

ਤੇ ਸ਼ਾਇਦ ਅਜਨਬੀ ਰਹਾਂਗੇ

ਇਕ ਸਦੀ ਜਾਂ ਦੋ ਸਦੀ

ਨਾ ਤੇ ਤੂੰ ਹੀ ਔਲੀਆ ਹੈਂ

ਨਾ ਤੇ ਮੈਂ ਹੀ ਹਾਂ ਨਬੀ

ਇਹ ਆਸ ਹੈ, ਉਮੀਦ ਹੈ

ਕਿ ਮਿਲ ਪਵਾਂਗੇ ਪਰ ਕਦੀ

ਅਜੇ ਤਾਂ ਮੈਂ ਹਾਂ ਅਜਨਬੀ

ਅਜੇ ਤਾਂ ਤੂੰ ਹੈਂ ਅਜਨਬੀ ।

ਮੇਰੇ ਲਈ ਇਹ ਰਸ–ਭਰੀ

ਤੇਰੀ ਮਲੂਕ ਮੁਸਕੜੀ
ਕਿਸੇ ਵਿਮਾਨ ਸੇਵਕਾ
ਦੀ ਮੁਸਕੜੀ ਦੇ ਵਾਂਗ ਹੈ
ਅਜੇ ਵੀ ਜਿਸ 'ਚ ਜਾਣਦਾਂ
ਕਿ ਵਾਸ਼ਨਾ ਦੀ ਕਾਂਗ ਹੈ
ਮੈਂ ਜਾਣਦਾਂ, ਮੈਂ ਜਾਣਦਾਂ
ਮੇਰੇ ਲਈ ਤੇਰੀ ਵਫ਼ਾ
ਅਜੇ ਵੀ ਇਕ ਸਵਾਂਗ ਹੈ
ਮੇਰੇ ਨਸ਼ੀਲੇ ਜਿਸਮ ਦੀ
ਅਜੇ ਵੀ ਤੈਨੂੰ ਮਾਂਗ ਹੈ
ਜਿਹੜਾ ਕਿ ਤੇਰੀ ਨਜ਼ਰ ਵਿਚ
ਫਿਲਮੀ ਰਸਾਲੇ ਵਾਂਗ ਹੈ
ਸਫ਼ਾ ਸਫ਼ਾ ਫਰੋਲਣਾ
ਜਿਦ੍ਹਾ ਹੈ ਤੇਰੀ ਦਿਲ ਲਗੀ
ਸਮੇਂ ਨੂੰ ਸੰਨ੍ਹ ਮਾਰ ਕੇ
ਜੇ ਮਿਲ ਜਾਏ ਘੜੀ ਕਦੀ
ਕਾਮ ਦਾ ਹਾਂ ਮੈਂ ਸਗਾ
ਤੇ ਕਾਮ ਦੀ ਹੈਂ ਤੂੰ ਸਗੀ
ਅਜੇ ਤਾਂ ਮੈਂ ਹਾਂ ਅਜਨਬੀ

ਅਜੇ ਤਾਂ ਤੂੰ ਹੈਂ ਅਜਨਬੀ ।

ਅਜੇ ਤਾਂ ਸਾਡਾ ਇਸ਼ਕ
ਓਸ ਮੱਕੜੀ ਦੇ ਵਾਂਗ ਹੈ
ਕਾਮ ਦੇ ਸੁਆਦ ਪਿੱਛੋਂ
ਹੋ ਜਾਏ ਜੋ ਹਾਮਿਲਾ
ਤੇ ਮੱਕੜੇ ਨੂੰ ਮਾਰ ਕੇ
ਬਣਾ ਲਏ ਜਿਵੇਂ ਗਜ਼ਾ
ਤੇ ਖਾਈ ਜਾਏ ਉਹ ਕਾਮਣੀ
ਕੁਲੱਛਣੀ ਸੁਆਦ ਲਾ
ਹੇ ਕਾਮਣੀ, ਹੇ ਕਾਮਣੀ ।
ਮੈਨੂੰ ਬਚਾ, ਮੈਨੂੰ ਬਚਾ
ਵਾਸਤਾ ਈ ਜੀਭ ਨੂੰ
ਇਹ ਖ਼ੂਨ ਦਾ ਨਾ ਸੁਆਦ ਪਾ
ਦੂਰ ਹੋ ਕੇ ਬਹਿ ਪਰ੍ਹਾਂ
ਨਾ ਕੋਲ ਆ, ਨਾ ਕੋਲ ਆ
ਅਜੇ ਤਾਂ ਮੈਂ ਹਾਂ ਅਜਨਬੀ
ਅਜੇ ਤਾਂ ਤੂੰ ਹੈਂ ਅਜਨਬੀ ।

ਤੇਰੇ ਗਲੇ ਥੀਂ ਚਿਮਟ ਕੇ
ਇਹ ਸੌਂ ਰਿਹਾ ਜੋ ਬਾਲ ਹੈ
ਛੁਰੀ ਹੈ ਸੰਸਕਾਰ ਦੀ
ਜੋ ਕਰ ਰਹੀ ਹਲਾਲ ਹੈ
ਇਹ ਕਹਿਣ ਨੂੰ ਤਾਂ ਠੀਕ ਹੈ ਕਿ
ਤੇਰਾ ਮੇਰਾ ਹੀ ਲਾਲ ਹੈ
ਜੇ ਸੋਚੀਏ ਤਾਂ ਸੋਹਣੀਏ
ਤੈਨੂੰ ਸਦੀਵੀ ਮਰਦ ਦੀ
ਮੈਂ ਜਾਣਦਾਂ ਕਿ ਭਾਲ ਹੈ
ਸਾਡੀ ਵਫ਼ਾ ਨੂੰ ਗਾਲ੍ਹ ਹੈ
ਜ਼ਿੰਦਗੀ ਬਿਤਾਉਣ ਦੀ
ਚੱਲੀ ਅਸਾਂ ਨੇ ਚਾਲ ਹੈ
ਮੈਨੂੰ ਸਦੀਵੀ ਨਾਰ ਦੀ
ਤੂੰ ਜਾਣਦੀ ਕਿ ਭਾਲ ਹੈ
ਹੈ ਠੀਕ ਫਿਰ ਵੀ ਵਗ ਰਹੀ
ਹੈ ਰਿਸ਼ਤਿਆਂ ਦੀ ਇਕ ਨਦੀ
ਮੁਲੈਮਿਆਂ ਦੀ ਮੈਂ ਉਪਜ
ਮੁਲੈਮਿਆਂ ਦੀ ਤੂੰ ਛਬੀ
ਨਾ ਵਫ਼ਾ ਦਾ ਮੈਂ ਸਗਾ

ਤੇ ਨਾ ਵਫ਼ਾ ਦੀ ਤੂੰ ਸਗੀ
ਅਜੇ ਤਾਂ ਮੈਂ ਹਾਂ ਅਜਨਬੀ
ਅਜੇ ਤਾਂ ਤੂੰ ਹੈਂ ਅਜਨਬੀ ।

ਹੈ ਠੀਕ ਕਿ ਤੇਰੀ ਮੇਰੀ
ਅਜੇ ਕੋਈ ਪਛਾਣ ਨਹੀਂ
ਅਜੇ ਅਸਾਨੂੰ ਆਪਣੇ ਹੀ
ਆਪ ਦੀ ਪਛਾਣ ਨਹੀਂ
ਅਜੇ ਅੰਜੀਲ ਵੇਦ ਤੇ
ਕੁਰਾਨ ਦੀ ਪਛਾਣ ਨਹੀਂ
ਗੌਰੀਆਂ ਨੂੰ ਸੋਮ ਦੀ
ਅਜੇ ਕੋਈ ਪਛਾਣ ਨਹੀਂ
ਮੰਗੋਲੀਆਂ ਦਰਾਵੜਾਂ ਨੂੰ
ਆਰੀਆਂ 'ਤੇ ਮਾਣ ਨਹੀਂ
ਅਜੇ ਤਾਂ ਦਿਲ ਨੇ ਅਜਨਬੀ
ਅਜੇ ਦਿਮਾਗ਼ ਅਜਨਬੀ
ਅਜੇ ਤਾਂ ਕੁਲ ਜਹਾਨ
ਸਾਡੇ ਵਾਕਣਾ ਹੈ ਅਜਨਬੀ
ਤੇ ਸ਼ਾਇਦ ਅਜਨਬੀ ਰਹਾਂਗੇ

ਇਕ ਸਦੀ ਜਾਂ ਦੋ ਸਦੀ

ਇਹ ਆਸ ਹੈ ਉਮੀਦ ਹੈ

ਕਿ ਮਿਲ ਪਵਾਂਗੇ ਪਰ ਕਦੀ

ਅਜੇ ਤਾਂ ਮੈਂ ਹਾਂ ਅਜਨਬੀ

ਅਜੇ ਤਾਂ ਤੂੰ ਹੈਂ ਅਜਨਬੀ ।

ਸੰਗਰਾਂਦ

ਪੋਹ ਮਹੀਨਾ

ਸਰਦ ਇਹ ਬਸਤੀ ਪਹਾੜੀ

ਯੱਖ–ਠੰਡੀ ਰਾਤ ਦੇ ਅੰਤਮ ਸਮੇਂ

ਮੇਰੇ ਲਾਗੇ

ਮੇਰੀ ਹਮਦਰਦਣ ਦੇ ਵਾਂਗ

ਸੌਂ ਰਹੀ ਹੈ

ਚਾਨਣੀ ਦੀ ਝੁੰਭ ਮਾਰੀ

ਹੂਬਹੂ ਚੀਨੇ ਕਬੂਤਰਾਂ ਵਾਕਣਾਂ

ਗੁਟਕਦੀ ਤੇ ਸੋਨ–ਖੰਭਾਂ ਨੂੰ ਖਿਲਾਰੀ ।

ਪੋਹ ਮਹੀਨਾ, ਸਰਦ ਇਹ

ਬਸਤੀ ਪਹਾੜੀ ।

ਇਹ ਮੇਰੀ ਵਾਕਫ਼

ਤੇ ਹਮਦਰਦ ਦਾ ਘਰ

ਜਿਸ 'ਚ ਅੱਜ ਦੀ ਰਾਤ
ਮੈਂ ਇਹ ਹੈ ਗੁਜ਼ਾਰੀ
ਜਿਸ ਦੀ ਸੂਰਤ
ਚੇਤ ਦੇ ਸੂਰਜ ਦੇ ਵਾਂਗ
ਨੀਮ–ਨਿੱਘੀ ਦੂਧੀਆ ਹੈ ਗੁਲਾਨਾਰੀ ।
ਪੋਹ ਦੀ ਸੰਗਰਾਂਦ ਦੇ ਪਰਭਾਤ ਵੇਲੇ
ਨਿੱਤਰੀ ਮੰਦਰ ਦੀ ਚਿਰਨਾਮਤ ਦੇ ਵਾਂਗ
ਠੰਢੀ–ਠੰਢੀ
ਸੁੱਚੀ–ਮਿੱਠੀ ਤੇ ਪਿਆਰੀ
ਸੌਂ ਰਹੀ ਹੈ ਮਹਿਕ ਹੋਠਾਂ 'ਤੇ ਖਿਲਾਰੀ ।

ਉਫ਼ !
ਕਿੰਨੀ ਹੋ ਰਹੀ ਹੈ ਬਰਫ਼–ਬਾਰੀ
ਏਸ ਬਸਤੀ ਦੀ ਠਰੀ ਹੋਈ ਬੁੱਕਲੇ
ਮਘ ਰਹੀ ਨਾ
ਕਿਤੇ ਵੀ ਕੋਈ ਅੰਗਾਰੀ
ਚੌਹੀਂ–ਪਾਸੀਂ
ਜ਼ਹਿਰ ਮੋਹਰੀ ਬਰਫ਼ ਦਾ
ਮੌਨ ਸਾਗਰ ਹੈ ਪਸਰਦਾ ਜਾ ਰਿਹਾ

ਮੇਰਾ ਦਿਲ, ਮੇਰਾ ਜਿਸਮ, ਮੇਰਾ ਜ਼ਿਹਨ
ਬਰਫ਼ ਸੰਗ ਹੈ ਬਰਫ਼ ਹੁੰਦਾ ਜਾ ਰਿਹਾ
ਦੂਰ ਕਾਲਾ
ਰੁੱਖ ਲੰਮਾ ਚੀਲ੍ਹ ਦਾ
ਸ਼ੀਸ਼ਿਆਂ ਤੋਂ ਪਾਰ ਜੋ ਉਂਘਲਾ ਰਿਹਾ
ਮੈਨੂੰ ਬਸਤੀ ਦੀ
ਬਲੌਰੀ ਪਾਤਲੀ ਵਿਚ
ਸੂਲ ਵੱਤ ਚੁਭਿਆ ਹੈ ਨਜ਼ਰੀਂ ਆ ਰਿਹਾ

ਉਫ਼ !
ਇਹ ਮੈਨੂੰ ਕੀਹ ਹੁੰਦਾ ਜਾ ਰਿਹਾ ?
ਮੇਰੇ ਖ਼ਾਬਾਂ ਦੀ ਸਰਦ ਤਾਬੀਰ ਵਿਚ
ਮੇਰੀ ਹਮਦਰਦਣ ਦਾ ਕੱਚੀ ਗਰੀ ਜੇਹਾ
ਸੁੱਤ–ਉਨੀਂਦਾ ਜਿਸਮ ਬਣਦਾ ਜਾ ਰਿਹਾ
ਹਿੱਮ–ਮਾਨਵ ਵਾਂਗ ਚਲਿਆ ਜਾ ਰਿਹਾ
ਕੌਣ ਦਰਵਾਜ਼ੇ ਨੂੰ ਹੈ ਖੜਕਾ ਰਿਹਾ ?
ਸ਼ਾਇਦ ਹਿਮ–ਮਾਨਵ ਹੈ ਟੁਰਿਆ ਆ ਰਿਹਾ
ਹੇ ਦਿਲਾ ! ਬੇ–ਹੋਸ਼ਿਆ !
ਕੁਝ ਹੋਸ਼ ਕਰ

ਨਾ ਤੇ ਕੋਈ ਆ ਤੇ ਨਾ ਹੀ ਜਾ ਰਿਹਾ
ਇਹ ਤਾਂ ਮੇਰਾ ਵਹਿਮ ਤੈਨੂੰ ਖਾ ਰਿਹਾ ।
ਇਹ ਤਾਂ ਹੈ
ਇਕ ਤੇਰੀ ਹਮਦਰਦਣ ਦਾ ਘਰ
ਸੋਚ ਕਰ, ਕੁਝ ਸੋਚ ਕਰ, ਕੁਝ ਸੋਚ ਕਰ
ਉਹ ਤਾਂ ਪਹਿਲਾਂ ਹੀ
ਅਮਾਨਤ ਹੈ ਕਿਸੇ ਦੀ
ਤੂੰ ਤਾਂ ਐਵੇਂ ਪੀਣ ਗਿੱਲਾ ਪਾ ਰਿਹਾ
ਰੇਸ਼ਮੀ ਜਹੇ ਵਗ ਰਹੇ ਉਹਦੇ ਸਵਾਸ ਤੇ
ਨਜ਼ਰ ਮੈਲੀ ਕਿਸ ਲਈ ਹੈਂ ਪਾ ਰਿਹਾ ?
ਉਹ ਤਾਂ ਮੰਦਰ ਦੀ ਸੁੱਚੀ ਪੌਣ ਵਰਗਾ
ਸੁਆਦ ਤੁਲਸੀ ਦਾ
ਜਿਦ੍ਹੇ 'ਚੋਂ ਆ ਰਿਹਾ ।

ਹੇ ਮਨਾ !
ਕੁਝ ਸ਼ਰਮ ਕਰ, ਕੁਝ ਸ਼ਰਮ ਕਰ
ਤੂੰ ਤਾਂ ਉੱਕਾ ਹੀ
ਸ਼ਰਮ ਹੈ ਲਾਹ ਮਾਰੀ
ਹੋਣ ਦੇ ਜੇ ਸੁੰਨ ਹੋ ਜਾਏ ਜਿਸਮ ਤੇਰਾ

ਹੋਣ ਦੇ ਜੇ ਸੁੰਨ ਹੋ ਜਾਏ ਉਮਰ ਸਾਰੀ
ਤੂੰ ਤਾਂ ਧੁਰ ਤੋਂ ਗ਼ਮ ਦੀ ਇਕ ਸੰਗਰਾਂਦ ਹੈਂ
ਕਰ ਨਾ ਐਵੇਂ
ਮੂਰਖਾ ਤੂੰ ਨਜ਼ਰ ਮਾੜੀ ।
ਲੱਭ ਹਮਦਰਦੀ 'ਚੋਂ ਨਾ
ਕੋਈ ਚਿੰਗਾੜੀ
ਵੇਖ, ਤੇਰੇ ਤੋਂ ਵੀ ਵਧ ਕੇ ਸਰਦ ਹੈ
ਫਿਰ ਵੀ ਕਿੰਨੀ ਹੁਸੀਂ
ਬਸਤੀ ਪਹਾੜੀ ।

ਯੱਖ–ਠੰਡੀ ਰਾਤ ਦੇ ਅੰਤਮ ਸਮੇਂ
ਮੇਰੇ ਲਾਗੇ
ਮੇਰੀ ਹਮਦਰਦਣ ਦੇ ਵਾਂਗ
ਸੌਂ ਰਹੀ ਹੈ ਚਾਨਣੀ ਦੀ ਝੁੰਭ ਮਾਰੀ
ਪੋਹ ਮਹੀਨਾ, ਸਰਦ ਇਹ
ਬਸਤੀ ਪਹਾੜੀ ।
ਬਹੁ–ਰੂਪੀਏ
ਸ਼ਾਮ
ਇਹ ਅੱਜ ਦੀ ਸ਼ਾਮ

ਮੇਰੇ ਘਰ ਵਿਚ ਪਈ ਘੁੰਮਦੀ ਹੈ
ਚੁੱਪ ਚੁੱਪ ਤੇ ਵੀਰਾਨ
ਕਿਸੇ ਨਿਪੱਤਰੇ ਰੁੱਖ ਦੇ ਉੱਤੇ
ਇੱਲ ਦੇ ਆਲ੍ਹਣੇ ਵਾਂਗ
ਗੁੰਮ–ਸੁੰਮ ਤੇ ਸੁੰਨਸਾਨ
ਸ਼ਾਮ–ਇਹ ਅੱਜ ਦੀ ਸ਼ਾਮ

ਐਸੀ ਬੇ–ਹਿਸ ਸ਼ਾਮ ਨੂੰ ਆਖ਼ਿਰ
ਮੈਂ ਘਰ ਬਹਿ ਕੇ ਕੀਹ ਲੈਣਾ ਸੀ
ਇਹ ਕਮਬਖ਼ਤ ਸਵੇਰੇ ਆਉਂਦੀ
ਜੇ ਕਰ ਇਸ ਨੇ ਵੀ ਆਉਣਾ ਸੀ
ਇਹਦੇ ਨਾਲੋਂ ਤਾਂ ਚੰਗਾ ਸੀ
ਕਾਹਵਾ–ਖਾਨੇ ਦੀ ਬੁੱਕਲ ਵਿਚ
ਕਾਫ਼ੀ ਦੇ ਦੋ ਘੁੱਟ ਨਿਗਲ ਕੇ
ਸਿਗਰਟ ਧੁਖਾ ਕੇ ਬਹਿ ਰਹਿਣਾ ਸੀ
ਸਰਮਿਡ–ਮੱਛੀ ਜਹੀਆਂ ਕੁੜੀਆਂ
ਵੇਖਣ ਮਾਤਰ ਸੜਕਾਂ ਉੱਤੇ
ਯਾਰਾਂ ਦੇ ਸੰਗ ਭੌਂ ਲੈਣਾ ਸੀ
ਥੱਕ ਟੁੱਟ ਕੇ ਸੌਂ ਰਹਿਣਾ ਸੀ

ਘਰ ਬਹਿ ਕੇ ਮੈਂ ਕੀਹ ਲੈਣਾ ਸੀ
ਘਰ ਬਹਿ ਕੇ ਮੈਂ ਕੀਹ ਲੈਣਾ ਸੀ ?

ਸਮਾਂ ਵੀ ਕਿੰਨੀ ਚੰਦਰੀ ਸ਼ੈ ਹੈ
ਕਿਸੇ ਪੁਰਾਣੇ ਅਮਲੀ ਵਾਕਣ
ਦਿਨ ਭਰ ਪੀ ਕੇ ਡੋਡੇ ਸੌਂਹਰਾ
ਗਲੀਆਂ ਤੇ ਬਾਜ਼ਾਰਾਂ ਦੇ ਵਿਚ
ਆਪਣੀ ਝੋਕ 'ਚ ਟੁਰਿਆ ਰਹਿੰਦੈ ।
ਨਾ ਕੁਝ ਸੁਣਦੈ ਨਾ ਕੁਝ ਕਹਿੰਦੈ ।
ਨਾ ਕਿਤੇ ਖੜ੍ਹਦੈ, ਨਾ ਕਿਤੇ ਬਹਿੰਦੈ ।
ਇਸ ਬਦਬੂ ਦੇ ਜਾਣ 'ਚ ਹਾਲੇ
ਯੁੱਗਾਂ ਜੇਡਾ ਇਕ ਪਲ ਰਹਿੰਦੈ ।

ਕਾਲੀਆਂ ਕਾਲੀਆਂ ਜੀਭਾਂ ਜੇਹੀਆਂ
ਮੇਰੀ ਹੱਥ–ਘੜੀ ਦੀਆਂ ਸੂਈਆਂ
ਮੇਰੀ ਹਿੱਕ ਵਿਚ ਲੰਮੇ ਲੰਮੇ
ਕੰਡਿਆਂ ਵਾਕਣ ਪੁੜੀਆਂ ਹੋਈਆਂ
ਹਫ਼ੀਆਂ ਹਫ਼ੀਆਂ ਭੱਜ ਭੱਜ ਮੋਈਆਂ
ਦਿਨ ਭਰ ਸਮੇਂ ਦੇ ਖੂਹੇ ਉੱਤੇ

ਬੈਲਾਂ ਵਾਕਣ ਜੋਈਆਂ ਹੋਈਆਂ
ਗ਼ਮ ਦੇ ਪਾਣੀ ਸੰਗ ਸਿੰਜਣ ਲਈ
ਮੇਰੇ ਦਿਲ ਦੀਆਂ ਬੰਜਰ ਰੋਹੀਆਂ
ਅੱਜ ਦੀਆਂ ਸ਼ਾਮਾਂ ਐਵੇਂ ਗਈਆਂ ।

ਰੱਬ ਕਰੇ ਬਦਬੂ ਦੀ ਢੇਰੀ
ਛੇਤੀ ਜਾਵੇ, ਛੇਤੀ ਜਾਵੇ
ਜਾਂ ਰੱਬ ਕਰ ਕੇ ਬਹੁ–ਰੂਪਣੀ
ਚੋਰਾਂ ਦੇ ਸੰਗ ਉੱਧਲ ਜਾਵੇ
ਜਾਂ ਕੋਈ ਐਸਾ ਮੰਤਰ ਚੱਲੇ
ਇਹ ਕਮਬਖ਼ਤ ਭਸਮ ਹੋ ਜਾਵੇ
ਇਸ ਮਨਹੂਸ ਨੇ ਖ਼ੌਰੇ ਕਦ ਤਕ
ਮੇਰਾ ਜ਼ਿਹਨ ਹੈ ਚੱਟਦੇ ਰਹਿਣਾ
ਮੈਂ ਤਾਂ ਹੋਰ ਕਿਸੇ ਸੰਗ ਰਾਤ
ਨੱਚਣ ਬਾਲ–ਰੂਮ ਹੈ ਜਾਣਾ ।
ਬੇਹਾ ਖ਼ੂਨ
ਖ਼ੂਨ ।
ਬੇਹਾ ਖ਼ੂਨ ।
ਮੈਂ ਹਾਂ, ਬੇਹਾ ਖ਼ੂਨ ।

ਨਿੱਕੀ ਉਮਰੇ ਭੋਗ ਲਈ
ਅਸਾਂ ਸੈ ਚੁੰਮਣਾਂ ਦੀ ਜੂਨ ।

ਪਹਿਲਾ ਚੁੰਮਣ ਬਾਲ–ਵਰੇਸੇ
ਟੁਰ ਸਾਡੇ ਦਰ ਆਇਆ
ਉਹ ਚੁੰਮਣ ਮਿੱਟੀ ਦੀ ਬਾਜ਼ੀ
ਦੋ ਪਲ ਖੇਡ ਗਵਾਇਆ
ਦੂਜਾ ਚੁੰਮਣ ਜੋ ਸਾਨੂੰ ਜੁੜਿਆ
ਉਹ ਸਾਡੇ ਮੇਚ ਨਾ ਆਇਆ
ਉਸ ਮਗਰੋਂ ਸੈ ਚੁੰਮਣ ਜੁੜਿਆ
ਪਰ ਹੋਠੀਂ ਨਾ ਲਾਇਆ
ਮੁੜ ਨਾ ਪਾਪ ਕਮਾਇਆ ।

ਪਰ ਇਹ ਕੇਹਾ ਅੱਜ ਦਾ ਚੁੰਮਣ
ਗਲ ਸਾਡੇ ਲੱਗ ਰੋਇਆ
ਹੋਠਾਂ ਦੀ ਦਹਿਲੀਜ਼ ਸਿਉਂਕੀ
ਤੇ ਚਾਨਣ ਜਿਸ ਚੋਇਆ
ਇਹ ਚੁੰਮਣ ਸਾਡਾ ਸੱਜਣ ਦਿਸਦਾ
ਇਹ ਸਾਡਾ ਮਹਿਰਮ ਹੋਇਆ

ਡੂੰਘੀ ਢਾਬ ਹਿਜਰ ਦੀ ਸਾਡੀ
ਡੁੱਬ ਮੋਇਆ, ਡੁੱਬ ਮੋਇਆ
ਸਾਡਾ ਤਨ–ਮਨ ਹਰਿਆ ਹੋਇਆ ।
ਪਰ ਇਹ ਕਿਹਾ ਕੁ ਦਿਲ–ਪਰਚਾਵਾ
ਪਰ ਇਹ ਕਿਹਾ ਸਕੂਨ ?
ਮੈਂ ਹਾਂ, ਬੇਹਾ–ਖ਼ੂਨ ।

ਖ਼ੂਨ ।
ਬੇਹਾ ਖ਼ੂਨ ।
ਬਾਜ਼ੇ ਨੂੰ ਇਕ ਤਿਤਲੀ ਕਹਿਣਾ
ਇਹ ਹੈ ਨਿਰਾ ਜਨੂਨ
ਬਾਲ–ਵਰੇਸੇ ਜਿਹੜਾ ਮਰਿਆ
ਉਸ ਚੁੰਮਣ ਦੀ ਊਣ
ਮਰ–ਮੁੱਕ ਕੇ ਵੀ ਕਰ ਨਾ ਸਕਦਾ
ਪੂਰੀ ਬੇਹਾ–ਖ਼ੂਨ
ਭਾਵੇਂ ਇਹ ਬ੍ਰਹਿਮੰਡ ਵੀ ਫੋਲੇ
ਜਾਂ ਫਿਰ ਅਰੂਨ ਵਰੂਨ
ਇਹ ਵੀ ਇਕ ਜਨੂਨ
ਮੈਂ ਹਾਲੇ ਤਾਜ਼ੇ ਦਾ ਤਾਜ਼ਾ

ਸਮਝੇ ਮੇਰਾ ਖ਼ੂਨ
ਨਿੱਕੀ ਉਮਰੇ ਮਾਣ ਲਈ
ਜਿਸ ਸੈ ਚੁੰਮਣਾਂ ਦੀ ਜੂਨ ।

ਖ਼ੂਨ ।
ਬੇਹਾ–ਖ਼ੂਨ ।
ਮੈਂ ਹਾਂ ਬੇਹਾ–ਖ਼ੂਨ ।
ਮੀਲ ਪੱਥਰ
ਮੈਂ ਮੀਲ ਪੱਥਰ, ਹਾਂ ਮੀਲ ਪੱਥਰ
ਮੇਰੇ ਮੱਥੇ 'ਤੇ ਹੈਨ ਪੱਕੇ
ਇਹ ਕਾਲੇ ਬਿਰਹੋਂ ਦੇ ਚਾਰ ਅੱਖਰ
ਮੇਰਾ ਜੀਵਨ ਕੁਝ ਇਸ ਤਰ੍ਹਾਂ ਹੈ
ਜਿਸ ਤਰ੍ਹਾਂ ਕਿ ਕਿਸੇ ਗਰਾਂ ਵਿਚ
ਥੋਹਰਾਂ ਮੱਲੇ ਉਜਾੜ ਦੈਰੇ 'ਚ
ਰਹਿੰਦਾ ਹੋਵੇ ਮਲੰਗ ਫੱਕਰ
ਤੇ ਜੂਠੇ ਟੁੱਕਾਂ ਦੀ ਆਸ ਲੈ ਕੇ
ਦਿਨ ਢਲੇ ਜੋ ਗਰਾਂ 'ਚ ਆਵੇ
ਤੇ ਬਿਨ ਬੁਲਾਇਆਂ ਹੀ ਪਰਤ ਜਾਵੇ
'ਔਂ–ਲੱਖਾ' ਕਹਿ ਤੇ ਮਾਰ ਚੱਕਰ

ਮੈਂ ਮੀਲ ਪੱਥਰ, ਹਾਂ ਮੀਲ ਪੱਥਰ ।
ਮੈਂ ਜ਼ਿੰਦਗਾਨੀ ਦੇ ਕਾਲੇ ਰਾਹ ਦੇ
ਐਸੇ ਬੇ–ਹਿੱਸ ਪੜਾਅ 'ਤੇ ਖੜ੍ਹਿਆਂ
ਜਿਤੇ ਖ਼ਾਬਾਂ ਦੇ ਨੀਲੇ ਰੁੱਖਾਂ 'ਚੋਂ
ਪੌਣ ਪੀਲੀ ਜਿਹੀ ਵਗ ਰਹੀ ਏ
ਅੱਗ ਸਿਵਿਆਂ ਦੀ ਮਘ ਰਹੀ ਏ
ਕਦੇ ਕਦੇ ਕੋਈ ਗ਼ਮਾਂ ਦਾ ਪੰਛੀ
ਪਰਾਂ ਨੂੰ ਆਪਣੇ ਹੈ ਫੜਫੜਾਂਦਾ
ਤੇ ਉਮਰ ਮੇਰੀ ਦੇ ਪੀਲੇ ਅਰਸ਼ੋਂ
ਕੋਈ ਸਿਤਾਰਾ ਹੈ ਟੁੱਟ ਜਾਂਦਾ
ਤੇ ਚਾਂਦੀ–ਵੰਨਾ ਖ਼ਾਬ ਮੇਰਾ
ਸਮੇਂ ਦਾ ਹਰੀਅਲ ਹੈ ਟੁੱਕ ਜਾਂਦਾ
ਵਿੰਹਦੇ ਵਿੰਹਦੇ ਹੀ ਨੀਲੇ ਖ਼ਾਬਾਂ ਦਾ
ਸਾਰਾ ਜੰਗਲ ਹੈ ਸੁੱਕ ਜਾਂਦਾ ।
ਫੇਰ ਦਿਲ ਦੀ ਮਾਯੂਸ ਵਾਦੀ 'ਚ
ਤਲਖ਼ ਘੜੀਆਂ ਦੇ ਜ਼ਰਦ ਪੱਤਰ
ਉੱਚੀ ਉੱਚੀ ਪੁਕਾਰਦੇ ਨੇ
ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ
ਉਹ ਝੂਠ ਥੋੜ੍ਹਾ ਹੀ ਮਾਰਦੇ ਨੇ

ਉਹ ਠੀਕ ਹੀ ਤਾਂ ਪੁਕਾਰਦੇ ਨੇ
ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ ।

ਮੇਰੇ ਪੈਰਾਂ ਦੇ ਨਾਲ ਖਹਿੰਦੀ
ਇਕ ਸੜਕ ਜਾਂਦੀ ਹੈ ਉਸ ਸ਼ਹਿਰ ਨੂੰ
ਸ਼ਹਿਰ ਜਿਸ ਦੇ ਹੁਸੀਨ ਮਹਿਲਾਂ 'ਚ
ਇਸ਼ਕ ਮੇਰਾ ਗਵਾਚਿਆ ਹੈ
ਸ਼ਹਿਰ ਜਿਸ ਨੂੰ ਕਿ ਆਸ਼ਕਾਂ ਨੇ
ਸ਼ਹਿਰ ਪਰੀਆਂ ਦਾ ਆਖਿਆ ਹੈ ।

ਸ਼ਹਿਰ ਜਿਸ ਦੀ ਕਿ ਹਰ ਗਲੀ
ਹਾਏ, ਗੀਤ ਵਰਗੀ ਨੁਹਾਰ ਦੀ ਹੈ
ਸ਼ਹਿਰ ਜਿਸ ਦੇ ਹੁਸੀਨ ਪੱਟਾਂ 'ਚ
ਰਾਤ ਸ਼ਬਨਮ ਗੁਜ਼ਾਰਦੀ ਹੈ
ਤੇ ਹੋਰ ਦੂਜੀ ਕੋਈ ਸੜਕ ਜਾਂਦੀ ਹੈ
ਮੇਰੇ ਪੈਰਾਂ 'ਚੋਂ ਉਸ ਸ਼ਹਿਰ ਨੂੰ
ਸ਼ਹਿਰ ਜਿਸ ਦੀ ਕਿ ਪਾਕ ਮਿੱਟੀ ਦਾ
ਖ਼ੂਨ ਪੀ ਕੇ ਮੈਂ ਜਨਮ ਲੀਤੈ
ਸ਼ਹਿਰ ਜਿਦ੍ਹੀਆਂ ਕਿ ਦੁਧਨੀਆਂ 'ਚੋਂ

ਮਾਸੂਮੀਅਤ ਦਾ ਦੁੱਧ ਪੀਤੈ
ਸ਼ਹਿਰ ਜਿਸ ਦੇ ਬੇਰੰਗ ਚਿਹਰੇ 'ਤੇ
ਝੁਰੜੀਆਂ ਦੇ ਨੇ ਝਾੜ ਫੈਲੇ
ਸ਼ਹਿਰ ਜਿਸ ਦੇ ਕਿ ਸੀਨੇ ਅੰਦਰ ਨੇ
ਗੁਰਬਤਾਂ ਦੇ ਪਹਾੜ ਫੈਲੇ
ਸ਼ਹਿਰ ਜਿਸ ਦੇ ਹੁਸੀਨ ਨੈਣਾਂ ਦੇ
ਦੋਵੇਂ ਦੀਵੇ ਹੀ ਹਿੱਸ ਚੁੱਕੇ ਨੇ
ਸ਼ਹਿਰ ਜਿਸ ਦੇ ਜਨਾਜ਼ਿਆਂ ਲਈ
ਖ਼ਰੀਦੇ ਕਫ਼ਨ ਵੀ ਵਿਕ ਚੁੱਕੇ ਨੇ ।

ਤੇ ਹੋਰ ਤੀਜੀ ਕੋਈ ਸੜਕ ਜਾਂਦੀ ਹੈ
ਮੇਰੇ ਪੈਰਾਂ 'ਚੋਂ ਉਸ ਸ਼ਹਿਰ ਨੂੰ
ਸ਼ਹਿਰ ਜਿਦ੍ਹੀਆਂ ਮੁਲੈਮ ਸੜਕਾਂ 'ਤੇ
ਜਾ ਕੇ ਕੋਈ ਕਦੇ ਨਹੀਂ ਮੁੜਦਾ
ਇਹ ਸਮਝ ਲੀਤਾ ਜਾਂਦਾ ਹੈ ਮੁਰਦਾ ।

ਤੇ ਹੋਰ ਚੌਥੀ ਕੋਈ ਸੜਕ ਜਾਂਦੀ ਹੈ
ਮੇਰੇ ਪੈਰਾਂ 'ਚੋਂ ਉਸ ਸ਼ਹਿਰ ਨੂੰ
ਸ਼ਹਿਰ ਜਿਸ ਦੇ ਕਾਲੇ ਬਾਗ਼ਾਂ 'ਚ

ਸਿਰਫ਼ ਆਸਾਂ ਦੀ ਪੌਣ ਜਾਵੇ
ਕਦੇ ਕਦੇ ਹਾਂ ਓਸ ਜੂਹ 'ਚੋਂ
ਕੁਝ ਇਸ ਤਰ੍ਹਾਂ ਦੀ ਆਵਾਜ਼ ਆਵੇ
ਓ ਮੀਲ ਪੱਥਰ ! ਓ ਮੀਲ ਪੱਥਰ !
ਆਬਾਦ ਕਰਨੇ ਨੇ ਤੂੰ ਹੀ ਰੱਕੜ
ਤੂੰ ਹੀ ਧਰਤੀ ਦਾ ਕੋਝ ਵਰਨੈਂ
ਤੂੰ ਹੀ ਕਰਨੀ ਫ਼ਜ਼ਾ ਮੁਅੱਤਰ
ਤੂੰ ਹੀ ਸੇਜਾਂ ਨੂੰ ਮਾਨਣਾ
ਸੌਂ ਕੇ ਪਹਿਲਾਂ ਤੂੰ ਵੇਖ ਸੱਥਰ ।
ਪਰ ਮੈਂ ਛੇਤੀ ਹੀ ਸਮਝ ਜਾਂਦਾ
ਇਹ ਮੇਰੇ ਖ਼ਾਬਾਂ ਦਾ ਸ਼ੋਰ ਹੀ ਹੈ
ਜੋ ਲਾ ਰਿਹਾ ਹੈ ਜ਼ਿਹਨ 'ਚ ਚੱਕਰ
ਮੈਂ ਸਮਝਦਾ ਹਾਂ, ਮੈਂ ਸਮਝਦਾ ਹਾਂ
ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ ।

ਮੇਰੇ ਮੱਥੇ ਤੋਂ ਆਉਣ ਵਾਲੇ
ਇਹ ਲੋਕ ਪੜ੍ਹ ਕੇ ਕਿਹਾ ਕਰਨਗੇ
ਇਹ ਉਹ ਵਿਚਾਰੀ ਬਦਬਖ਼ਤ ਰੂਹ ਹੈ
ਕਿ ਜਿਹੜੀ ਹਿਰਨਾਂ ਦੇ ਸਿੰਙਾਂ ਉੱਤੇ

ਉਦਾਸ ਲਮ੍ਹਿਆਂ ਨੂੰ ਫੜਣ ਖ਼ਾਤਿਰ
ਉਮਰ ਸਾਰੀ ਚੜ੍ਹ ਰਹੀ ਏ ।
ਇਹ ਉਹ ਹੈ ਜਿਸ ਨੂੰ
ਕਿ ਹੱਠ ਦੇ ਫੁੱਲਾਂ ਦੀ
ਮਹਿਕ ਪਿਆਰੀ ਬੜੀ ਰਹੀ ਏ
ਇਹ ਉਹ ਹੈ ਜਿਸ ਨੂੰ ਕਿ ਨਿੱਕੀ ਉਮਰੇ
ਉਡਾ ਕੇ ਲੈ ਗਏ ਗ਼ਮਾਂ ਦੇ ਝੱਖੜ
ਵਫ਼ਾ ਦੇ ਸੂਹੇ ਦੁਮੇਲ ਉੱਤੇ
ਇਹ ਮੀਲ–ਪੱਥਰ, ਹਾਂ ਮੀਲ–ਪੱਥਰ ।

ਉਹ ਠੀਕ ਹੀ ਤਾਂ ਕਿਹਾ ਕਰਨਗੇ
ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ ।
ਮੈਂ ਲੋਚਦਾ ਹਾਂ ਕਿ ਇਸ ਚੁਰਾਹੇ ਤੋਂ
ਮੈਨੂੰ ਕੋਈ ਉਜਾੜ ਦੇਵੇ
ਤੇ ਮੇਰੇ ਮੱਥੇ ਦੇ ਕਾਲੇ ਅੱਖ਼ਰਾਂ 'ਤੇ
ਕੋਟ ਚੂਨੇ ਦਾ ਚਾੜ੍ਹ ਦੇਵੇ
ਜਾਂ ਅੱਗ ਫ਼ੁਰਕਤ ਦੀ ਦਿਨੇਂ ਦੀਵੀਂ
ਵਿਚ ਚੁਰਾਹੇ ਦੇ ਸਾੜ ਦੇਵੇ
ਮੈਂ ਸੋਚਦਾ ਹਾਂ ਜੇ ਪਿਘਲ ਜਾਵਣ

ਇਹ ਬਦਨਸੀਬੀ ਦੇ ਕਾਲੇ ਕੱਕਰ

ਮੈਂ ਸੋਚਦਾ ਹਾਂ ਜੇ ਬਦਲ ਜਾਵਣ

ਮੇਰੀ ਕਿਸਮਤ ਦੇ ਸਭ ਨਛੱਤਰ

ਮੈਂ ਮਨੁੱਖਤਾ ਦੇ ਨਾਮ ਸੁੱਖਾਂਗਾ

ਆਪਣੇ ਗੀਤਾਂ ਦੇ ਸੋਨ–ਛੱਤਰ

ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ

ਮੇਰੇ ਮੱਥੇ 'ਤੇ ਹੈਨ ਪੱਕੇ

ਇਹ ਕਾਲੇ ਬਿਰਹੋਂ ਦੇ ਚਾਰ ਅੱਖਰ

ਮੈਂ ਮੀਲ–ਪੱਥਰ, ਹਾਂ ਮੀਲ–ਪੱਥਰ ।

ਲਾਜਵੰਤੀ ਸ਼ਿਵ ਕੁਮਾਰ ਬਟਾਲਵੀ

ਵਾਸਤਾ ਈ ਮੇਰਾ

ਵਾਸਤਾ ਈ ਮੇਰਾ

ਮੇਰੇ ਦਿਲ ਦਿਆ ਮਹਿਰਮਾ ਵੇ

ਫੁੱਲੀਆਂ ਕਨੇਰਾਂ ਘਰ ਆ

ਲੱਗੀ ਤੇਰੀ ਦੀਦ ਦੀ

ਵੇ ਤੇਹ ਸਾਡੇ ਦੀਦਿਆਂ ਨੂੰ

ਇਕ ਘੁੱਟ ਚਾਨਣੀ ਪਿਆ ।

ਕਾਲੇ ਕਾਲੇ ਬਾਗ਼ਾਂ ਵਿਚੋਂ
ਚੰਨਣ ਮੰਗਾਨੀ ਆਂ ਵੇ
ਦੇਨੀ ਆਂ ਮੈਂ ਚੌਕੀਆਂ ਘੜਾ
ਸੋਨੇ ਦਾ ਮੈਂ ਗੜਵਾ
ਤੇ ਗੰਗਾ ਜਲ ਦੇਨੀ ਆਂ ਵੇ
ਮਲ ਮਲ ਵਟਣਾ ਨਹਾ ।

ਸੂਹਾ ਰੰਗ ਆਥਣਾ
ਲਲਾਰਨਾਂ ਤੋਂ ਮੰਗ ਕੇ ਵੇ
ਦੇਨੀ ਆਂ ਮੈਂ ਚੀਰਾ ਵੀ ਰੰਗਾ
ਸ਼ੀਸ਼ਾ ਬਣ ਬਹਿਨੀ ਆਂ
ਮੈਂ ਤੇਰੇ ਸਾਹਵੇਂ ਢੋਲਣਾ ਵੇ
ਇਕ ਤੰਦ ਸੁਰਮੇ ਦੀ ਪਾ ।

ਨਿੱਤ ਤੇਰੇ ਬਿਰਹੇ ਨੂੰ
ਛਿਛੜੇ ਵੇ ਆਦਰਾਂ ਦੇ
ਹੁੰਦੇ ਨਹੀਓਂ ਸਾਡੇ ਤੋਂ ਖੁਆ

ਟੁੱਕ ਚੱਲੇ ਬੇਰੀਆਂ ਵੇ
ਰਾ–ਤੋਤੇ ਰੂਪ ਦੀਆਂ
ਮਾਲੀਆ ਵੇ ਆਣ ਕੇ ਉਡਾ ।

ਰੁੱਖਾਂ ਸੰਗ ਰੁੱਸ ਕੇ
ਹੈ ਟੁਰ ਗਈ ਪੇਕੜੇ ਵੇ
ਸਾਵੀ ਸਾਵੀ ਪੱਤਿਆਂ ਦੀ ਭਾ
ਰੁੱਤਾਂ ਦਾ ਸਪੇਰਾ ਅੱਜ
ਭੌਰਿਆ ਦੀ ਜੀਭ ਉੱਤੇ
ਗਿਆ ਈ ਸਪੋਲੀਆ ਲੜਾ ।

ਥੱਕੀ ਥੱਕੀ ਯਾਦ ਤੇਰੀ
ਆਈ ਸਾਡੇ ਵਿਹੜੇ ਵੇ
ਦਿੱਤੇ ਅਸਾਂ ਪਲੰਘ ਵਿਛਾ
ਮਿੱਠੀ ਮਿੱਠੀ ਮਹਿਕ
ਚੰਬੇਲੀਆਂ ਦੀ ਪਹਿਰਾ ਦੇਂਦੀ
ਅੱਧੀ ਰਾਤੀਂ ਗਈ ਊ ਜਗਾ ।

ਮਾੜੀ ਮਾੜੀ ਹੋਵੇ ਵੇ

ਕਲੇਜੜੇ 'ਚ ਪੀੜ ਜੇਹੀ

ਠੰਡੀ ਠੰਡੀ ਵਗਦੀ ਊ ਵਾ

ਪੈਣ ਪਈਆਂ ਦੰਦਲਾਂ ਵੇ

ਨਦੀ ਦਿਆਂ ਪਾਣੀਆਂ ਨੂੰ

ਨ੍ਹਾਉਂਦੀ ਕੋਈ ਵੇਖ ਕੇ ਸ਼ੁਆ ।

ਪਿੰਡ ਦੀਆਂ ਢੱਕੀਆਂ 'ਤੇ

ਲੱਕ ਲੱਕ ਉੱਗਿਆ ਵੇ

ਪੀਲਾ ਪੀਲਾ ਕਿਰਨਾਂ ਦਾ ਘਾਹ

ਰੁਕ ਰੁਕ ਹੋਈਆਂ

ਤਰਕਾਲਾਂ ਸਾਨੂੰ ਚੰਨਣਾ ਵੇ

ਹੋਰ ਸਾਥੋਂ ਰੁਕਿਆ ਨਾ ਜਾ ।

ਖੇਡੇ ਤੇਰਾ ਦੁਖੜਾ

ਅੰਞਾਣਾ ਸਾਡੇ ਆਂਙਣੇ ਜੇ

ਦੇਨੀ ਆਂ ਤੜਾਗੀਆਂ ਬਣਾ

ਮਾਰ–ਮਾਰ ਅੱਡੀਆਂ

ਜੇ ਨੱਚੇ ਤੇਰੀ ਵੇਦਨਾ ਵੇ

ਦੇਨੀ ਆਂ ਮੈਂ ਝਾਂਜਰਾਂ ਘੜਾ ।

ਉੱਡੀ ਉੱਡੀ ਰੋਹੀਆਂ ਵੱਲੋਂ
ਆਈ ਡਾਰ ਲਾਲੀਆਂ ਦੀ
ਦਿਲ ਦਾ ਗਈ ਬੂਟੜਾ ਹਿਲਾ
ਥੱਕ ਗਈ ਚੁਬਾਰਿਆਂ 'ਤੇ
ਕੰਙਣੀ ਖਿਲਾਰਦੀ ਮੈਂ
ਬੈਠ ਗਈ ਉ ਝੰਗੀਆਂ 'ਚ ਜਾ ।

ਸੋਹਣਿਆਂ ਦੁਮੇਲਾਂ ਦੀ
ਬਲੌਰੀ ਜਿਹੀ ਅੱਖ ਉੱਤੇ
ਬੱਦਲਾਂ ਦਾ ਮਹਿਲ ਪੁਆ
ਸੂਰਜੇ ਤੇ ਚੰਨ ਦੀਆਂ
ਬਾਰੀਆਂ ਰਖਾ ਦੇ ਵਿਚ
ਤਾਰਿਆਂ ਦਾ ਮੋਤੀਆ ਲੁਆ ।

ਵਾਸਤਾ ਈ ਮੇਰਾ
ਮੇਰੇ ਦਿਲ ਦਿਆ ਮਹਿਰਮਾ ਵੇ
ਫੁੱਲੀਆਂ ਕਨੇਰਾਂ ਘਰ ਆ
ਲੱਗੀ ਤੇਰੀ ਦੀਦ ਦੀ

ਵੇ ਤੇਹ ਸਾਡੇ ਦੀਦਿਆਂ ਨੂੰ
ਇਕ ਘੁੱਟ ਚਾਨਣੀ ਪਿਆ ।

ਯਾਦ

ਇਹ ਕਿਸ ਦੀ ਅੱਜ ਯਾਦ ਹੈ ਆਈ
ਚੰਨ ਦਾ ਲੌਂਗ ਬੁਰਜੀਆਂ ਵਾਲਾ
ਪਾ ਕੇ ਨੱਕ ਵਿਚ ਰਾਤ ਹੈ ਆਈ
ਪੁੱਤਰ ਪਲੇਠੀ ਦਾ ਮੇਰਾ ਬਿਰਹਾ
ਫਿਰੇ ਚਾਨਣੀ ਕੁੱਛੜ ਚਾਈ
ਇਹ ਕਿਸ ਦੀ ਅੱਜ ਯਾਦ ਹੈ ਆਈ ।

ਉੱਡਦੇ ਬੱਦਲਾਂ ਦਾ ਇਕ ਖੰਡਰ
ਵਿਚ ਚੰਨੇ ਦੀ ਮੱਕੜੀ ਬੈਠੀ
ਬਿੱਟ–ਬਿੱਟ ਦੇਖੇ ਭੁੱਖੀ–ਭਾਣੀ
ਤਾਰਿਆਂ ਵੱਲੇ ਨੀਝ ਲਗਾਈ
ਰਿਸ਼ਮਾਂ ਦਾ ਇਕ ਜਾਲ ਵਿਛਾਈ
ਇਹ ਕਿਸ ਦੀ ਅੱਜ ਯਾਦ ਹੈ ਆਈ ।

ਉਫ਼ਕ ਜਿਵੇਂ ਸੋਨੇ ਦੀ ਮੁੰਦਰੀ
ਚੰਨ ਜਿਵੇਂ ਵਿਚ ਸੁੱਚਾ ਥੇਵਾ

ਧਰਤੀ ਨੂੰ ਅੱਜ ਗਗਨਾਂ ਭੇਜੀ
ਪਰ ਧਰਤੀ ਦੇ ਮੇਚ ਨਾ ਆਈ
ਵਿਰਥਾ ਸਾਰੀ ਗਈ ਘੜਾਈ
ਇਹ ਕਿਸ ਦੀ ਅੱਜ ਯਾਦ ਹੈ ਆਈ ।

ਰਾਤ ਜਿਵੇਂ ਕੋਈ ਕੁੜੀ ਝਿਊਰੀ
ਪਾ ਬੱਦਲਾਂ ਦਾ ਪਾਟਾ ਝੱਗਾ
ਚੁੱਕੀ ਚੰਨ ਦੀ ਚਿੱਬੀ ਗਾਗਰ
ਧਰਤੀ ਦੇ ਖੂਹੇ 'ਤੇ ਆਈ
ਟੁਰੇ ਵਿਚਾਰੀ ਊਂਧੀ ਪਾਈ
ਇਹ ਕਿਸ ਦੀ ਅੱਜ ਯਾਦ ਹੈ ਆਈ ।

ਅੰਬਰ ਦੇ ਅੱਜ ਕੱਲਰੀ ਥੇਹ 'ਤੇ
ਤਾਰੇ ਜੀਕਣ ਰੁਲਦੇ ਠੀਕਰ
ਚੰਨ ਕਿਸੇ ਫੱਕਰ ਦੀ ਦੇਹਰੀ
ਵਿਚ ਰਿਸ਼ਮਾਂ ਦਾ ਮੇਲਾ ਲੱਗਾ
ਪੀੜ ਮੇਰੀ ਅੱਜ ਵੇਖਣ ਆਈ
ਇਹ ਕਿਸ ਦੀ ਅੱਜ ਯਾਦ ਹੈ ਆਈ ।

ਇਹ ਕਿਸ ਦੀ ਅੱਜ ਯਾਦ ਹੈ ਆਈ
ਚੰਨ ਦਾ ਲੌਂਗ ਬੁਰਜੀਆਂ ਵਾਲਾ
ਪਾ ਕੇ ਨੱਕ ਵਿਚ ਰਾਤ ਹੈ ਆਈ
ਪੁੱਤਰ ਪਲੇਠੀ ਦਾ ਮੇਰਾ ਬਿਰਹਾ
ਫਿਰੇ ਚਾਨਣੀ ਕੁੱਛੜ ਚਾਈ
ਇਹ ਕਿਸ ਦੀ ਅੱਜ ਯਾਦ ਹੈ ਆਈ ।
ਮਾਏ ਨੀ ਮਾਏ
ਮਾਏ ਨੀ ਮਾਏ
ਮੇਰੇ ਗੀਤਾਂ ਦੇ ਨੈਣਾਂ ਵਿਚ
ਬਿਰਹੋਂ ਦੀ ਰੜਕ ਪਵੇ
ਅੱਧੀ ਅੱਧੀ ਰਾਤੀਂ
ਉੱਠ ਰੋਣ ਮੋਏ ਮਿੱਤਰਾਂ ਨੂੰ
ਮਾਏ ਸਾਨੂੰ ਨੀਂਦ ਨਾ ਪਵੇ ।

ਭੇਂ ਭੇਂ ਸੁਗੰਧੀਆਂ 'ਚ
ਬੰਨ੍ਹਾਂ ਫੇਹੇ ਚਾਨਣੀ ਦੇ
ਤਾਂ ਵੀ ਸਾਡੀ ਪੀੜ ਨਾ ਸਵੇ
ਕੋਸੇ ਕੋਸੇ ਸਾਹਾਂ ਦੀ
ਮੈਂ ਕਰਾਂ ਜੇ ਟਕੋਰ ਮਾਏ

ਸਗੋਂ ਸਾਨੂੰ ਖਾਣ ਨੂੰ ਪਵੇ ।

ਆਪੇ ਨੀ ਮੈਂ ਬਾਲੜੀ
ਮੈਂ ਹਾਲੇ ਆਪ ਮੱਤਾਂ ਜੋਗੀ
ਮੱਤ ਕਿਹੜਾ ਏਸ ਨੂੰ ਦਵੇ
ਆਖ ਸੂ ਨੀ ਮਾਏ ਇਹਨੂੰ
ਰੋਵੇ ਬੁੱਲ੍ਹ ਚਿੱਥ ਕੇ ਨੀ,
ਜੱਗ ਕਿਤੇ ਸੁਣ ਨਾ ਲਵੇ ।

ਆਖ ਸੂ ਨੀ ਖਾ ਲਏ ਟੁੱਕ
ਹਿਜਰਾਂ ਦਾ ਪੱਕਿਆ
ਲੇਖਾਂ ਦੇ ਨੀ ਪੁੱਠੜੇ ਤਵੇ
ਚੱਟ ਲਏ ਤ੍ਰੇਲ ਲੂਣੀ
ਗ਼ਮਾਂ ਦੇ ਗੁਲਾਬ ਤੋਂ ਨੀ
ਕਾਲਜੇ ਨੂੰ ਹੌਂਸਲਾ ਰਵ੍ਹੇ ।

ਕਿਹੜਿਆਂ ਸਪੇਰਿਆਂ ਤੋਂ
ਮੰਗਾਂ ਕੁੰਜ ਮੇਲ ਦੀ ਮੈਂ
ਮੇਲ ਦੀ ਕੋਈ ਕੁੰਜ ਦਵੇ

ਕਿਹੜਾ ਇਹਨਾਂ ਦੱਮਾਂ ਦਿਆਂ
ਲੋਭੀਆਂ ਦੇ ਦਰਾਂ ਉੱਤੇ
ਵਾਂਗ ਖੜ੍ਹਾ ਜੋਗੀਆਂ ਰਵ੍ਹੇ ।

ਪੀੜੇ ਨੀ ਪੀੜੇ
ਇਹ ਪਿਆਰ ਐਸੀ ਤਿਤਲੀ ਹੈ
ਜਿਹੜੀ ਸਦਾ ਸੂਲ ਤੇ ਬਵ੍ਹੇ
ਪਿਆਰ ਐਸਾ ਭੌਰਾ ਹੈ ਨੀ
ਜਿਦ੍ਹੇ ਕੋਲੋਂ ਵਾਸ਼ਨਾ ਵੀ
ਲੱਖ ਕੋਹਾਂ ਦੂਰ ਹੀ ਰਵ੍ਹੇ ।

ਪਿਆਰ ਉਹ ਮਹੱਲ ਹੈ ਨੀ
ਜਿਦ੍ਹੇ 'ਚ ਪੰਖੇਰੂਆਂ ਦੇ
ਬਾਝ ਕੋਈ ਹੋਰ ਨਾ ਰਵ੍ਹੇ
ਪਿਆਰ ਐਸਾ ਆਂਙਣਾ ਹੈ
ਜਿਦ੍ਹੇ 'ਚ ਨੀ ਵਸਲਾਂ ਦਾ
ਰੱਤੜਾ ਨਾ ਪਲੰਘ ਡਵ੍ਹੇ ।

ਆਖ ਮਾਏ ਅੱਧੀ ਅੱਧੀ ਰਾਤੀਂ

ਮੋਏ ਮਿੱਤਰਾਂ ਦੇ

ਉੱਚੀ–ਉੱਚੀ ਨਾਂ ਨਾ ਲਵੇ

ਮਤੇ ਸਾਡੇ ਮੋਇਆਂ ਪਿੱਛੋਂ

ਜੱਗ ਇਹ ਸ਼ਰੀਕੜਾ ਨੀ

ਗੀਤਾਂ ਨੂੰ ਵੀ ਚੰਦਰਾ ਕਵ੍ਹੇ ।

ਮਾਏ ਨੀ ਮਾਏ

ਮੇਰੇ ਗੀਤਾਂ ਦੇ ਨੈਣਾਂ ਵਿਚ

ਬਿਰਹੋਂ ਦੀ ਰੜਕ ਪਵੇ

ਅੱਧੀ ਅੱਧੀ ਰਾਤੀਂ

ਉੱਠ ਰੋਣ ਮੋਏ ਮਿੱਤਰਾਂ ਨੂੰ

ਮਾਏ ਸਾਨੂੰ ਨੀਂਦ ਨਾ ਪਵੇ ।

ਲਾਜਵੰਤੀ

ਮੇਰੇ ਗੀਤਾਂ ਦੀ ਲਾਜਵੰਤੀ ਨੂੰ,

ਤੇਰੇ ਬਿਰਹੇ ਨੇ ਹੱਥ ਲਾਇਐ ।

ਮੇਰੇ ਬੋਲਾਂ ਦੇ ਜ਼ਰਦ ਪੱਤਿਆਂ ਨੇ,

ਤੇਰੀ ਸਰਦਲ 'ਤੇ ਸਿਰ ਨਿਵਾਇਐ ।

ਇਹ ਕੌਣ ਮਾਲੀ ਹੈ ਦਿਲ ਮੇਰੇ ਦਾ

ਚਮਨ ਜੋ ਫੱਗਣ 'ਚ ਵੇਚ ਚੱਲਿਐ,
ਇਹ ਕੌਣ ਭੌਰਾ ਹੈ ਜਿਸ ਨਿਖੱਤੇ ਨੇ
ਮੇਰੇ ਗ਼ਮ ਦੀ ਕਲੀ ਨੂੰ ਤਾਇਐ ।

ਉਹ ਕਿਹੜੀ ਕੰਜਕ ਸੀ ਪੀੜ ਮੇਰੀ ਦੀ
ਜਿਸ ਨੇ ਦੁਨੀਆਂ ਦੇ ਪੈਰ ਧੋਤੇ,
ਇਹ ਕਿਹੜੀ ਹਸਰਤ ਹੈ ਜਿਸ ਨੇ ਦਿਲ ਦੇ
ਵੀਰਾਨ ਵਿਹੜੇ 'ਚ ਚੌਕ ਵਾਹਿਐ ?

ਮੇਰੇ ਸਾਹਾਂ ਦੀ ਪੌਣ ਤੱਤੀ ਦਾ
ਕਿਹੜਾ ਬੁੱਲਾ ਖਲਾ 'ਚ ਘੁਲਿਐ,
ਇਹ ਕਿਹੜਾ ਹੰਝੂ ਹੈ ਮੇਰੇ ਨੈਣਾਂ ਦਾ
ਸ਼ਹਿਰ ਛੱਡ ਕੇ ਜੋ ਮੁਸਕਰਾਇਐ ?

ਮੇਰੀ ਉਮਰਾ ਦੀ ਲਾਜਵੰਤੀ ਨੂੰ,
ਤੇਰੇ ਬਿਰਹੇ ਨੇ ਹੱਥ ਲਾਇਐ ।
ਮੇਰੇ ਸਾਹਾਂ ਦੇ ਜ਼ਰਦ ਪੱਤਿਆਂ ਨੇ
ਤੇਰੀ ਸਰਦਲ 'ਤੇ ਸਿਰ ਨਿਵਾਇਐ ।

ਮੇਲ ਤੇਰੇ ਦੇ ਮੁੱਖ ਸੰਧੂਰੀ 'ਤੇ
ਪੈ ਗਈਆਂ ਨੇ ਵੇ ਹੋਰ ਛਾਹੀਆਂ,
ਹੋਰ ਗ਼ਮ ਦੇ ਹੁਸੀਨ ਮੁੱਖ 'ਤੇ
ਵੇ ਕਿੱਲ ਫੁਰਕਤ ਦਾ ਨਿਕਲ ਆਇਐ ।

ਟੁਰ ਚੱਲੀ ਹੈ ਬਾਹਰ ਜੋਗਣ
ਵੇ ਕਰਨ ਪੱਤਝੜ ਦਾ ਪਾਕ ਤੀਰਥ,
ਤਿਤਲੀਆਂ ਨੇ ਮਲੂਕ ਮੰਜਰੀ ਦਾ
ਪੀਠ ਮੱਥੇ 'ਤੇ ਤਿਲਕ ਲਾਇਐ ।

ਨੰਗੇ ਪੌਣਾਂ ਦੇ ਸੂਹਲ ਪੈਰਾਂ 'ਚ
ਕਿਰਨ ਚਾਨਣ ਦੀ ਚੁਭ ਗਈ ਹੈ,
ਬੀਮਾਰ ਬੱਦਲਾਂ ਦੇ ਗਲ 'ਚ ਰਾਤਾਂ
ਕਰਾ ਕੇ ਚੰਨ ਦਾ ਤਵੀਤ ਪਾਇਐ ।

ਯਾਦ ਮੇਰੀ ਦੀ ਲਾਜਵੰਤੀ ਨੂੰ
ਤੇਰੇ ਬਿਰਹੇ ਨੇ ਹੱਥ ਲਾਇਐ ।
ਪੀੜ ਮੇਰੀ ਦੇ ਜ਼ਰਦ ਪੱਤਿਆਂ ਨੇ
ਤੇਰੀ ਸਰਦਲ 'ਤੇ ਸਿਰ ਨਿਵਾਇਐ ।

ਬੀਤੇ ਵਰ੍ਹਿਆਂ ਦੇ ਗਹਿਰੇ ਸਾਗਰ 'ਚ
ਫੇਰ ਆਇਐ ਜਵਾਰ–ਭਾਟਾ,
ਸਿਦਕ ਮੇਰੇ ਦੇ ਸੰਖ, ਘੋਗੇ
ਮਲਾਹ ਸਮਿਆਂ ਦਾ ਚੁਗ ਲਿਆਇਐ ।

ਰਾਤੜੀ ਦੇ ਸਿਆਹ ਮੇਰੇ 'ਚ
ਖੂਹ ਚਾਨਣ ਦਾ ਗਿੜ ਰਿਹਾ ਹੈ,
ਚੁੱਪ ਦੀ ਮੈਂ ਮੁਲੈਮ ਗਾਧੀ 'ਤੇ
ਹਿਜਰ ਤੇਰੇ ਦਾ ਗ਼ਮ ਬਿਠਾਇਐ ।

ਹੰਝੂਆਂ ਦੀ ਝਲਾਰ ਨਿੱਤਰੀ 'ਚ
ਦੀਦ ਤੇਰੀ ਦਾ ਸੋਹਲ ਸੁਪਨਾ
ਵੇ ਸ਼ੌਂਕ ਮੇਰੇ ਨੇ ਮੁੜ ਨੁਹਾਇਐ ।

ਆਸ ਮੇਰੀ ਦੀ ਲਾਜਵੰਤੀ ਨੂੰ
ਤੇਰੇ ਬਿਰਹੇ ਨੇ ਹੱਥ ਲਾਇਐ ।
ਸਬਰ ਮੇਰੇ ਦੇ ਜ਼ਰਦ ਪੱਤਿਆਂ ਨੇ
ਤੇਰੀ ਸਰਦਲ 'ਤੇ ਸਿਰ ਨਿਵਾਇਐ ।

ਅੱਜ ਉਮੀਦਾਂ ਨੇ ਅੰਬਰਾਂ ਥੀਂ
ਹੈ ਸੋਨ–ਰਿਸ਼ਮਾਂ ਦੀ ਲਾਬ ਲਾਈ,
ਅੱਜ ਹਯਾਤੀ ਦੇ ਕਾਲੇ ਖੇਤਾਂ 'ਚ
ਤਾਰਿਆਂ ਦਾ ਮੈਂ ਕਣ ਬਿਜਾਇਐ ।

ਆਪਣੀ ਉਮਰਾ ਤੇ ਤੇਰੇ ਸਾਹਾਂ ਦੀ
ਮਹਿਕ ਨੂੰ ਹੈ ਮੈਂ ਜ਼ਰਬ ਦਿੱਤੀ,
ਯਾਦ ਤੇਰੀ ਦਾ ਇਕ ਹਾਸਿਲ...
ਤੇ ਸਿਫ਼ਰ ਬਾਕੀ ਜਵਾਬ ਆਇਐ ।

ਮੇਰੇ ਗੀਤਾਂ ਨੇ ਦਰਦ ਤੇਰੇ ਦੀ
ਖ਼ਾਨਗਾਹ 'ਤੇ ਵੇ ਪੜ੍ਹ ਕੇ ਕਲਮਾ,
ਸ਼ੁਹਰਤਾਂ ਦਾ ਵੇ ਮੁਰਗ਼ ਕਾਲਾ
ਹਲਾਲ ਕਰ ਕੇ ਨਜ਼ਰ ਚੜ੍ਹਾਇਐ ।
ਉੱਚੀਆਂ ਪਹਾੜੀਆਂ ਦੇ
ਉੱਚੀਆਂ ਪਹਾੜੀਆਂ ਦੇ
ਉਹਲੇ ਉਹਲੇ ਸੂਰਜਾ
ਰਿਸ਼ਮਾਂ ਦੀ ਲਾਬ ਪਿਆ ਲਾਏ ।

ਪੀਲੀ ਪੀਲੀ ਧੁੱਪੜੀ ਨੂੰ
ਭੰਨ ਭੰਨ ਪੋਟਿਆਂ ਥੀਂ
ਟੀਸੀਆਂ ਨੂੰ ਬਾਂਕੜੀ ਲੁਆਏ ।

ਗਿੱਟੇ ਗਿੱਟੇ ਪੌਣਾਂ ਵਿਚ
ਵਗਣ ਸੁਗੰਧੀਆਂ ਨੀ
ਨੀਂਦ ਪਈ ਪੰਖੇਰੂਆਂ ਨੂੰ ਆਏ ।
ਸਾਵੇ ਸਾਵੇ ਰੁੱਖਾਂ ਦੀਆਂ
ਝੰਗੀਆਂ 'ਚ ਕੂਲ ਕੋਈ
ਬੈਠੀ ਅਲਗੋਜੜੇ ਵਜਾਏ ।

ਪਾਣੀਆਂ ਦੇ ਸ਼ੀਸ਼ੇ ਵਿਚ
ਮੁੱਖ ਵੇਖ ਕੰਮੀਆਂ ਦੇ
ਰੋਣ ਪਏ ਨੀ ਪੱਤ ਕੁਮਲਾਏ ।
ਨਿੱਕੇ ਨਿੱਕੇ ਘੁੰਗਰੂ ਨੀ
ਪੌਣ ਬੰਨ੍ਹ ਪੈਰਾਂ ਵਿਚ
ਅੱਡੀਆਂ ਮਰੀਂਦੀ ਟੁਰੀ ਜਾਏ ।

ਕੂਲੀਆਂ ਕਰੂੰਬਲਾਂ 'ਤੇ

ਸੁੱਤੇ ਜਲ–ਬਿੰਦੂਆਂ 'ਚ
ਕਿਰਨਾਂ ਦੇ ਦੀਵੜੇ ਜਗਾਏ ।
ਆਉਂਦੇ ਜਾਂਦੇ ਰਾਹੀਆਂ ਨੂੰ
ਪਟੋਲਾ ਜਿਹੀ ਸੋਨ–ਚਿੜੀ
ਮਾਰ ਮਾਰ ਸੀਟੀਆਂ ਬੁਲਾਏ ।

ਨੀਲੇ ਨੀਲੇ ਅੰਬਰਾਂ 'ਚ
ਉੱਡੇ ਅਬਾਬੀਲ ਕੋਈ
ਕਿਰਨਾਂ ਦੀ ਕੰਙਣੀ ਪਈ ਖਾਏ ।
ਮਿੱਠੜੀ ਤਰੇਲ ਦੀ
ਛਬੀਲ ਲਾ ਕੇ ਫੁੱਲ ਕੋਈ
ਛਿੱਟ–ਛਿੱਟ ਭੌਰਾਂ ਨੂੰ ਪਿਆਏ ।

ਬੂਹੇ ਖਲੀ ਤਿਤਲੀ
ਫ਼ਕੀਰਨੀ ਨੂੰ ਮੌਲਸਰੀ
ਖ਼ੈਰ ਪਈ ਸੁਗੰਧੀਆਂ ਦੀ ਪਾਏ ।
ਏਸ ਰੁੱਤੇ ਪੀੜ ਨੂੰ
ਪਿਉਂਦ ਲਾ ਕੇ ਹੌਕਿਆਂ ਦੀ
ਵਾਸਤਾ ਈ ਧੀਆਂ ਦਾ ਨੀ ਮਾਏ ।

ਥੱਕੀ ਥੱਕੀ ਪੀੜ ਕੋਈ
ਨੀਝਾਂ ਦੀਆਂ ਡੰਡੀਆਂ 'ਤੇ
ਪੋਲੇ ਪੋਲੇ ਔਂਸੀਆਂ ਪਈ ਪਾਏ ।
ਟੁੱਟ ਪੈਣਾ ਮਿੱਠਾ-ਮਿੱਠਾ
ਬਿਰਹਾ ਨੀ ਅੱਥਰਾ
ਵਿਚੇ ਵਿਚ ਹੱਡੀਆਂ ਨੂੰ ਖਾਏ ।

ਸੱਜਣਾਂ ਦੇ ਮੇਲ ਦਾ
ਕਢਾ ਦੇ ਛੇਤੀ ਸਾਹਿਆ ਕੋਈ
ਚੈਨ ਸਾਡੇ ਦੀਦਿਆਂ ਨੂੰ ਆਏ ।
ਸੱਜਣਾਂ ਦੇ ਬਾਝ ਜੱਗ
ਅਸਾਂ ਲਟਬੌਰੀਆਂ ਨੂੰ
ਆਖ ਆਖ ਝੱਲੀਆਂ ਬੁਲਾਏ ।

ਏਸ ਪਿੰਡ ਕੋਈ ਨਹੀਉਂ
ਸਕਾ ਸਾਡਾ ਅੰਮੀਏ ਨੀ
ਜਿਹੜਾ ਸਾਡੀ ਪੀੜ ਨੂੰ ਵੰਡਾਏ ।
ਏਸੇ ਰੁੱਤੇ ਸੱਜਣਾਂ ਤੋਂ ਬਾਝ

ਤੇਰੇ ਪਿੰਡ ਮਾਏ
ਇਕ ਪਲ ਕੱਟਿਆ ਨਾ ਜਾਏ ।

ਉੱਚੀਆਂ ਪਹਾੜੀਆਂ ਦੇ
ਉਹਲੇ ਉਹਲੇ ਸੂਰਜਾ
ਰਿਸ਼ਮਾਂ ਦੀ ਲਾਬ ਪਿਆ ਲਾਏ ।
ਪੀਲੀ ਪੀਲੀ ਧੁੱਪੜੀ ਨੂੰ
ਭੰਨ ਭੰਨ ਪੋਟਿਆਂ ਥੀਂ
ਟੀਸੀਆਂ ਨੂੰ ਬਾਂਕੜੀ ਲੁਆਏ ।

ਇਕ ਕਰੰਗ ਇਕ ਕਹਾਣੀ
ਹਾਣੀਆਂ ਤੇਰੇ ਸ਼ਹਿਰ ਵੱਲੋਂ
ਆ ਰਹੀ ਹੈ ਅੱਜ ਹਵਾ
ਮਾਰ ਢਿੱਡੀਂ ਮੁੱਕੀਆਂ ਹੈ
ਰੋ ਰਹੀ ਸਾਰੀ ਫ਼ਿਜ਼ਾ
ਨਿਕਲ ਆਈ ਹੈ ਛਪਾਕੀ
ਤਾਰਿਆਂ ਦੀ ਅਰਸ਼ 'ਤੇ
ਮਾਰ ਪੱਲਾ ਅੰਬਰ ਦਾ
ਗਈ ਚੰਨ ਦਾ ਦੀਵਾ ਬੁਝਾ

ਰਾਤ ਏਦਾਂ ਸੌਂ ਰਹੀ ਹੈ
ਜਿਸ ਤਰ੍ਹਾਂ ਹਬਸ਼ਣ ਕੋਈ
ਫੁੱਲ ਅਮਲਤਾਸ ਦੇ
ਪੀਲੇ ਜਹੇ ਜੂੜੇ 'ਚ ਲਾ ।

ਵੇਖ ਕੇ ਪਗਡੰਡੀਆਂ
ਤੇਰੇ ਸ਼ਹਿਰ ਵੱਲ ਜਾਂਦੀਆਂ
ਆ ਰਿਹੈ ਮੇਰੇ ਜਿਗਰ ਦੇ ਵਿਚ
ਪੀੜ ਦਾ ਇਕ ਜ਼ਲਜ਼ਲਾ ।

ਫੁੱਲ ਸੂਹਾ ਆਤਸ਼ੀ
ਗੂੜ੍ਹਾ ਗੁਲਾਬੀ ਹਿਜਰ ਦਾ
ਫੇਰ ਅੱਜ ਮਾਯੂਸੀਆਂ ਦੇ
ਅਦਨ ਵਿਚ ਹੈ ਖਿੜ ਰਿਹਾ ।

ਫੇਰ ਨੈਣਾਂ ਦੀ ਨਿਆਈਂ
ਹੋ ਰਹੀ ਹੈ ਅੱਜ ਸੈਰਾਬ
ਫੇਰ ਖੂਹਾ ਹਿੱਕੜੀ ਵਿਚ
ਅੱਗ ਦਾ ਹੈ ਗਿੜ ਰਿਹਾ ।

ਲੈ ਸਬਰ ਦੀਆਂ ਛਾਪੀਆਂ
ਸੀ ਦਿਲ ਨੂੰ ਵਾੜ੍ਹਾਂ ਕੀਤੀਆਂ
ਗ਼ਮਾਂ ਦਾ ਇੱਜੜ ਫੇਰ ਹੈ
ਦਿਲ ਦੇ ਕਿਆਰੇ ਫਿਰ ਰਿਹਾ
ਫੇਰ ਮੇਰੇ ਕਾਲਜੇ ਨੂੰ
ਧੂਹ ਜਹੀ ਹੈ ਪੈ ਰਹੀ
ਯਾਦ ਕਰ ਬੀਤੇ ਦਿਹੁੰ
ਹੈ ਦਿਲ 'ਚ ਪਾਲਾ ਛਿੜ ਰਿਹਾ ।

ਯਾਦ ਹੈ ਇਕ ਵਾਰ ਏਦਾਂ ਹੀ
ਹਵਾ ਸੀ ਚੱਲ ਰਹੀ
ਰਾਤ–ਰਾਣੀ ਰਾਤ ਦੇ
ਪਿੰਡੇ ਮਹਿਕ ਸੀ ਮਲ ਰਹੀ
ਤੇਰੀਆਂ ਮੁਸ਼ਕੀ ਲਿਟਾਂ ਵਿਚ
ਮੇਰੇ ਹੋਠਾਂ ਦੀ ਕਲੀ
ਵੇਖ ਸਾਰੀ ਗੁਲਫ਼ਸ਼ਾਂ ਸੀ
ਤਾਰਿਆਂ ਦੀ ਜਲ ਰਹੀ ।
ਆਂਦਰਾਂ ਵਿਚ ਤੇਰੇ ਮੇਰੇ

ਹੋ ਰਹੀ ਸੀ ਇਕ ਜਲੂਣ
ਮਹਿਕ ਸਾਡੇ ਜਿਸਮ ਦੀ ਸੀ
ਕਹਿਕਸ਼ਾਂ ਵਿਚ ਰਲ ਰਹੀ ।

ਸਾਡੀਆਂ ਰਾਲਾਂ 'ਚ ਵਧਦਾ
ਜਾ ਰਿਹਾ ਸੀ ਇਕ ਸਵਾਦ
ਬਦਲੀਆਂ ਦੇ ਮਹਿਲ ਬੱਤੀ
ਚੰਨ ਦੀ ਸੀ ਬਲ ਰਹੀ ।

ਸਾਂ ਅਸੀਂ ਉਹ ਰਾਤ ਸਾਰੀ
ਮਿਲ ਗਲੇ ਰੋਂਦੇ ਰਹੇ
ਰਾਤ ਭਰ ਨੈਣਾਂ ਦੀਆਂ
ਜੋਗਾਂ ਅਸੀਂ ਜੋਂਦੇ ਰਹੇ ।

ਰਗੜ ਮੱਥੇ ਦੇਹਰੀਆਂ 'ਤੇ
ਰੋਟ ਕੋਈ ਸੁੱਖੇ ਅਸਾਂ
ਭਰ ਕੇ ਪਲੀਆਂ ਹੰਝੂਆਂ ਦਾ
ਤੇਲ ਸਾਂ ਚੋਂਦੇ ਰਹੇ ।

ਗੁਟਕਦੇ ਚਿੱਟੇ ਕਬੂਤਰ
ਵਾਕਣਾਂ ਤੇਰੇ ਮਹਿਲ ਵੇਖ
ਮੇਰੀਆਂ ਝੁੱਗੀਆਂ ਦੇ ਜਾਲੇ
ਰਾਤ ਭਰ ਰੋਂਦੇ ਰਹੇ ।

ਘੋਲ ਕੱਲਰ ਚਾਨਣੀ ਦਾ
ਅੰਬਰਾਂ ਦੇ ਦਾਬੜੇ
ਆਸ ਦਾ ਮੈਲਾ ਵਿਛੌਣਾ
ਰਾਤ ਭਰ ਧੋਂਦੇ ਰਹੇ ।

ਵਕਤ ਪਾ ਕੇ ਹੌਲੀ–ਹੌਲੀ
ਸਾਹ ਮੇਰੇ ਚਗ਼ਲੇ ਗਏ
ਹੋ ਗਈ ਜੂਠੀ ਜਵਾਨੀ
ਨੈਣ ਹੋ ਗੰਦਲੇ ਗਏ ।

ਹਵਸ ਦਾ ਪਾਪੀ ਫੁਲੇਰਾ
ਇਤਰ ਕੱਢ ਕੇ ਲੈ ਗਿਆ
ਫੁੱਲ ਮਹਿਕ ਰੂਪ ਦੇ
ਹੋ ਹਸ਼ਰ ਲਈ ਫ਼ੁਗਲੇ ਗਏ ।

ਚੜ੍ਹ ਗਈ ਤੇਰੇ ਦੀਦਿਆਂ 'ਤੇ
ਸੋਨੇ ਚਾਂਦੀ ਦੀ ਵੇ ਪਾਣ
ਲੱਖਾਂ ਸਾਣਾਂ 'ਤੇ ਮੈਂ ਲਾਏ
ਪਰ ਨਾ ਮੁੜ ਬਦਲੇ ਗਏ ।

ਛੰਬ ਤੇਰੇ ਇਸ਼ਕ ਦਾ
ਇਕ ਰੋਜ਼ ਰੱਕੜ ਹੋ ਗਿਆ
ਮਰ ਗਈਆਂ ਵੇ ਟਿੱਚਰਾਂ
ਤੇ ਦੂਰ ਉੱਡ ਬਗਲੇ ਗਏ ।

ਫੇਰ ਇਕ ਦਿਨ ਮੇਰਿਆਂ
ਕੰਨਾਂ ਦੇ ਪਰਦੇ ਚੀਰਦੀ
ਲੰਘ ਗਈ ਆਵਾਜ਼
ਸ਼ਹਿਨਾਈ ਦੀ ਕੂਕਾਂ ਮਾਰਦੀ ।

ਘੁਲ ਗਏ ਸਾਰੇ ਗਰਾਂ ਦੀ
ਪੌਣ ਵਿਚ ਤੇਰੇ ਸੁਹਾਗ
ਜਾ ਰਹੀ ਸੀ ਪਾਲਕੀ

ਵੀਹਵੀਂ ਸਦੀ ਦੇ ਪਿਆਰ ਦੀ ।

ਮੋਤੀਆਂ ਦੇ ਭਾਅ ਤੇਰਾ
ਬੇਹਾ ਜਿਸਮ ਸੀ ਵਿਕ ਗਿਆ
ਪਤਝੜਾਂ ਵਿਚ ਪੈ ਗਈ
ਕੀਮਤ ਤੇਰੀ ਗੁਲਜ਼ਾਰ ਦੀ ।

ਬੀਤਦੀ ਰਹੀ ਉਮਰ ਮੇਰੀ
ਮੇਲ ਦੇ ਰਾਹ ਹੂੰਝਦੀ
ਭਟਕਦੀ ਰਹੀ ਰੀਝ ਮੇਰੀ
ਹਿਜਰ ਦੇ ਵੱਗ ਚਾਰਦੀ ।

ਰਾਤ ਦਿਨ ਲੈਂਦੇ ਰਹੇ
ਤੇਰੇ ਮਹਿਲ ਦੀ ਪਰਦੱਖਣਾ ।
ਸ਼ਹਿਦ ਤੇਰੀ ਦੀਦ ਦਾ
ਪਰ ਮੁੜ ਨਾ ਜੁੜਿਆ ਚੱਖਣਾ ।

ਹਰ ਸਾਲ ਬੇਲੀਂ ਪੀਲਤੂ
ਗਰਨੇ ਵੰਨੀਂ ਪੱਕਦੇ ਰਹੇ

ਪਰ ਨਾ ਆਇਆ ਤੂੰ ਕਦੀ ਵੇ
ਖਾਣ ਮੇਰੇ ਮੱਖਣਾ ।

ਫੇਫੜੇ ਮੇਰੇ ਲਹੂ ਦੀਆਂ
ਬੋਟੀਆਂ ਥੁੱਕਦੇ ਰਹੇ
ਹੋ ਗਿਆ ਪਿੱਤਾ ਵੀ ਮੇਰਾ
ਖ਼ੂਨ ਤੋਂ ਵੇ ਸੱਖਣਾ ।

ਫੇਰ ਵੀ ਇਹ ਭੂਕ ਪੀਲਾ
ਜਿਸਮ ਮੇਰਾ ਲਾਸ਼ ਜਿਹੀ
ਲੁੜਛਦਾ ਹੀ ਮਰ ਗਿਆ
ਤੇਰੇ ਸ਼ਹਿਰ ਜਾ ਕੇ ਵੱਸਣਾ ।

ਅੱਜ ਤੇਰੀ ਯਾਦ ਦਾ ਹੀ
ਇਕ ਸਹਾਰਾ ਰਹਿ ਗਿਐ ।
ਕੁਲ ਲੁਕਾਈ ਦਾ ਜੋ ਗ਼ਮ ਹੈ
ਹਿੱਕੜੀ ਵਿਚ ਲਹਿ ਗਿਐ ।

ਪਾਣੀਆਂ ਕੰਢੇ ਜਿਵੇਂ ਹੈ

ਲਹਿਲਹਾਂਦਾ ਡੀਲੜਾ
ਬੁੱਲ੍ਹੀਆਂ 'ਤੇ ਲਹਿਲਹਾਂਦਾ
ਦਰਦ ਮੇਰੇ ਰਹਿ ਗਿਐ ।

ਨਜ਼ਰ ਦੇ ਅਸਮਾਨ ਮੋਹ ਦੀ
ਚੀਲ ਹੈ ਮੰਡਲਾ ਰਹੀ
ਆਸ ਦੀ ਮਮਟੀ 'ਤੇ ਕੋਈ
ਆ ਕੇ ਸ਼ਿਕਰਾ ਬਹਿ ਗਿਐ ।

ਹੰਝੂਆਂ ਦੇ ਸਾਉਣ ਵਿਚ
ਐਸਾ ਚੁਮਾਸਾ ਲੱਗਿਐ
ਜਿਸਮ ਮੇਰਾ ਝੁਲਸਿਆ
ਇਕ ਕਰੰਗ ਬਣ ਕੇ ਰਹਿ ਗਿਐ ।

ਕਾਰੂੰਆਂ ਦੀਏ ਜ਼ਾਦੀਏ
ਤੂੰ ਖ਼ੂਬ ਦਿੱਤੀ ਹੈ ਸਜ਼ਾ
ਆ ਕਿ ਬਚਿਆ ਖ਼ੂਨ ਵੀ
ਜਿੰਦੇ ਨੀ ਤੈਨੂੰ ਦਾਂ ਪਿਆ ।

ਆ ਕੇ ਭਾਵੇਂ ਜੋਕ ਹੈਂ
ਸ਼ਾਹ ਰਗ 'ਤੇ ਤੈਨੂੰ ਲਾ ਲਵਾਂ
ਆ ਕਿ ਕਿੱਲਰੀ ਨਾਗਣੇਂ
ਤੈਨੂੰ ਜੀਭ ਉੱਤੇ ਲਾਂ ਲੜਾ ।

ਮੇਰੀ ਗ਼ੁਰਬਤ ਨੂੰ ਤੇਰੀ ਦੌਲਤ 'ਤੇ
ਕੋਈ ਰੋਸ ਨਹੀਂ
ਜਾ ਰਿਹਾਂ ਪਰਲੋਕ ਮੇਰੀ
ਅਲਵਿਦਾ ! ਮੇਰੀ ਅਲਵਿਦਾ !

ਅੱਜ ਸ਼ਫ਼ਾਖਾਨੇ ਚ ਸ਼ਾਇਦ
ਆਖ਼ਰੀ ਇਹ ਰਾਤ ਹੈ
ਕੀਹ ਪਤਾ ਨਾ ਵੇਖ ਸਕਾਂ
ਫ਼ਜ਼ਰ ਦੀ ਪਹਿਲੀ ਸ਼ੁਆ ।
ਪੁਰੇ ਦੀਏ ਪੌਣੇ
ਪੁਰੇ ਦੀਏ ਪੌਣੇ
ਇਕ ਚੁੰਮਣ ਦੇ ਜਾ
ਛਿੱਟ ਸਾਰੀ ਦੇ ਜਾ ਖ਼ੁਸ਼ਬੋਈ
ਅੱਜ ਸਾਨੂੰ ਪੁੰਨਿਆਂ ਦੀ

ਓਦਰੀ ਜਹੀ ਚਾਨਣੀ ਦੇ
ਹੋਰ ਨਹੀਉਂ ਵੇਖਦਾ ਨੀ ਕੋਈ ।

ਅੱਜ ਮੇਰਾ ਬਿਰਹਾ ਨੀ
ਹੋਇਆ ਮੇਰਾ ਮਹਿਰਮ
ਪੀੜ ਸਹੇਲੜੀ ਸੂ ਹੋਈ
ਕੰਬਿਆ ਸੂ ਅੱਜ ਕੁੜੇ
ਪਰਬਤ ਪਰਬਤ
ਵਣ ਵਣ ਰੱਤੜੀ ਸੂ ਰੋਈ ।

ਸੁੱਕ ਬਣੇ ਸਾਗਰ
ਥਲ ਨੀ ਤਪੌਂਦੇ ਅੱਜ
ਫੁੱਲਾਂ ਚੋਂ ਸੁਗੰਧ ਅੱਜ ਮੋਈ
ਗਗਨਾਂ ਦੇ ਰੁੱਖੋਂ ਅੱਜ
ਟੁੱਟੇ ਪੱਤ ਬੱਦਲਾਂ ਦੇ
ਟੇਪਾ ਟੇਪਾ ਚਾਨਣੀ ਸੂ ਚੋਈ ।

ਅੱਜ ਤਾਂ ਨੀ ਕੁੜੇ
ਸਾਡੇ ਦਿਲ ਦਾ ਹੀ ਰਾਂਝਣਾ

ਖੋਹ ਸਾਥੋਂ ਲੈ ਗਿਆ ਈ ਕੋਈ
ਅੱਜ ਮੇਰੇ ਪਿੰਡ ਦੀਆਂ
ਰਾਹਾਂ ਤੇ ਤਿਜ਼ਾਬ ਤਿੱਖਾ
ਲੰਘ ਗਿਆ ਡੋਲ੍ਹਦਾ ਈ ਕੋਈ ।

ਸੋਈਓ ਹਾਲ ਹੋਇਆ ਅੱਜ
ਪ੍ਰੀਤ ਨੀ ਅਸਾਡੜੀ ਦਾ
ਠੱਕੇ ਮਾਰੇ ਕੰਮੀ ਜਿਵੇਂ ਕੋਈ
ਨਾ ਤਾਂ ਨਿਕਰਮਣ
ਰਹੀ ਊ ਨੀ ਡੋਡੜੀ
ਨਾ ਤਾਂ ਮੁਟਿਆਰ ਖਿੜ ਹੋਈ ।

ਫੁੱਲਾਂ ਦੇ ਖਰਾਸੇ
ਕਿਹੜੇ ਮਾਲੀ ਅੱਜ ਚੰਦਰੇ ਨੀ
ਤਿਤਲੀ ਮਲੂਕ ਜਹੀ ਜੋਈ
ਹੰਘਦੇ ਨੇ ਕਾਹਨੂੰ ਭੌਰੇ
ਜੂਹੀ ਦਿਆਂ ਫੁੱਲਾਂ ਉੱਤੇ
ਕਾਲੀ ਜਿਹੀ ਓਢ ਕੇ ਨੀ ਲੋਈ ।

ਕਿਰਨਾਂ ਦਾ ਧਾਗਾ
ਸਾਨੂੰ ਲਹਿਰਾਂ ਦੀ ਸੂਈ ਵਿਚ
ਨੈਣਾਂ ਵਾਲਾ ਪਾ ਦੇ ਅੱਜ ਕੋਈ
ਲੱਭੇ ਨਾ ਨੀ ਨੱਕਾ
ਸਾਡੀ ਨੀਝ ਨਿਮਾਨੜੀ ਨੂੰ
ਰੋ–ਰੋ ਅੱਜ ਧੁੰਦਲੀ ਸੂ ਹੋਈ ।

ਸੱਦੀਂ ਨੀਂ ਛੀਂਬਾ ਕੋਈ
ਜਿਹੜਾ ਅਸਾਡੜੀ
ਮੰਨ ਲਵੇ ਅੱਜ ਅਰਜੋਈ
ਠੇਕ ਦੇਵੇ ਲੇਖਾਂ ਦੀ
ਜੋ ਕੋਰੀ ਚਾਦਰ
ਪਾ ਕੇ ਫੁੱਲ ਖ਼ੁਸ਼ੀ ਦਾ ਕੋਈ ।

ਪੂਰੇ ਦੀਏ ਪੌਣੇ
ਇਕ ਚੁੰਮਣ ਦੇ ਜਾ
ਛਿੱਟ ਸਾਰੀ ਦੇ ਜਾ ਖ਼ੁਸ਼ਬੋਈ
ਅੱਜ ਸਾਨੂੰ ਪੁੰਨਿਆਂ ਦੀ
ਓਦਰੀ ਜਹੀ ਚਾਨਣੀ ਦੇ

ਹੋਰ ਨਹੀਉਂ ਵੇਖਦਾ ਨੀ ਕੋਈ ।
ਗਰਭਵਤੀ
ਤਨ ਦੀ ਸੰਦਲੀ ਗੇਲੀ ਵਿਚੋਂ
ਇਹ ਕੇਹੀ ਖ਼ੁਸ਼ਬੋ ਪਈ ਆਵੇ
ਜੀਕਣ ਹਿੰਗ ਕਥੂਰੀ ਦੇ ਵਿਚ
ਛਿੱਟ ਸਾਰੀ ਡੁਲ੍ਹ ਜਾਵੇ
ਤੇ ਮਰਨ ਸੁਗੰਧੀਆਂ ।

ਕੁੱਖ ਦੀ ਕਾਲੀ ਧਰਤੀ ਅੰਦਰ
ਚਾਨਣ ਦਾ ਇਕ ਬੂਟਾ ਉੱਗਿਐ
ਇਸ ਬੂਟੇ ਦੇ ਫੁੱਲ ਨੇ ਵਿੱਸੇ
ਜ਼ਹਿਰ–ਕੌੜੀਆਂ ਫਲੀਆਂ
ਘੁੱਟਣ ਸੰਘੀਆਂ ।

ਕੁੱਖ ਦੀ ਸੌੜੀ ਧਰਤੀ ਅੰਦਰ
ਇਹ ਬੂਟਾ ਮੈਂ ਕੀਕਣ ਸਾਂਭਾਂ ?
ਇਹ ਬੂਟਾ ਮੈਂ ਕੀਕਣ ਛਾਂਗਾਂ ?
ਨਿੱਤ ਨਿੱਤ ਹੁੰਦੀਆਂ ਜਾਣ
ਡਾਲੀਆਂ ਲੰਬੀਆਂ ।

ਕੁੱਖ ਦੀ ਧਰਤ ਕੁਆਰੀ ਅੰਦਰ
ਜੇ ਦੁਨੀਆਂ ਦੀ ਮੈਲੀ ਅੱਖ ਨੂੰ
ਇਹ ਬੂਟਾ ਨਜ਼ਰੀਂ ਪੈ ਜਾਸੀ
ਸੱਤ ਜਹਾਨੀਂ ਰੱਜ ਕੇ
ਹੋਸਣ ਭੰਡੀਆਂ ।

ਜਾਵਾਂ ਤੇ ਮੈਂ ਕਿੱਤ ਵੱਲ ਜਾਵਾਂ
ਕਿਸ ਮਰੀਅਮ ਨੂੰ ਹਾਲ ਸੁਣਾਵਾਂ
ਇਕ ਪੜੋਪੀ ਆਟੇ ਖ਼ਾਤਰ
ਵਿਕਣ ਹਵਾ ਦੀਆਂ ਜਾਈਆਂ ਨੀ
ਵਿਚ ਮੰਡੀਆਂ ।

ਏਸ ਸ਼ਹਿਰ ਦੀ ਚੌੜੀ ਹਿੱਕ 'ਤੇ
ਮੇਰੇ ਜਹੀਆਂ ਲੱਖਾਂ ਕੰਜਕਾਂ
ਇਕ ਤੋਲਾ ਤਾਂਬੇ ਦੀ ਖ਼ਾਤਰ
ਵਿਚ ਚੌਰਾਹੀਂ ਵਿਕਣ ਨੀ
ਹੋ ਹੋ ਨੰਗੀਆਂ ।

ਗੁਰਬਤ ਦਾ ਸੰਘਣਾ ਜੰਗਲ
ਭੁੱਖਾਂ ਦੀ ਵਿਚ ਪੌਣ ਵਰ੍ਹੇਂਦੀ
ਇਸ਼ਕ ਜਿਵੇਂ ਇਕ ਬਾਂਸ ਦਾ ਬੂਟਾ
ਨਾ ਕੋਈ ਲੱਗੇ ਫੁੱਲ
ਨਾ ਦਵੇ ਸੁਗੰਧੀਆਂ ।

ਆਸ ਜਿਵੇਂ ਇਕ ਉੱਚਾ ਪਰਬਤ
ਮਨ ਜੀਕਣ ਹੋਏ ਸਰਘੀ ਵੇਲਾ
ਯਾਦ ਜਿਵੇਂ ਸੂਰਜ ਦੀ ਟਿੱਕੀ
ਵਿਚ ਸੋਚਾਂ ਦੀਆਂ ਚੀਲ੍ਹਾਂ
ਉੱਡ ਉੱਡ ਹੰਭੀਆਂ ।

ਮਾਤ ਲੋਕ ਦੀ ਦੋ ਗਿੱਠ ਧਰਤੀ
ਕਈਆਂ ਅੱਗੇ ਗਹਿਣੇ ਰੱਖੀ
ਪਰ ਨਾ ਮੈਨੂੰ ਇਕ ਵੀ ਮਿਲਿਆ
ਦਵੇ ਕੀਮਤਾਂ ਜਿਹੜਾ
ਮੂੰਹੋਂ ਮੰਗੀਆਂ ।

ਨਾ ਇਹਦੀ ਕੀਮਤ ਚਾਂਦੀ ਚਾਹੀ

ਨਾ ਇਹਦੀ ਕੀਮਤ ਸੋਨਾ ਮੰਗੀ
ਇਕ ਮੰਗਿਆ ਬਸ ਸਾਥੀ ਸੰਗੀ
ਖਾ ਜਾਏ ਭਾਵੇਂ ਜਿਹੜਾ
ਵੱਢ ਵੱਢ ਦੰਦੀਆਂ ।

ਠੀਕ ਕਿਸੇ ਦਰੋਪਦ ਦੀ ਜਾਈ
ਪੰਜ ਪਾਂਡਵਾਂ ਨਾਲ ਵਿਆਹੀ
ਝੂਠ ਹੈ ਉਹਨੂੰ ਅਰਜੁਨ ਬਾਝੋਂ
ਹੋਰ ਵੀ ਸ਼ਕਲਾਂ ਲੱਗਦੀਆਂ
ਹੋਸਣ ਚੰਗੀਆਂ ।

ਔਰਤ ਤਾਂ ਇਕ ਉਹ ਪੰਛੀ ਹੈ
ਜਿਸ ਨੂੰ ਸੋਨੇ ਦੇ ਪਿੰਜਰੇ ਵਿਚ
ਮੁੱਠ ਸਾਰੀ ਬਸ ਕੰਙਣੀ ਪਾ ਕੇ
ਟੰਗ ਦਿੱਤਾ ਹੈ ਜਾਂਦਾ
ਉਹਲੇ ਕੰਧੀਆਂ ।

ਪਰ ਇਹ ਫਿਰ ਵੀ ਭੋਲਾ ਪੰਛੀ
ਖਾ ਕੰਙਣੀ ਦੇ ਇਕ ਦੋ ਦਾਣੇ

ਚੁੰਝ ਭਰ ਪੀ ਕੇ ਠੰਢਾ ਪਾਣੀ
ਰਵ੍ਹੇ ਦੁਆਵਾਂ ਦੇਂਦਾ
ਉਮਰੋਂ ਲੰਬੀਆਂ ।

ਹੇ ਆਦਮ ਦੇ ਕਾਮੀ ਪੁੱਤਰੋ
ਜਾਂ ਇਹ ਪੰਛੀ ਮਾਰ ਮੁਕਾਵੋ
ਜਾਂ ਇਸ ਪੰਛੀ ਦਾ ਕੁਝ ਸੋਚੋ
ਛੱਡ ਦੇਵੋ ਇਹਨੂੰ ਖੁੱਲ੍ਹਾ ਵੇ
ਵਿਚ ਝੰਗੀਆਂ ।

ਮੈਂ ਕੁੰਤੀ ਹਾਂ ਅੱਜ ਦੇ ਜੁਗ ਦੀ
ਮੇਰੀ ਕੁੱਖ ਵਿਚ ਕਿਰਨ ਹੈ ਕੋਈ
ਜਾਂ ਚਾਨਣ ਦਾ ਹੈ ਇਕ ਬੂਟਾ
ਜਾਣ ਨਾ ਮੈਥੋਂ ਸ਼ਾਖਾਂ
ਇਸ ਦੀਆਂ ਝੰਬੀਆਂ ।

ਇਸ ਬੂਟੇ ਦੇ ਕੂਲੇ ਵਿਚ
ਮੈਂ ਮਮਤਾ ਦਾ ਪਾਸਾਂ ਪਾਣੀ
ਮੈਂ ਲੈਸਾਂ ਪਰਦੱਖਣਾ ਇਸ ਦੀ

ਜਾਣ ਇਸਮਤਾਂ ਭਾਵੇਂ
ਸੂਲੀ ਟੰਗੀਆਂ ।

ਮਾਤ ਲੋਕ ਦੀ ਧਰਤੀ ਅੰਦਰ
ਜਿਸ ਮਾਲੀ ਇਹ ਬੂਟਾ ਲਾਇਐ
ਖੌਰੇ ਕੌਣ ਤੇ ਕਿਥੋਂ ਸੀ ਉਹ
ਫਿਰ ਵੀ ਉਹਦੇ ਨਾਲ ਮੈਂ
ਅੱਜ ਤੋਂ ਮੰਗੀ ਆਂ ।

ਅੱਜ ਮੇਰੇ ਇਰਾਦੇ ਅੰਦਰ
ਉਹ ਮੇਰਾ ਨਾਵਾਕਫ਼ ਮਾਲੀ
ਅੱਜ ਤੋਂ ਮੇਰਾ ਕੰਤ ਹੈ ਹੋਇਆ
ਕਰ ਲਾਂ ਗੀ ਦਿਨ ਪੂਰੇ
ਵਾਕਣ ਰੰਡੀਆਂ ।

ਤਨ ਦੀ ਸੰਦਲੀ ਗੇਲੀ ਵਿਚੋਂ
ਇਹ ਕੇਹੀ ਖ਼ੁਸ਼ਬੋ ਪਈ ਆਵੇ
ਜੀਕਣ ਹਿੰਗ ਕਥੂਰੀ ਦੇ ਵਿਚ
ਛਿੱਟ ਸਾਰੀ ਡੁਲ੍ਹ ਜਾਵੇ

ਤੇ ਮਰਨ ਸੁਗੰਧੀਆਂ ।

ਮੇਲ

ਅੱਜ ਫੇਰ ਕੋਈ ਲੈ ਗਿਆ
ਮੇਰਾ ਗ਼ਮ ਉਧਾਲ ਕੇ
ਵਰ੍ਹਿਆਂ ਤੋਂ ਬਾਅਦ ਗੋਦ ਵਿਚ
ਦੋ ਪਲ ਬਿਠਾਲ ਕੇ ।

ਘਣੀਆਂ ਸਿਆਹ ਕਾਲੀਆਂ
ਸੰਦਲੀ ਲਟੂਰੀਆਂ
ਮਿਣਦਾ ਰਿਹਾ ਕੋਈ ਰਾਤ ਭਰ
ਬਾਂਹ 'ਤੇ ਸੁਆਲ ਕੇ ।

ਕਰਦਾ ਰਿਹਾ ਉਹ ਕੀਰਨੇ
ਪਾ ਪਾ ਅਲਾਹੁਣੀਆਂ
ਹੰਝੂਆਂ 'ਚ ਸਾਡੀ ਪੀੜ ਦਾ
ਮੁਰਦਾ ਨੁਹਾਲ ਕੇ ।

ਯਾਦਾਂ ਜ਼ੰਗਾਲੀਆਂ ਨੂੰ ਲਾ
ਬੁੱਲ੍ਹੀਆਂ ਦੀ ਸਾਣ 'ਤੇ

ਕਰਦਾ ਰਿਹਾ ਗਲੋੜੀਆਂ
ਦੀਦੇ ਹੰਗਾਲ ਕੇ ।

ਆਈ ਹੈ ਮੁਸਕਰਾਣ ਦੀ
ਆਈ ਹੈ ਰੁੱਤੜੀ
ਅੱਜ ਮੱਸਿਆ ਦੀ ਜ਼ੁਲਫ਼ 'ਚੋਂ
ਕਾਲਖ ਹੈ ਨੁੱਚੜੀ ।

ਹੈ ਫੇਰ ਕੋਕਾ ਲਿਸ਼ਕਿਆ
ਗੋਰੀ ਉਸ਼ੇਰ ਦਾ
ਆਥਣ ਨੇ ਫੇਰ ਭਰ ਲਈ
ਕਿਰਨਾਂ ਦੀ ਮੁੱਠੜੀ ।

ਅੱਜ ਬਿਰਹੜੇ ਦੀ ਅੱਖ ਵਿਚ
ਫੋਲਾ ਹੈ ਪੈ ਗਿਆ
ਦਿਲੀ ਦਰਦ ਦੀ, ਸੌਂਕਣਾਂ
ਖ਼ੁਸ਼ੀਆਂ ਲੈ ਲੁੱਟੜੀ ।

ਸਾਹਾਂ 'ਚ ਫੇਰ ਉੱਗਿਆ

ਚੰਦਨ ਦਾ ਰੁੱਖੜਾ
ਨੈਣਾਂ 'ਚ ਫੇਰ ਖਿੜ ਪਈ
ਸੂਰਜ ਦੀ ਫੁੱਟੜੀ ।

ਨੀਝਾਂ ਦੇ ਥਲ 'ਚ ਮੋਹ ਦੀਆਂ
ਬੇ–ਅੰਤ ਡਾਚੀਆਂ
ਹੰਝੂ ਕਚਾਵੀਂ ਬ੍ਹਾਲ ਕੇ
ਧੂੜੀਂ ਗਵਾਚੀਆਂ ।

ਮੁੜ ਹਸਰਤਾਂ ਦੇ ਕੱਲਰੀਂ
ਫਿਰਿਆ ਸੁਹਾਗੜਾ
ਆਸਾਂ ਦੀ ਫਿੱਕੀ ਜੀਭ 'ਤੇ
ਘੁਲੀਆਂ ਇਲਾਚੀਆਂ ।

ਮੁੜ ਤਿਤਲੀਆਂ ਚਾਵਾਂ ਦੀਆਂ
ਭੌਰੇ ਉਮੀਦ ਦੇ
ਆਪਣੇ ਦਿਲ ਦੇ ਬਾਗ਼ 'ਚੋਂ
ਪੀਵਣ ਉਦਾਸੀਆਂ ।

ਸੋਚਾਂ ਦੀ ਭਰ ਉਜਾੜ 'ਚੋਂ
ਹਾਵਾਂ ਦੇ ਬੂਟੜੇ
ਅੱਜ ਫੇਰ ਕੋਈ ਲੈ ਗਿਆ
ਕਰ ਕਰ ਕੇ ਗਾਚੀਆਂ ।

ਬਿਰਹੋਂ ਦੇ ਅੱਜ ਛਿਲੇ ਦੀਆਂ
ਘੜੀਆਂ ਨੇ ਪੁੱਗੀਆਂ
ਮਨ ਹੋ ਖ਼ੁਸ਼ੀ 'ਚ ਖੀਵੜਾ
ਪਾਂਦਾ ਹੈ ਲੁੱਡੀਆਂ ।

ਦਿਲ ਦੇ ਖ਼ਲਾਅ 'ਚ ਫੇਰ ਇਕ
ਛੁੱਟੀ ਹੈ ਫੁਲਝੜੀ
ਰੂਹ ਦੀ ਪੁਲਾੜ ਤੀਕ ਅੱਜ
ਕਿਰਨਾਂ ਨੇ ਪੁੱਜੀਆਂ ।

ਧੜਕਣ ਦੀ ਹਰ ਆਵਾਜ਼ ਵਿਚ
ਗੱਜਿਆ ਹੈ ਮੇਘਲਾ
ਮੁੜ ਕੇ ਜਿਗਰ 'ਚ ਕਾਸ਼ਨੀ
ਧੂੜਾਂ ਨੇ ਉੱਡੀਆਂ ।

ਸੁਪਨੇ 'ਚ ਮਿਲਿਆ ਫੇਰ ਅੱਜ
ਮਾਹੀ ਅਸਾਡੜਾ
ਗੀਤਾਂ ਦੀ ਸੋਹਲ ਜੀਭ 'ਤੇ
ਸੂਈਆਂ ਨੇ ਚੁਭੀਆਂ ।
ਚੁੰਮਣ
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।
ਜਾਂ ਮੰਦਰ ਦੀ ਮਮਟੀ ਉੱਤੇ
ਘਿਉ ਦੇ ਦੀਵੇ ਵਾਂਗ ਬਲੀਂਦਾ
ਰੋਜ਼ ਤਵੀ ਦੇ ਪਾਣੀ ਪੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ ।

ਏਸ ਪਿੰਡ ਵਿਚ ਹਾੜ ਮਹੀਨੇ
ਉੱਡ ਉੱਡ ਆਵਣ ਬੱਦਲ ਚੀਨੇ
ਬੈਠੀ ਪੌਣ ਵਜਾਵੇ ਮੱਟੀਆਂ

ਬਾਂਸਾਂ ਦੇ ਵਿਚ ਖ਼ਾਲੀ ਸੀਨੇ ।
ਰੋਣ ਪਹਾੜੀਂ ਈਕਣ ਪਾਣੀ
ਜੀਕਣ ਬੁੱਢੀਆਂ ਤੇ ਮੁਟਿਆਰਾਂ
ਰੋਵਣ ਬੈਠੀਆਂ ਵਿਚ ਵਰ੍ਹੀਣੇ,
ਜਾਂ ਜਿਉਂ ਹਾਜੀ ਵਿਚ ਮਦੀਨੇ ।

ਕਦੇ ਕਦੇ ਇਹਦੇ ਮਹਿਲਾਂ ਉੱਤੋਂ
ਕਾਲੇ ਕਾਲੇ ਖੰਭ ਮਰੀਂਦਾ,
ਲੰਘ ਜਾਏ ਕੋਈ ਕਾਗ ਉਡੀਂਦਾ
ਉੱਚੇ ਉੱਚੇ ਬੋਲ ਬੁਲੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਦੀਆਂ ਸੰਦਲੀ ਰਾਹਵਾਂ
ਛਾਵਾਂ ਦੇ ਗਲ ਪਾ ਕੇ ਬਾਹਵਾਂ
ਵੇਖਣ ਆਉਂਦੇ ਜਾਂਦੇ ਰਾਹੀ,
ਪੁੱਛਣ ਹਰ ਇਕ ਦਾ ਸਿਰਨਾਵਾਂ ।

ਬੈਂਕੜ ਗੁੱਲਰ, ਪੰਜ ਫੁੱਲੀਆਂ
ਟੁਰ ਟੁਰ ਵੇਖਣ ਆਉਣ ਸ਼ੁਆਵਾਂ
ਅੱਧੀ ਰਾਤੀਂ ਰੁੱਖਾਂ ਵਿਚੋਂ,
ਲੰਘ ਲੰਘ ਜਾਵਣ ਤੇਜ਼ ਹਵਾਵਾਂ ।

ਕਦੇ ਕਦੇ ਇਨ੍ਹਾਂ ਰਾਹਾਂ ਉੱਤੇ
ਦਿਸੇ ਕੋਈ ਵੱਗ ਚਰੀਂਦਾ ।
ਜਾਂ ਕੋਈ ਅਲਬੇਲਾ ਪਾਲੀ
ਮਿੱਠਾ ਕੋਈ ਸਾਜ਼ ਵਜੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਪਿੰਡ ਦੀਆਂ ਕੁੜੀਆਂ ਚਿੜੀਆਂ
ਵਾਂਗ ਮੋਤੀਏ ਤੜਕੇ ਖਿੜੀਆਂ
ਨੈਣੀਂ ਵੀਰਵਾਰ ਦੀਆਂ ਝੜੀਆਂ
ਜੀਕਣ ਸਾਉਣ ਮਹੀਨੇ ਹੋਵਣ,
ਰੱਬ ਦੇ ਖੂਹ ਦੀਆਂ ਮਾਹਲਾਂ ਗਿੜੀਆਂ

ਬੁੱਕ ਬੁੱਕ ਕੰਨੀਂ ਪਾਵਣ ਬੁੰਦੇ
ਵਾਲਾਂ ਦੇ ਵਿਚ ਪਾਵਣ ਪਿੜੀਆਂ ।

ਨੈਣ ਉਨ੍ਹਾਂ ਦੇ ਗਿੱਠ ਗਿੱਠ ਲੰਮੇ
ਜਿਉਂ ਭੌਰਾਂ ਦੀਆਂ ਲੰਮੀਆਂ ਡਾਰਾਂ
ਚੇਤ ਮਹੀਨੇ ਆਥਣ ਵੇਲੇ
ਪੋਹਲੀ ਦੇ ਫੁੱਲਾਂ 'ਤੇ ਜੁੜੀਆਂ ।
ਹੋਂਠ ਜਿਵੇਂ ਰੂਹੀ ਦੇ ਪੱਤਰ
ਵਿਚੋਂ ਮਿੱਠਾ ਦੁੱਧ ਵਗੀਂਦਾ,
ਕੋਈ ਕੋਈ ਕਰਮਾਂ ਵਾਲਾ ਪੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਵਿਚ ਸਰਘੀ ਵੇਲੇ
ਉੱਚੇ ਟਿੱਬੇ ਦੁੱਧ ਚੁਬਾਰੇ,
ਈਕਣ ਲੱਗਣ ਪਿਆਰੇ ਪਿਆਰੇ
ਜੀਕਣ ਕਾਲੀ ਬਦਲੀ ਦੇ ਵਿਚ

ਚਿੱਟਾ ਬਗਲਾ ਤਾਰੀ ਮਾਰੇ ।
ਕਦੇ ਕਦੇ ਇਹਦੇ ਮਹਿਲਾਂ ਉਹਲੇ,
ਨਿੱਕੀ–ਸੋਨ ਚਿੜੀ ਇਕ ਬੋਲੇ ।
ਜਾਂ ਕੋਈ ਲੰਮ–ਸਲੰਮੀ ਨੱਢੀ,
ਮਹਿਲਾਂ ਦੇ ਦਰਵਾਜ਼ੇ ਖੋਹਲੇ ।

ਕਿਸੇ ਕਿਸੇ ਬਾਰੀ ਦੇ ਪਿੱਛੇ,
ਬੈਠੀ ਕੋਈ ਤ੍ਰੀਮਤ ਦਿਸੇ
ਰੱਖੀ ਪੱਟਾਂ ਦੇ ਵਿਚ ਸ਼ੀਸ਼ਾ
ਕੋਹ ਕੋਹ ਲੰਮੇ ਵਾਲ ਵਰੋਲੇ ।
ਪਰ ਨਾ ਮੂੰਹੋਂ ਕੁਝ ਵੀ ਬੋਲੇ ।
ਕਦੇ ਕਦੇ ਜਾਂ ਚੋਣਾਂ ਵਾਲਾ
ਸਾਲੂ ਪੀਲੀ ਭਾ ਮਰੀਂਦਾ,
ਦਿਸੇ ਮਹਿਲਾਂ ਵਿਚ ਉਡੀਂਦਾ,
ਪੌਣਾਂ ਵਿਚੋਂ ਮਹਿਕ ਛਟੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਦੇ ਆਲੇ–ਦੁਆਲੇ
ਕੂਲ੍ਹਾਂ, ਕੱਸੀਆਂ, ਨਦੀਆਂ ਨਾਲੇ
ਲੈਣ ਪਰਕਰਮਾ ਕਰਮਾਂ ਵਾਲੇ ।
ਆਸ਼ਕ ਨ੍ਹਾਉਣ ਨਸੀਬਾਂ ਵਾਲੇ ।

ਨ੍ਹਾਉਣ ਗਰਾਂ ਦੀਆਂ ਰਲ ਮਿਲ ਪਰੀਆਂ
ਵਾਲੀਂ ਟੰਗ ਚੰਬੇ ਦੀਆਂ ਕਲੀਆਂ
ਪਕੜ ਦਹੀਂ ਦੇ ਹੱਥ ਕਟੋਰੇ
ਛੰਗ ਅਤਲਸ ਦੇ ਲਹਿੰਗੇ ਕਾਲੇ ।
ਕਦੇ ਕਦੇ ਜੇ ਹੰਸ ਵਿਚਾਰਾ,
ਮਾਨਸਰੋਵਰ ਜਾਵਣ ਵਾਲਾ
ਏਸ ਗਰਾਂ ਦਾ ਪਾਣੀ ਪੀਂਦੈ,
ਓਥੇ ਹੀ ਉਹ ਡੁੱਬ ਮਰੀਂਦੈ,
ਮੁੜ ਨਾ ਮੋਤੀ ਇਕ ਚੁਗੀਂਦੈ ।

ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,

ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਇਕ ਕੁੜੀ ਸ਼ੁਕੀਨਾ
ਕੋਹ ਕਾਫ਼ ਦੀ ਪਰੀ ਹੁਸੀਨਾ
ਪਰੀ ਹੁਸੀਨਾ ਜਿਦ੍ਹਾ ਸੁਣੀਂਦਾ,
ਸੁੱਤੀਆਂ ਕੰਮੀਆਂ ਵਰਗਾ ਸੀਨਾ ।
ਸਾਰੇ ਪਿੰਡ ਦੀ ਮੁੰਦਰੀ ਅੰਦਰ
ਸੁੱਚਾ ਇਕੋ ਇਕ ਨਗੀਨਾ ।
ਈਕਣ ਹੱਸੇ ਨੱਕ ਵਿਚ ਕੋਕਾ
ਜੀਕਣ ਕੋਈ ਆਸ਼ਕ ਝੂਠਾ
ਕਾਮ ਮੱਤਿਆ ਮਦਰਾ ਪੀ ਕੇ
ਆਪਣੀ ਸੁਬਕ ਜਿਹੀ ਸਜਣੀ ਸੰਗ
ਹੱਸ ਹੱਸ ਗੱਲਾਂ ਕਰੇ ਕਮੀਨਾ ।

ਯਾਦ ਹੈ ਮੈਨੂੰ ਜੇਠ ਮਹੀਨਾ
ਪਹਿਲੀ ਵਾਰ ਮਿਲੀ ਸ਼ੁਕੀਨਾ
ਮੁੱਖ ਤੇ ਸੋਹਵੇ ਇਵੇਂ ਪਸੀਨਾ
ਜਿਵੇਂ ਕਿ ਅਰਬੀ ਦੇ ਪੱਤਿਆਂ 'ਤੇ
ਕੱਤੇ ਦੇ ਵਿਚ ਸੁਬ੍ਹਾ ਸਵੇਰੇ

ਸ਼ਬਨਮ ਦਾ ਇਕ ਹੋਏ ਨਗੀਨਾ ।
ਓਸ ਨਗੀਨੇ ਦੀ ਅੱਖ ਅੰਦਰ,
ਸੂਰਜ ਹੋਵੇ ਮੁੱਖ ਵਖੀਂਦਾ,
ਕਿਰਨਾਂ ਦੇ ਪੈਮਾਨੇ ਅੰਦਰ,
ਛਿੱਟ ਛਿੱਟ ਹੋਵੇ ਚਾਨਣ ਪੀਂਦਾ ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਦੀ ਵਰਖਾ ਰੁੱਤੇ
ਕੰਜਕਾਂ ਦੇ ਇਕ ਮੇਲੇ ਉੱਤੇ
ਦੂਜੀ ਵਾਰੀ ਮਿਲੀ ਸ਼ੁਕੀਨਾ
ਮੈਨੂੰ ਪਿੰਡ ਦੀ ਲਹਿੰਦੀ ਗੁੱਠੇ
ਅੰਬਾਂ ਦੀ ਇਕ ਝੰਗੀ ਉਹਲੇ
ਜਿਥੇ ਦਿਨ ਭਰ ਕੋਇਲ ਬੋਲੇ
ਰੋਂਦੀ ਰੋਂਦੀ ਆਈ ਸ਼ੁਕੀਨਾ
ਦੇ ਗਈ ਦੋ ਕੁ ਚੁੰਮਣ ਸੁੱਚੇ ।

ਉਸ ਦਿਨ ਮਗਰੋਂ ਕਦੇ ਸ਼ੁਕੀਨਾ
ਕੋਹ–ਕਾਫ਼ ਦੀ ਪਰੀ ਹੁਸੀਨਾ
ਪਰੀ ਹੁਸੀਨਾ ਜਿਦ੍ਹਾ ਸੁਣੀਂਦਾ,
ਸੁੱਤੀਆਂ ਕੰਮੀਆਂ ਵਰਗਾ ਸੀਨਾ ।
ਮੈਨੂੰ ਕਦੇ ਵੀ ਮਿਲਣ ਨਾ ਆਈ
ਪਿੰਡ ਬਸੋਹਲੀ ਦੀ ਉਹ ਜਾਈ ।

ਅੱਖਾਂ ਦੇ ਵਿਚ ਸਾਂਭ ਉਨੀਂਦਾ
ਰਾਤਾਂ ਤੋਂ ਮੈਂ ਰਿਹਾ ਪੁਛੀਂਦਾ
ਤ੍ਰਿੰਞਣਾਂ ਦੇ ਵਿਚ ਰਿਹਾ ਫਰੀਂਦਾ
ਰਾਹੀਆਂ ਕੋਲੋਂ ਹਾਲ ਪੁਛੀਂਦਾ ।

ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਦੀਆਂ ਕੁੜੀਆਂ ਚਿੜੀਆਂ
ਇਕ ਦਿਨ ਤੀਰ ਨਦੀ ਤੇ ਮਿਲੀਆਂ

ਬਿਨਾਂ ਬੁਲਾਇਆਂ ਝੋਲੀ ਮੇਰੀ ਵਿਚ
ਰੁੱਗ–ਰੁੱਗ ਕਲੀਆਂ ਧਰਕੇ ਮੁੜੀਆਂ ।
ਮੁੱਖ ਉਹਨਾਂ ਦੇ ਸੋਗੀ ਤੱਕੇ
ਕੱਜਲੇ ਨੈਣੋਂ ਹਿੰਝਾਂ ਚੱਟੇ
ਹੋਂਠ ਉਹਨਾਂ ਦੇ ਹੋਏ ਖੱਟੇ
ਛੱਡ ਛੱਡ ਰਾਤ ਦਿਨੇ ਸਾਹ ਤੱਤੇ ।
ਉਸ ਦਿਨ ਮਗਰੋਂ ਕੁੜੀਆਂ ਚਿੜੀਆਂ
ਫੇਰ ਕਦੇ ਨਾ ਮੈਨੂੰ ਮਿਲੀਆਂ
ਦਿਲ ਦੀਆਂ ਦਿਲ ਤੋਂ ਰਿਹਾ ਪੁਛੀਂਦਾ
ਸੋਹਲ ਸ਼ੁਕੀਨਾ ਜਿਹਾ ਲਭੀਂਦਾ
ਅੱਖਾਂ ਦੇ ਵਿਚ ਸਾਂਭ ਉਨੀਂਦਾ
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਏਸ ਗਰਾਂ ਵਰਖਾ ਦੀ ਰੁੱਤੇ
ਕੰਜਕਾਂ ਦੇ ਉਸ ਮੇਲੇ ਉੱਤੇ
ਕਦੇ ਕਦੇ ਮੈਂ ਅੱਜ ਵੀ ਜਾਂਦਾ

ਵਾਦੀ ਦੇ ਵਿਚ ਫਿਰਦਾ ਰਹਿੰਦਾ ।
ਅੰਬਾਂ ਦੀ ਉਸ ਝੰਗੀ ਉਹਲੇ
ਜਿੱਥੇ ਅੱਜ ਵੀ ਕੋਇਲ ਬੋਲੇ
ਰੌਂਦਾ ਰੌਂਦਾ ਮੈਂ ਸੌਂ ਜਾਂਦਾ ।
ਵਿਲ੍ਹ ਵਿਲ੍ਹ ਹਰਿਆਂ ਘਾਵਾਂ ਉੱਤੇ
ਉਸ ਨੂੰ ਵਾਜਾਂ ਮਾਰ ਬੁਲਾਉਂਦਾ
ਖਾ ਬੈਂਕੜ੍ਹ ਦੇ ਕੌੜੇ ਪੱਤੇ
ਆਪਣੇ ਮੂੰਹ ਦਾ ਸੁਆਦ ਗਵਾਉਂਦਾ
ਉਸ ਦੇ ਚੁੰਮਣ ਭੁੱਲਣਾ ਚਾਹੁੰਦਾ ।
ਅੱਧੀ ਅੱਧੀ ਰਾਤੀਂ ਉੱਠ ਕੇ
ਚਾਨਣੀਆਂ ਤੋਂ ਰਾਹਵਾਂ ਪੁੱਛ ਕੇ
ਧੁੰਦਲੇ ਜਿਹੇ ਇਕ ਸਾਏ ਪਿੱਛੇ
ਕੋਹਾਂ ਤੀਕਣ ਹੋ ਕੇ ਆਉਂਦਾ
ਪਰ ਉਹ ਸਾਇਆ ਨਹੀਂ ਫੜੀਂਦਾ
ਨਾ ਕੋਈ ਮੇਰੀ ਗੱਲ ਸੁਣੀਂਦਾ
ਨਾ ਕੋਈ ਮੁੱਖੋਂ ਬੋਲ ਬੁਲੀਂਦਾ
ਨਿਰਾ ਸ਼ੁਕੀਨਾ ਵਾਂਗ ਦਸੀਂਦਾ ।

ਉੱਚੇ ਟਿੱਬੇ ਪਿੰਡ ਬਸੋਹਲੀ

ਨੇੜੇ ਜੰਮੂ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ,
ਕਾਲੇ ਤਿਲ ਦੇ ਵਾਂਗ ਦਸੀਂਦਾ ।

ਤੀਰਥ

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਖੋਟੇ ਦਮ ਮੁਹੱਬਤ ਵਾਲੇ
ਬੰਨ੍ਹ ਉਮਰਾਂ ਦੇ ਪੱਲੇ ।

ਸੱਦ ਸੁਨਿਆਰੇ ਪ੍ਰੀਤ–ਨਗਰ ਦੇ
ਇਕ ਇਕ ਕਰਕੇ ਮੋੜਾਂ
ਸੋਨਾ ਸਮਝ ਵਿਹਾਜੇ ਸਨ ਜੋ
ਮੈਂ ਪਿੱਤਲ ਦੇ ਛੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਯਾਦਾਂ ਦਾ ਇਕ ਮਿੱਸਾ ਟੁੱਕਰ
ਬੰਨ੍ਹ ਉਮਰਾਂ ਦੇ ਪੱਲੇ ।

ਕਰਾਂ ਸਰਾਧ ਪਰੋਹਤ ਸੱਦਾਂ
ਪੀੜ ਮਰੇ ਜੇ ਦਿਲ ਦੀ
ਦਿਆਂ ਦੱਖਣਾ ਸੁੱਚੇ ਮੋਤੀ
ਕਰਨ ਜ਼ਖ਼ਮ ਜੇ ਅੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਗੀਤਾਂ ਦਾ ਇਕ ਹਾੜ ਤਪੰਦਾ
ਬੰਨ੍ਹ ਉਮਰਾਂ ਦੇ ਪੱਲੇ ।

ਤਾੜੀ ਮਾਰ ਉੱਡਦੇ ਨਾਹੀਂ
ਬੱਦਲਾਂ ਦੇ ਮਾਲੀ ਤੋਂ
ਅੱਜ ਕਿਰਨਾਂ ਦੇ ਕਾਠੇ ਤੋਤੇ
ਧਰਤੀ ਨੂੰ ਟੁੱਕ ਚੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਮਹਿਕ ਸੱਜਣ ਦੇ ਸਾਹਾਂ ਦੀ

ਅੱਜ ਬੰਨ੍ਹ ਉਮਰਾਂ ਦੇ ਪੱਲੇ ।

ਕੋਤਰ ਸੌ ਮੈਂ ਕੰਜਕ ਬ੍ਹਾਵਾਂ
ਨਾਲ ਲੰਕੜਾ ਪੂਜਾਂ
ਜੇ ਰੱਬ ਯਾਰ ਮਿਲਾਏ ਛੇਤੀ
ਛੇਤੀ ਮੌਤਾਂ ਜਾਂ ਘੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਚੜ੍ਹੀ ਜਵਾਨੀ ਦਾ ਫੁੱਲ ਕਾਰਾ
ਬੰਨ੍ਹ ਉਮਰਾਂ ਦੇ ਪੱਲੇ ।

ਸ਼ਹਿਦ ਸੁਆਵਾਂ ਦਾ ਕਿੰਜ ਪੀਵੇ
ਕਾਲੀ ਰਾਤ ਮਖੋਰੀ
ਚੰਨ ਦੇ ਖੱਗਿਓਂ ਚਾਨਣ 'ਚੋਂ ਅੱਜ
ਲੈ ਗਏ ਮੇਘ ਨਿਗੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ

ਭੁੱਬਲ ਤਪੀ ਦਿਲ ਦੇ ਥਲ ਦੀ
ਬੰਨ੍ਹ ਉਮਰਾਂ ਦੇ ਪੱਲੇ ।

ਹੇਕ ਗੁਲੇਲੀਆਂ ਵਰਗੀ ਲਾ ਕੇ
ਗਾਵਣ ਗੀਤ ਹਿਜਰ ਦੇ
ਅੱਜ ਪਰਦੇਸਣ ਪੌਣਾਂ ਥੱਕੀਆਂ
ਬਹਿ ਰੁੱਖਾਂ ਦੇ ਥੱਲੇ ।

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ
ਹੰਝੂਆਂ ਦੀ ਇਕ ਕੂਲ੍ਹ ਵਗੇਂਦੀ
ਬੰਨ੍ਹ ਉਮਰਾਂ ਦੇ ਪੱਲੇ ।

ਇਕ ਹੱਥ ਕਾਸਾ ਇਕ ਹੱਥ ਮਾਲਾ
ਗਲ ਵਿਚ ਪਾ ਕੇ ਬਗਲੀ
ਜਿਤ ਵੱਲ ਯਾਰ ਗਿਆ ਨੀ ਮਾਏ
ਟੁਰ ਚੱਲੀਆਂ ਉੱਤ ਵੱਲੇ ।
ਮੇਰੇ ਦੋਸਤਾ
ਮੈਨੂੰ ਤਾਂ ਮੇਰੇ ਦੋਸਤਾ

ਮੇਰੇ ਗ਼ਮ ਨੇ ਮਾਰਿਆ ।
ਹੈ ਝੂਠ ਤੇਰੀ ਦੋਸਤੀ ਦੇ
ਦਮ ਨੇ ਮਾਰਿਐ ।

ਮੈਨੂੰ ਤੇ ਜੇਠ ਹਾੜ 'ਤੇ
ਕੋਈ ਨਹੀਂ ਗਿਲਾ
ਮੇਰੇ ਚਮਨ ਨੂੰ ਚੇਤ ਦੀ
ਸ਼ਬਨਮ ਨੇ ਮਾਰਿਐ ।

ਮੱਸਿਆ ਦੀ ਕਾਲੀ ਰਾਤ ਦਾ
ਕੋਈ ਨਹੀਂ ਕਸੂਰ
ਸਾਗਰ ਨੂੰ ਉਹਦੀ ਆਪਣੀ
ਪੂਨਮ ਨੇ ਮਾਰਿਐ ।

ਇਹ ਕੌਣ ਹੈ ਜੋ ਮੌਤ ਨੂੰ
ਬਦਨਾਮ ਕਰ ਰਿਹੈ ?
ਇਨਸਾਨ ਨੂੰ ਇਨਸਾਨ ਦੇ
ਜਨਮ ਨੇ ਮਾਰਿਐ ।

ਚੜ੍ਹਿਆ ਸੀ ਜਿਹੜਾ ਸੂਰਜਾ
ਡੁੱਬਣਾ ਸੀ ਉਸ ਜ਼ਰੂਰ
ਕੋਈ ਝੂਠ ਕਹਿ ਰਿਹਾ ਹੈ
ਕਿ ਪੱਛਮ ਨੇ ਮਾਰਿਐ ।

ਮੰਨਿਆਂ ਕਿ ਮੋਇਆਂ ਮਿੱਤਰਾਂ
ਦਾ ਗ਼ਮ ਵੀ ਮਾਰਦੈ
ਬਹੁਤਾ ਪਰ ਇਸ ਦਿਖਾਵੇ ਦੇ
ਮਾਤਮ ਨੇ ਮਾਰਿਐ ।

ਕਾਤਲ ਕੋਈ ਦੁਸ਼ਮਣ ਨਹੀਂ
ਮੈਂ ਠੀਕ ਆਖਦਾਂ
'ਸ਼ਿਵ' ਨੂੰ ਤਾਂ 'ਸ਼ਿਵ' ਦੇ
ਆਪਣੇ ਮਹਿਰਮ ਨੇ ਮਾਰਿਐ ।

ਆਸ
ਨੀ ਜਿੰਦੇ ਤੇਰਾ ਯਾਰ
ਮੈਂ ਤੈਨੂੰ ਕਿਵੇਂ ਮਿਲਾਵਾਂ ।
ਕਿਥੋਂ ਨੀ ਮੈਂ ਸਤਬਰਗ ਦੀ

ਤੈਨੂੰ ਮਹਿਕ ਪਿਆਵਾਂ ।
ਕਿਹੜੀ ਨਗਰੀ 'ਚ ਤੇਰੇ ਚੰਨ ਦੀ
ਡਲੀ ਵੱਸਦੀ ਹੈ ਜਿੰਦੇ ?
ਕਿੱਤ ਵੱਲੇ ਨੀ ਅੱਜ ਨੀਝਾਂ ਦੇ
ਮੈਂ ਕਾਗ ਉਡਾਵਾਂ ?

ਚੰਗਾ ਹੈ ਹਸ਼ਰ ਤਕ ਨਾ ਮਿਲੇ
ਮੋਤੀਆਂ ਵਾਲਾ
ਦੂਰੋਂ ਹੀ ਸ਼ਬਦ ਭੇਹਰੀ ਦਾ
ਲੱਗਦਾ ਹੈ ਸੁਹਾਵਾ ।
ਅੱਸੂ 'ਚ ਤਾਂ ਫੁੱਲ ਸਣ ਦੇ ਵੀ
ਲੱਗਦੇ ਨੇ ਪਿਆਰੇ
ਰੱਕੜਾਂ 'ਚ ਨਿਆਮਤ ਨੇ
ਕਰੀਰਾਂ ਦੀਆਂ ਛਾਵਾਂ ।

ਜ਼ਿੰਦਗੀ ਦੀ ਨਦੀ ਦੇ ਕੰਢੇ
ਉਮੀਦ ਦਾ ਐਰਾ
ਸੁੱਕ ਸੜ ਕੇ ਕਈ ਯਾਰ(ਵਾਰ) ਵੀ
ਹੋ ਜਾਂਦਾ ਹੈ ਲੈਰਾ ।

ਅਕਸਰ ਹੀ ਕਈ ਵਾਰ
ਇਵੇਂ ਹੁੰਦਾ ਹੈ ਜਿੰਦੇ
ਨਹਿਰੀ ਤੋਂ ਫ਼ਸਲ ਚੰਗੀ ਵੀ
ਹੋ ਜਾਂਦੀ ਹੈ ਮੈਰਾ ।

ਸੌ ਸਾਲ ਜਦੋਂ ਗੁਜ਼ਾਰੇ
ਤਾਂ ਫੁੱਲ ਬਾਂਸ ਨੂੰ ਲਗਦੈ
ਸੁਰਖ਼ਾਬ ਹੁਨਾਲੇ 'ਚ ਨੀ
ਹੋ ਜਾਂਦਾ ਹੈ ਬਹਿਰਾ ।
ਇਕ ਸੁਲਫ਼ੇ ਦੀ ਬਸ ਲਾਟ ਹੈ
ਜ਼ਿੰਦਗੀ 'ਚ ਮੁਹੱਬਤ
ਬਸ ਗ਼ਮ ਦੇ ਮਲੰਗਾਂ ਦੀ
ਹਯਾਤੀ ਹੈ ਇਹ ਦੈਰਾ ।

ਸੁਣਿਆ ਹੈ ਮਧੂ–ਮੱਖੀਆਂ ਦੀ
ਇਕ ਹੁੰਦੀ ਹੈ ਰਾਣੀ
ਭਰਪੂਰ ਜਵਾਨੀ 'ਚ ਜਦੋਂ
ਲੱਭਦੀ ਹੈ ਹਾਣੀ ।
ਉੱਡ ਪੈਂਦੀ ਹੈ ਖੱਗੇ 'ਚੋਂ ਨਿਕਲ

ਵੱਲ ਅਗਾਸਾਂ
ਉੱਡਦੀ ਹੈ ਉਹਦੇ ਪਿੱਛੇ ਨੀ
ਨਰ–ਮੱਖੀਆਂ ਦੀ ਢਾਣੀ ।

ਜਿਹੜਾ ਵੀ ਵਣਜ ਕਰਦਾ ਹੈ
ਉਹਦੀ ਕੁੱਖ ਦਾ ਨੀ ਜਿੰਦੇ
ਮੁੱਕ ਜਾਂਦਾ ਹੈ ਉਹਦੇ ਨੈਣਾਂ 'ਚੋਂ
ਜ਼ਿੰਦਗਾਨੀ ਦਾ ਪਾਣੀ ।
ਕੁੱਖਾਂ ਦਾ ਵਣਜ ਕਰਨਾ
ਕੋਈ ਪਿਆਰ ਨਹੀਂ ਹੈ
ਇਸ ਤੋਂ ਤਾਂ ਬੜੀ ਲੰਮੀ ਹੈ
ਇਸ਼ਕੇ ਦੀ ਕਹਾਣੀ ।

ਤਕਦੀਰ ਦੀ ਹਰ ਰਾਤ 'ਚ
ਇਕ ਕੁਤਬ ਸਿਤਾਰਾ
ਜ਼ਿੰਦਗੀ ਦੇ ਮਲਾਹਾਂ ਨੂੰ
ਦੇਂਦਾ ਹੈ ਸਹਾਰਾ ।
ਤਕਦੀਰ ਦੀ ਤਕਦੀਰ ਹੈ
ਜੇ ਬੇੜੀ ਗ਼ਰਕ ਜਾਏ

ਮਲਾਹਾਂ ਦਾ ਦੋਸ਼ ਹੈ
ਜੇ ਲੱਭੇ ਨਾ ਕਿਨਾਰਾ ।

ਨਾ ਸੋਚ ਕਿ ਹਰ ਡਾਚੀ ਦੀ
ਜੇ ਨਜ਼ਰ ਬਦਲ ਜਾਏ
ਹੋਵੇਗਾ ਕਿਵੇਂ
ਮਾਰੂਥਲਾਂ ਦਾ ਨੀ ਗੁਜ਼ਾਰਾ ।
ਤਕਦੀਰ ਤੇ ਤਦਬੀਰ ਦਾ
ਕੁਝ ਐਸਾ ਹੈ ਰਿਸ਼ਤਾ
ਉਗ ਆਏ ਜਿਵੇਂ
ਰੁੱਖ ਤੇ ਕੋਈ ਰੁੱਖ ਵਿਚਾਰਾ ।

ਪਰ ਠੀਕ ਹੈ ਕੋਈ ਥੋਰ੍ਹਾਂ ਨੂੰ
ਕਿਉਂ ਵਾੜ ਕਰੇਗਾ
ਕੋਈ ਭੌਰ ਭਲਾ ਕੰਡਿਆਂ 'ਤੇ
ਕਿਉਂ ਜੀਭ ਧਰੇਗਾ ।
ਮੇਰੇ ਦਿਲ ਦੇ ਬੀਆਂਬਾਨ 'ਚ
ਉੱਗਿਆ ਹੈ ਕਿਉੜਾ
ਹੈਰਾਨ ਹਾਂ ਬਿਰਹੋਂ ਦੀ ਤਪਸ਼

ਕਿੱਦਾਂ ਜਰੇਗਾ ।

ਮੇਰਾ ਇਸ਼ਕ ਹੈ ਥੇਹਾਂ ਤੇ ਨੀ
ਇੱਟ–ਸਿੱਟ ਦੀ ਬਰੂਟੀ
ਸੁੱਕੇਗੀ ਨਾ ਬਦਬਖ਼ਤ
ਨਾ ਇਜੜ ਹੀ ਚਰੇਗਾ ।
ਲੱਗ ਜਾਏ ਨੀ ਲੱਖ ਵਾਰ
ਮੇਰੇ ਨੈਣਾਂ ਨੂੰ ਉੱਲੀ
ਮੇਰਾ ਸਿਦਕ ਉਸਦੇ ਰਾਹਾਂ 'ਤੇ
ਰੋ ਰੋ ਕੇ ਮਰੇਗਾ ।

ਹੋ ਜਾਏਗੀ ਇਕ ਰੋਜ਼ ਸਬਜ਼
ਦਿਲ ਦੀ ਫਲਾਹੀ
ਬੰਜਰ ਵੀ ਮੁਕੱਦਰ ਦਾ ਨੀ
ਹੋ ਜਾਏਗਾ ਚਾਹੀ ।
ਹੈ ਆਸ ਮੇਰੇ ਹੋਠਾਂ ਦੀ
ਕਚਨਾਰ ਦੀ ਛਾਵੇਂ
ਸੁਸਤਾਣਗੇ ਮੁਸਕਾਨਾਂ ਦੇ
ਬੇਅੰਤ ਹੀ ਰਾਹੀ ।

ਮੁੰਜਰਾਂ 'ਚ ਮੇਰੇ ਜਿਸਮ ਦੀ

ਜਦ ਮਹਿਕ ਰਚੇਗੀ

ਇਹ ਧਰਤ ਮੇਰੇ ਇਸ਼ਕ ਦੀ

ਦੇਵੇਗੀ ਗਵਾਹੀ ।

ਨੱਚੇਗੀ ਖ਼ੁਸ਼ੀ ਦਿਲ ਦੇ ਪਿੜੀਂ

ਮਾਰ ਦਮਾਮੇ

ਵਿਛੜੇਗਾ ਨਾ ਮੁੜ

ਤੇਰਾ ਕਦੀ ਤੇਰੇ ਤੋਂ ਮਾਹੀ ।

ਸਈਓ ਨੀ ਸਈਓ

ਸਈਓ ਨੀ ਸਈਓ ।

ਪੀਲੀ ਚੰਨੇ ਦੀ ਤਿਤਲੀ

ਮਾਰੇ ਪਈ ਗਗਨੀਂ ਉਡਾਰੀਆਂ ਵੇ ਹੋ

ਲਹਿੰਦੇ ਦਿਆਂ ਪੱਤਣਾਂ 'ਤੇ

ਤਾਰਿਆਂ ਦੇ ਫੁੱਲ ਖਿੜੇ

ਸਰ੍ਹੋਂ ਦੀਆਂ ਹੋਣ ਜਿਉਂ ਕਿਆਰੀਆਂ ਵੇ ਹੋ ।

ਅੱਧੀ ਰਾਤੀਂ ਚਾਨਣੀ ਦੀ

ਕੱਚੜੀ ਜਿਹੀ ਬੌਲੀ ਉੱਤੇ

ਨ੍ਹਾਉਣ ਪਈਆਂ ਫੰਬੀਆਂ ਕੁਆਰੀਆਂ ਵੇ ਹੋ ।

ਦੂਰ ਕਿਤੇ ਪਿੰਡ ਦੇ ਨੀ
ਮੈਰੇ 'ਚ ਟਟੀਰ੍ਹੀਆਂ
ਰੋਣ ਪਈਆਂ ਕਰਮਾਂ ਨੂੰ ਮਾਰੀਆਂ ਵੇ ਹੋ ।

ਸਈਓ ਨੀ ਸਈਓ
ਭਿੰਨੀ ਪੌਣ ਵਗੇਂਦੜੀ ਤੋਂ
ਲੈ ਦਿਓ ਸੁਗੰਧੀਆਂ ਉਧਾਰੀਆਂ ਵੇ ਹੋ ।
ਮਿਲੂਗਾ ਜਦੋਂ ਮੈਨੂੰ
ਸੱਜਣ ਮੈਂਡੜਾ ਨੀ
ਮੋੜ ਦਊਂਗੀ ਗਿਣ ਗਿਣ ਸਾਰੀਆਂ ਵੇ ਹੋ ।

ਸੱਜਣ ਤਾਂ ਮੇਰਾ ਇਕ
ਘੁੱਟ ਕਿਉਰੜੇ ਦਾ
ਅੱਖੀਆਂ ਅੰਗੂਰੀ ਲੋਹੜੇ ਮਾਰੀਆਂ ਵੇ ਹੋ
ਸੱਜਣ ਤਾਂ ਮੇਰੇ ਦੀਆਂ
ਖਿੰਦੀਆਂ ਲਟੂਰੀਆਂ ਨੀ
ਮਹਿਕਾਂ ਦੀਆਂ ਭਰੀਆਂ ਪਟਾਰੀਆਂ ਵੇ ਹੋ ।

ਸਾਉਣ ਦੀਆਂ ਸੱਧਰਾਂ ਦੇ
ਵਾਂਗ ਨੀ ਉਹ ਸਾਂਵਲਾ
ਦਿਲ ਦੀਆਂ ਕਰੇ ਸਰਦਾਰੀਆਂ ਵੇ ਹੋ
ਆਤਸ਼ੀ ਗੁਲਾਬ ਲੱਖਾਂ
ਸ਼ਾਮਾਂ ਗੁਲਨਾਰੀਆਂ ਨੀ
ਅਸਾਂ ਉਹਦੇ ਮੁੱਖੜੇ ਤੋਂ ਵਾਰੀਆਂ ਵੇ ਹੋ ।

ਸਈਓ ਨੀ ਸਈਓ
ਨਾ ਨੀ ਪੁੱਛੋ ਅਸਾਂ ਓਸ ਬਾਝੋਂ
ਕਿਵੇਂ ਨੀ ਇਹ ਉਮਰਾਂ ਗੁਜ਼ਾਰੀਆਂ ਵੇ ਹੋ
ਅਸੀਂ ਓਸ ਬਾਝੋਂ ਸਈਓ
ਅੱਗ 'ਚ ਨਹਾਤੀਆਂ ਹਾਂ
ਫੱਕੀਆਂ ਨੇ ਮਘੀਆਂ ਅੰਗਾਰੀਆਂ ਵੇ ਹੋ ।

ਅਸਾਂ ਓਸ ਬਾਝੋਂ ਸਈਓ
ਖ਼ਾਕ ਕਰ ਛੱਡੀਆਂ ਨੇ
ਦਿਲੇ ਦੀਆਂ ਉੱਚੀਆਂ ਅਟਾਰੀਆਂ ਵੇ ਹੋ
ਓਸ ਬਾਝੋਂ ਫਿੱਟ ਗਿਐ

ਰੰਗ ਸਾਡੇ ਰੂਪ ਦਾ ਨੀ
ਦਗ਼ਾ ਕੀਤਾ ਸਮੇਂ ਦੇ ਲਲਾਰੀਆਂ ਵੇ ਹੋ ।

ਪਿਆ ਭੁੱਸ ਹੌਕਿਆਂ ਦਾ
ਮੂੰਹ ਸਾਨੂੰ ਚੁੰਮਣੇ ਦਾ
ਬਿਰਹੋਂ ਸੰਗ ਲੱਗੀਆਂ ਨੇ ਯਾਰੀਆਂ ਵੇ ਹੋ
ਸਈਓ ਨੀ ਸਈਓ ।
ਪੀਲੀ ਚੰਨੇ ਦੀ ਤਿਤਲੀ
ਮਾਰੇ ਪਈ ਗਗਨੀਂ ਉਡਾਰੀਆਂ ਵੇ ਹੋ ।

ਲਹਿੰਦੇ ਦਿਆਂ ਪੱਤਣਾਂ 'ਤੇ
ਤਾਰਿਆਂ ਦੇ ਫੁੱਲ ਖਿੜੇ
ਸਰ੍ਹੋਂ ਦੀਆਂ ਹੋਣ ਜਿਉਂ ਕਿਆਰੀਆਂ ਵੇ ਹੋ ।
ਤਕਦੀਰ ਦੇ ਬਾਗ਼ੀਂ
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।
ਆ ਹੋਠਾਂ ਦੀ ਸੰਘਣੀ ਛਾਵੇਂ,
ਸੋਹਲ ਮੁਸਕੜੀ ਬਣ ਸੌਂ ਜਾਈਏ ।

ਆ ਨੈਣਾਂ ਦੇ ਨੀਲ–ਸਰਾਂ 'ਚੋਂ
ਚੁਗ ਚੁਗ ਮਹਿੰਗੇ ਮੋਤੀ ਖਾਈਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਤੇਰੇ ਸੌਂਫੀ ਸਾਹ ਦਾ
ਪੱਤਝੜ ਨੂੰ ਇਕ ਜਾਮ ਪਿਆਈਏ ।
ਆ ਕਿਸਮਤ ਦੀ ਟਾਹਣੀ ਉੱਤੇ,
ਅਕਲਾਂ ਦਾ ਅੱਜ ਕਾਗ ਉਡਾਈਏ ।

ਆ ਅੱਜ ਖ਼ੁਸ਼ੀ–ਮਤੱਈ–ਮਾਂ ਦੇ,
ਪੈਰੀਂ ਆਪਣੇ ਸੀਸ ਨਿਵਾਈਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਅੱਜ ਮਹਿਕਾਂ ਕੋਲੋਂ,
ਮਾਲੀ ਕੋਈ ਜਿਬ੍ਹਾ ਕਰਾਈਏ ।
ਆ ਪੁੰਨਿਆਂ ਦੀ ਰਾਤੇ ਰੋਂਦੀ,
ਚਕਵੀ ਕੋਈ ਮਾਰ ਮੁਕਾਈਏ ।

ਆ ਉਮਰਾਂ ਦੀ ਚਾਦਰ ਉੱਤੇ,
ਫੁੱਲ ਫੇਰਵੇਂ ਗ਼ਮ ਦੇ ਪਾਈਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਹਰ ਰਾਹ ਦੇ ਮੱਥੇ,
ਪੈੜਾਂ ਦੀ ਅੱਜ ਦੌਣੀ ਲਾਈਏ ।
ਹਰ ਰਾਹੀ ਦੇ ਨੈਣਾਂ ਦੇ ਵਿਚ,
ਚੁਟਕੀ ਚੁਟਕੀ ਚਾਨਣ ਪਾਈਏ ।

ਹਰ ਮੰਜ਼ਲ ਦੇ ਪੈਰਾਂ ਦੇ ਵਿਚ,
ਸੂਲਾਂ ਦੀ ਪੰਜੇਬ ਪੁਆਈਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਅੱਜ ਦੇ ਦਿਲ ਵਿਚ
ਬਿਰਹੋਂ ਦਾ ਇਕ ਬੀਜ ਬਿਜਾਈਏ ।
ਛਿੰਦੀਆਂ ਪੀੜਾਂ ਲਾਡਲੀਆਂ ਦੇ,

ਆ ਯਾਦਾਂ ਤੋਂ ਸੀਸ ਗੁੰਦਾਈਏ ।

ਆ ਸੱਜਣਾ ਅੱਜ ਦਿਲ ਦੇ ਸੇਜੇ,
ਮੋਈਆਂ ਕਲੀਆਂ ਭੁੰਜੇ ਲਾਹੀਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਅੱਜ ਗੀਤਾਂ ਕੋਲੋਂ,
ਪੀੜ ਕੰਜਕ ਦੇ ਪੈਰ ਧੁਆਈਏ ।
ਆ ਅੱਜ ਕੰਡਿਆਂ ਦੇ ਕੰਨ ਵਿੰਨ੍ਹੀਏਂ,
ਵਿਚ ਫੁੱਲਾਂ ਦੀਆਂ ਨੱਤੀਆਂ ਪਾਈਏ ।

ਆ ਨੱਚੀਏ ਕੋਈ ਨਾਚ ਅਲੌਕਿਕ,
ਸਾਹਾਂ ਦੀ ਮਿਰਦੰਗ ਵਜਾਈਏ ।
ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਸੱਜਣਾ ਤਕਦੀਰ ਦੇ ਬਾਗ਼ੀਂ
ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਆ ਹੋਠਾਂ ਦੀ ਸੰਘਣੀ ਛਾਵੇਂ

ਸੋਹਣੀ ਮੁਸਕੜੀ ਬਣ ਸੌਂ ਜਾਈਏ ।

ਆ ਨੈਣਾਂ ਦੇ ਨੀਲ–ਸਰਾਂ 'ਚੋਂ

ਚੁਗ ਚੁਗ ਮਹਿੰਗੇ ਮੋਤੀ ਖਾਈਏ ।

ਆ ਸੱਜਣਾ ਤਕਦੀਰ ਦੇ ਬਾਗ਼ੀਂ

ਕੱਚੀਆਂ ਕਿਰਨਾਂ ਪੈਲੀਂ ਪਾਈਏ ।

ਅੱਧੀ ਰਾਤੀਂ ਪੌਣਾਂ ਵਿਚ

ਅੱਧੀ ਰਾਤੀਂ ਪੌਣਾਂ ਵਿਚ

ਉੱਗੀਆਂ ਨੀ ਮਹਿਕਾਂ ਮਾਏ

ਮਹਿਕਾਂ ਵਿਚ ਉੱਗੀਆਂ ਸ਼ੁਆਵਾਂ

ਦੇਵੀਂ ਨੀ ਮਾਏ ਮੇਰਾ

ਚੰਨਣੇ ਦਾ ਗੋਡਨੂੰ

ਮਹਿਕਾਂ ਨੂੰ ਮੈਂ ਗੋਡਨੇ ਥੀਂ ਜਾਵਾਂ ।

ਦੇਵੀਂ ਨੀ ਮਾਏ ਪਰ

ਚੰਨਣੇ ਦਾ ਗੋਡਨੂੰ

ਟੁੱਕੀਆਂ ਨਾ ਜਾਣ ਸ਼ੁਆਵਾਂ

ਦੇਵੀਂ ਨੀ ਮਾਏ ਮੈਨੂੰ

ਸੂਈ ਕੋਈ ਮਹੀਨ ਜਿਹੀ
ਪੋਲੇ ਪੋਲੇ ਕਿਰਨਾਂ ਗੁਡਾਵਾਂ ।

ਦੇਵੀਂ ਨੀ ਮਾਏ ਮੇਰੇ
ਨੈਣਾਂ ਦੀਆਂ ਸਿੱਪੀਆਂ
ਕੋਸਾ ਕੋਸਾ ਨੀਰ ਪਿਆਵਾਂ
ਕੋਸਾ ਕੋਸਾ ਨੀਰ
ਨਾ ਪਾਈਂ ਮੁੱਢ ਰਾਤੜੀ ਦੇ
ਸੁੱਕ ਨਾ ਨੀ ਜਾਣ ਸ਼ੁਆਵਾਂ ।

ਦੇਵੀਂ ਨੀ ਚੁਲੀ ਭਰ
ਗੰਗਾ–ਜਲ ਸੁੱਚੜਾ
ਇਕ ਬੁੱਕ ਸੰਘਣੀਆਂ ਛਾਵਾਂ
ਦੇਵੀਂ ਨੀ ਛੱਟਾ ਇਕ
ਮਿੱਠੀ ਮਿੱਠੀ ਬਾਤੜੀ ਦਾ
ਇਕ ਘੁੱਟ ਠੰਢੀਆਂ ਹਵਾਵਾਂ ।

ਦੇਵੀਂ ਨੀ, ਨਿੱਕੇ ਨਿੱਕੇ
ਛੱਜ ਫੁੱਲ–ਪੱਤੀਆਂ ਦੇ

ਚਾਨਣੀ ਦਾ ਬੋਹਲ ਛਟਾਵਾਂ
ਦੇਵੀਂ ਨੀ ਖੰਭ ਮੈਨੂੰ
ਪੀਲੀ ਪੀਲੀ ਤਿਤਲੀ ਦੇ
ਖੰਭਾਂ ਦੀ ਮੈਂ ਛਾਨਣੀ ਬਣਾਵਾਂ ।

ਅੱਧੀ ਅੱਧੀ ਰਾਤੀਂ ਚੁਣਾਂ
ਤਾਰਿਆਂ ਦੇ ਕੋਰੜੂ ਨੀ
ਛੱਟ ਕੇ ਪਟਾਰੀ ਵਿਚ ਪਾਵਾਂ
ਦੇਵੀਂ ਨੀ ਮਾਏ ਮੇਰੀ
ਜਿੰਦੜੀ ਦਾ ਟੋਕਰੂ
ਚੰਨ ਦੀ ਮੈਂ ਮੰਜਰੀ ਲਿਆਵਾਂ ।

ਚੰਨ ਦੀ ਮੰਜਰੀ ਨੂੰ
ਘੋਲਾਂ ਵਿਚ ਪਾਣੀਆਂ ਦੇ
ਮੱਥੇ ਦੀਆਂ ਕਾਲਖਾਂ ਲੁਹਾਵਾਂ
ਕਾਲੀ ਕਾਲੀ ਬੱਦਲੀ ਦੇ
ਕਾਲੇ ਕਾਲੇ ਕੇਸਾਂ ਵਿਚ
ਚੰਨ ਦਾ ਮੈਂ ਚੌਂਕ ਗੁੰਦਾਵਾਂ ।
ਗਗਨਾਂ ਦੀ ਸੂਹੀ ਬਿੰਬ

ਅੱਧੋਰਾਣੀ ਚੁੰਨੜੀ ਤੇ
ਤਾਰਿਆਂ ਦੇ ਬਾਗ਼ ਕਢਾਵਾਂ ।

ਅੱਧੀ ਰਾਤੀਂ ਪੌਣਾਂ ਵਿਚ
ਉੱਗੀਆਂ ਨੀ ਮਹਿਕਾਂ ਮਾਏ
ਮਹਿਕਾਂ ਵਿਚ ਉੱਗੀਆਂ ਸ਼ੁਆਵਾਂ
ਦੇਵੀਂ ਨੀ ਮਾਏ ਮੇਰਾ
ਚੰਨਣੇ ਦਾ ਗੋਡਨੂੰ
ਮਹਿਕਾਂ ਨੂੰ ਮੈਂ ਗੋਡਨੇ ਥੀਂ ਜਾਵਾਂ ।
ਰੋਜੜੇ
ਤੇਰੀ ਯਾਦ ਅਸਾਨੂੰ ਮਣਸ ਕੇ
ਕੁਝ ਪੀੜਾਂ ਕਰ ਗਈ ਦਾਨ ਵੇ ।
ਸਾਡੇ ਗੀਤਾਂ ਰੱਖੇ ਰੋਜੜੇ
ਨਾ ਪੀਵਣ ਨਾ ਕੁਝ ਖਾਣ ਵੇ ।

ਮੇਰੇ ਲੇਖਾਂ ਦੀ ਬਾਂਹ ਵੇਖਿਓ
ਕੋਈ ਸੱਦਿਓ ਅੱਜ ਲੁਕਮਾਨ ਵੇ ।
ਇਕ ਜੁਗੜਾ ਹੋਇਆ ਅੱਥਰੇ
ਨਿੱਤ ਮਾੜੇ ਹੁੰਦੇ ਜਾਣ ਵੇ ।

ਮੈਂ ਭਰ ਭਰ ਦਿਆਂ ਕਟੋਰੜੇ
ਬੁੱਲ੍ਹ ਚੱਖਣ ਨਾ ਮੁਸਕਾਣ ਵੇ ।
ਮੇਰੇ ਦੀਦੇ ਅੱਜ ਬਦੀਦੜੇ
ਪਏ ਨੀਂਦਾਂ ਤੋਂ ਸ਼ਰਮਾਣ ਵੇ ।

ਅਸਾਂ ਗ਼ਮ ਦੀਆਂ ਦੇਗ਼ਾਂ ਚਾੜ੍ਹੀਆਂ
ਅੱਜ ਕੱਢ ਬਿਰਹੋਂ ਦੇ ਡਾਨ੍ਹ ਵੇ ।
ਅੱਜ ਸੱਦੋ ਸਾਕ ਸਕੀਰੀਆਂ
ਕਰੋ ਧਾਮਾਂ ਕੁੱਲ ਜਹਾਨ ਵੇ ।

ਤੇਰੀ ਯਾਦ ਅਸਾਨੂੰ ਮਣਸ ਕੇ
ਕੁਝ ਹੰਝੂ ਕਰ ਗਈ ਦਾਨ ਵੇ ।
ਅੱਜ ਪਿੱਟ ਪਿੱਟ ਹੋਇਆ ਨੀਲੜਾ
ਸਾਡੇ ਨੈਣਾਂ ਦਾ ਅਸਮਾਨ ਵੇ ।

ਸਾਡਾ ਇਸ਼ਕ ਕੁਆਰਾ ਮਰ ਗਿਆ
ਕੋਈ ਲੈ ਗਿਆ ਕੱਢ ਮਸਾਣ ਵੇ ।
ਸਾਡੇ ਨੈਣ ਤੇਰੀ ਅੱਜ ਦੀਦ ਦੀ

ਪਏ ਕਿਰਿਆ ਕਰਮ ਕਰਾਣ ਵੇ ।

ਸਾਨੂੰ ਦਿੱਤੇ ਹਿਜਰ ਤਵੀਤੜੇ
ਤੇਰੀ ਫੁਰਕਤ ਦੇ ਸੁਲਤਾਨ ਵੇ ।
ਅੱਜ ਪ੍ਰੀਤ ਨਗਰ ਦੇ ਸੌਰੀਏ
ਸਾਨੂੰ ਚੌਂਕੀ ਬੈਠ ਖਿਡਾਣ ਵੇ ।

ਅੱਜ ਪੌਣਾਂ ਪਿੱਟਣ ਤਾਜੀਏ
ਅੱਜ ਰੁੱਤਾਂ ਪੜ੍ਹਨ ਕੁਰਾਨ ਵੇ ।
ਅੱਜ ਪੀ ਪੀ ਜੇਠ ਤਪੰਦੜਾ
ਹੋਇਆ ਫੁੱਲਾਂ ਨੂੰ ਯਰਕਾਨ ਵੇ ।

ਤੇਰੀ ਯਾਦ ਅਸਾਨੂੰ ਮਣਸ ਕੇ
ਕੁਝ ਹੌਕੇ ਕਰ ਗਈ ਦਾਨ ਵੇ ।
ਅੱਜ ਸੌਂਕਣ ਦੁਨੀਆਂ ਮੈਂਡੜੀ
ਮੈਨੂੰ ਆਈ ਕਲੇਰੇ ਪਾਣ ਵੇ ।

ਅੱਜ ਖਾਵੇ ਖ਼ੌਫ਼ ਕਲੇਜੜਾ
ਮੇਰੀ ਹਿੱਕ 'ਤੇ ਪੈਣ ਵਦਾਨ ਵੇ ।

ਅੱਜ ਖੁੰਢੀ ਖੁਰਪੀ ਸਿਦਕ ਦੀ
ਮੈਥੋਂ ਆਈ ਧਰਤ ਚੰਡਾਣ ਵੇ ।

ਅਸਾਂ ਖੇਡੀ ਖੇਡ ਪਿਆਰ ਦੀ
ਆਇਆ ਦੇਖਣ ਕੁੱਲ ਜਹਾਨ ਵੇ ।
ਸਾਨੂੰ ਮੀਦੀ ਹੁੰਦਿਆਂ ਸੁੰਦਿਆਂ
ਸਭ ਫਾਡੀ ਆਖ ਬੁਲਾਣ ਵੇ ।

ਅੱਜ ਬਣੇ ਪਰਾਲੀ ਹਾਣੀਆਂ
ਮੇਰੇ ਦਿਲ ਦੇ ਪਲਰੇ ਧਾਨ ਵੇ ।
ਮੇਰੇ ਸਾਹ ਦੀ ਕੂਲੀ ਮੁਰਕ 'ਚੋਂ
ਅੱਜ ਖਾਵੇ ਮੈਨੂੰ ਛਾਣ੍ਹ ਵੇ ।

ਤੇਰੀ ਯਾਦ ਅਸਾਨੂੰ ਮਣਸ ਕੇ
ਕੁਝ ਸੂਲਾਂ ਕਰ ਗਈ ਦਾਨ ਵੇ ।
ਅੱਜ ਫੁੱਲਾਂ ਦੇ ਘਰ ਮਹਿਕ ਦੀ
ਆਈ ਦੂਰੋਂ ਚੱਲ ਮੁਕਾਣ ਵੇ ।

ਸਾਡੇ ਵਿਹੜੇ ਪੱਤਰ ਅੰਬ ਦੇ

ਗਏ ਟੰਗ ਮਰਾਸੀ ਆਣ ਵੇ ।
ਕਾਗ਼ਜ਼ ਦੇ ਤੋਤੇ ਲਾ ਗਏ
ਮੇਰੀ ਅਰਥੀ ਨੂੰ ਤਰਖਾਣ ਵੇ ।

ਤੇਰੇ ਮੋਹ ਦੇ ਲਾਲ ਗੁਲਾਬ ਦੀ
ਆਏ ਮੰਜਰੀ ਭੌਰ ਚੁਰਾਣ ਵੇ ।
ਸਾਡੇ ਸੁੱਤੇ ਮਾਲੀ ਆਸ ਦੇ
ਅੱਜ ਕੋਰੀ ਚਾਦਰ ਤਾਣ ਵੇ ।

ਮੇਰੇ ਦਿਲ ਦੇ ਮਾਨ ਸਰੋਵਰਾਂ
ਵਿਚ ਬੈਠੇ ਹੰਸ ਪਰਾਣ ਵੇ ।
ਤੇਰਾ ਬਿਰਹਾ ਲਾ ਲਾ ਤੌੜੀਆਂ
ਆਏ ਮੁੜ ਮੁੜ ਰੋਜ਼ ਉਡਾਣ ਵੇ ।

ਸਵਾਗਤ

ਹੈਂ ਤੂੰ ਆਈ ਮੇਰੇ ਗਰਾਂ
ਹੈਂ ਤੂੰ ਆਈ ਮੇਰੇ ਗਰਾਂ ।
ਹੋਰ ਗੂਹੜੀ ਹੋ ਗਈ ਹੈ,
ਮੇਰਿਆਂ ਬੋਹੜਾਂ ਦੀ ਛਾਂ ।
ਖਾ ਰਹੇ ਨੇ ਚੂਰੀਆਂ

ਅੱਜ ਮੇਰਿਆਂ ਮਹਿਲਾਂ ਦੇ ਕਾਂ ।

ਹੈਂ ਤੂੰ ਆਈ ਮੇਰੇ ਗਰਾਂ,

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਆਲ੍ਹਣਾ ਮੇਰੇ ਦਿਲ 'ਚ ਖ਼ੁਸ਼ੀਆਂ

ਪਾਣ ਦੀ ਕੀਤੀ ਹੈ ਹਾਂ ।

ਤੇਰੇ ਨਾਂ ਤੇ ਪੈ ਗਏ ਨੇ,

ਮੇਰਿਆਂ ਰਾਹਾਂ ਦੇ ਨਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਪੌਣ ਦੇ ਹੋਠਾਂ 'ਤੇ ਅੱਜ ਹੈ

ਮਹਿਕ ਨੇ ਪਾਈ ਸਰਾਂ

ਟੁਰਦਾ ਟੁਰਦਾ ਰੁਕ ਗਿਆ ਹੈ

ਵੇਖ ਕੇ ਤੈਨੂੰ ਸਮਾਂ

ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਲੈ ਲਈ ਕਲੀਆਂ ਨੇ
ਭੌਰਾਂ ਨਾਲ ਅੱਜ ਚੌਥੀ ਹੈ ਲਾਂ ।
ਤੇਰੀ ਹਰ ਇਕ ਪੈੜ 'ਤੇ
ਹੈ ਤਿਤਲੀਆਂ ਰੱਖੀ ਜ਼ਬਾਂ
ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਆ ਤੇਰੇ ਪੈਰਾਂ 'ਚ ਪੁੱਗੇ
ਸਫ਼ਰ ਦੀ ਮਹਿੰਦੀ ਲਗਾਂ ।
ਆ ਤੇਰੇ ਨੈਣਾਂ ਨੂੰ ਮਿੱਠੇ
ਸੁਪਨਿਆਂ ਦੀ ਪਿਉਂਦ ਲਾਂ ।
ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਵਰਤ ਰੱਖੇਗੀ ਨਿਰਾਹਾਰੀ
ਮੇਰੀਆਂ ਪੀੜਾਂ ਦੀ ਮਾਂ ।
ਆਉਣਗੇ ਖ਼ੁਸ਼ੀਆਂ ਦੇ ਖ਼ਤ
ਅੱਜ ਮੇਰਿਆਂ ਗੀਤਾਂ ਦੇ ਨਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।

ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਹੋਰ ਗੂਹੜੀ ਹੋ ਗਈ ਹੈ
ਮੇਰਿਆਂ ਬੋਹੜਾਂ ਦੀ ਛਾਂ ।
ਖਾ ਰਹੇ ਨੇ ਚੂਰੀਆਂ
ਅੱਜ ਮੇਰਿਆਂ ਮਹਿਲਾਂ ਦੇ ਕਾਂ ।
ਹੈਂ ਤੂੰ ਆਈ ਮੇਰੇ ਗਰਾਂ ।
ਹੈਂ ਤੂੰ ਆਈ ਮੇਰੇ ਗਰਾਂ ।

## ਸ਼ੀਸ਼ੋ

ਏਕਮ ਦਾ ਚੰਨ ਵੇਖ ਰਿਹਾ ਸੀ
ਬਹਿ ਝੰਗੀਆਂ ਦੇ ਉਹਲੇ ।
ਸ਼ੀਸ਼ੋ ਟੁਰੀ ਜਾਏ ਸੰਗ ਸਖੀਆਂ,
ਪੈਰ ਧਰੇਂਦੀ ਪੋਲੇ ।
ਟੋਰ ਉਹਦੀ ਜਿਉਂ ਪੈਲਾਂ ਪਾਉਂਦੇ
ਟੁਰਣ ਕਬੂਤਰ ਗੋਲੇ ।
ਜ਼ਖ਼ਮੀ ਹੋਣ ਕੁਮਰੀਆਂ ਕੋਇਲਾਂ
ਜੇ ਮੁੱਖੋਂ ਕੁਝ ਬੋਲੇ ।

ਲੱਖਾਂ ਹੰਸ ਮਰੀਵਣ ਗਸ਼ ਖਾ
ਜੇ ਹੰਝੂ ਇਕ ਡੋਹਲੇ ।
ਉੱਡਣ ਮਾਰ ਉਡਾਰੀ ਬਗਲੇ
ਜੇ ਵਾਲਾਂ ਥੀਂ ਖੋਹਲੇ ।
ਪੈ ਜਾਏ ਡੋਲ ਹਵਾਵਾਂ ਤਾਈਂ,
ਜੇ ਪੱਖੀ ਫੜ ਝੋਲੇ ।
ਡੁੱਬ ਮਰੀਵਣ ਸ਼ੌਹ ਥੀਂ ਤਾਰੇ
ਮੁੱਖ ਦੇ ਵੇਖ ਤਤੋਲੇ ।

ਚੰਨ ਦੂਜ ਦਾ ਵੇਖ ਰਿਹਾ ਸੀ
ਵਿਹੜੇ ਵਿਚ ਫਲਾਹੀ ।
ਸ਼ੀਸ਼ੋ ਸ਼ੀਸ਼ਿਆਂ ਵਾਲੀ ਰੰਗਲੀ
ਥੱਲੇ ਚਰਖੀ ਡਾਹੀ ।
ਕੋਹ ਕੋਹ ਲੰਮੀਆਂ ਤੰਦਾਂ ਕੱਢਦੀ
ਚਾ ਚੰਦਨ ਦੀ ਬਾਹੀ ।
ਪੂਣੀਆਂ ਈਕਣ ਕੱਢੇ ਬੂੰਬਲ
ਜਿਉਂ ਸਾਵਣ ਵਿਚ ਕਾਹੀ ।

ਹੇਕ ਸਮੁੰਦਰੀ ਪੌਣਾਂ ਵਰਗੀ
ਕੋਇਲਾਂ ਦੇਣ ਨਾ ਡਾਹੀ ।
ਰੰਗ ਜਿਵੇਂ ਕੇਸੂ ਦੀ ਮੰਜਰੀ
ਨੂਰ ਮੁੱਖ ਅਲਾਹੀ ।
ਵਾਲ ਜਿਵੇਂ ਚਾਨਣ ਦੀਆਂ ਨਦੀਆਂ
ਰੇਸ਼ਮ ਦੇਣ ਗਵਾਹੀ ।
ਨੈਣ ਕੁੜੀ ਦੇ ਨੀਲੇ ਜੀਕਣ
ਫੁੱਲ ਅਲਸੀ ਦੇ ਆਹੀ ।

ਚੰਨ ਤੀਜ ਦਾ ਵੇਖ ਰਿਹਾ ਸੀ

ਸ਼ੀਸ਼ੋ ਨਦੀਏ ਨ੍ਹਾਉਂਦੀ ।
ਭਰ ਭਰ ਚੁਲੀਆਂ ਧੋਂਦੀ ਮੁੱਖੜਾ
ਸਤਿਗੁਰ ਨਾਮ ਧਿਆਉਂਦੀ ।
ਅਕਸ ਪਿਆ ਵਿਚ ਨਿੱਤਰੇ ਪਾਣੀ
ਆਪ ਵੇਖ ਸ਼ਰਮਾਉਂਦੀ ।
ਸੜ ਸੜ ਜਾਂਦੇ ਨਾਜ਼ੁਕ ਪੋਟੇ
ਜਿਸ ਅੰਗ ਹੱਥ ਛੁਹਾਉਂਦੀ ।

ਸੁੱਤੇ ਵੇਖ ਨਦੀ ਵਿਚ ਚਾਨਣ
ਰੂਹ ਉਹਦੀ ਕਮਲਾਉਂਦੀ ।
ਮਾਰ ਉਡਾਰੀ ਲੰਮੀ ਸਾਰੀ
ਅਰਸ਼ੀਂ ਉੱਡਣਾ ਚਾਹੁੰਦੀ ।
ਮਹਿਕਾਂ ਵਰਗਾ ਸੁਪਨਾ ਉਣਦੀ
ਝੂਮ ਗਲੇ ਵਿਚ ਪਾਉਂਦੀ ।
ਸੁਪਨੇ ਪੈਰੀਂ ਝਾਂਜਰ ਪਾ ਕੇ
ਤੌੜੀ ਮਾਰ ਉਡਾਉਂਦੀ ।

ਚੰਨ ਚੌਥ ਦਾ ਵੇਖ ਰਿਹਾ ਸੀ
ਖੜਿਆ ਵਾਂਗ ਡਰਾਵੇ ।

ਸ਼ੀਸ਼ੋ ਦਾ ਪਿਉ ਖੇਤਾਂ ਦੇ ਵਿਚ
ਉੱਗਿਆ ਨਜ਼ਰੀਂ ਆਵੇ ।
ਤੋੜ ਉਫ਼ਕ ਤਕ ਝੂਮ ਰਹੇ ਸਨ
ਟਾਂਡੇ ਸਾਵੇ ਸਾਵੇ ।
ਹਰ ਸੂ ਨੱਚੇ ਫ਼ਸਲ ਸਿਊਲਾਂ
ਲੈ ਵਿਚ ਧਰਤ ਕਲਾਵੇ ।

ਸ਼ੀਸ਼ੋ ਦਾ ਪਿਉ ਡਰਦਾ ਕਿਧਰੇ
ਮਾਲਕ ਨਾ ਆ ਜਾਵੇ ।
ਪਲ ਪਲ ਮਗਰੋਂ ਮਾਰੇ ਚਾਂਗਰ
ਬੈਠੇ ਅੜਕ ਉਡਾਵੇ ।
ਰਾਤ ਦਿਨੇ ਦੀ ਰਾਖੀ ਬਦਲੇ
ਟੁੱਕਰ ਚਾਰ ਕਮਾਵੇ ।
ਅੱਧੀ ਰਾਤ ਹੋਈ ਪਰ ਜਾਗੇ
ਡਰ ਰੋਜ਼ੀ ਦਾ ਖਾਵੇ ।

ਪੰਚਮ ਦਾ ਚੰਨ ਵੇਖ ਰਿਹਾ ਸੀ
ਆਥਣ ਵੇਲਾ ਹੋਇਆ ।
ਲਹਿੰਦੇ ਦੇ ਪੱਤਣਾਂ ਦਾ ਅੰਬਰ

ਲਾਲ ਕਿਰਮਚੀ ਹੋਇਆ ।
ਗਗਨਾਂ ਦੇ ਵਿਚ ਕੋਈ ਕੋਈ ਤਾਰਾ
ਜਾਪੇ ਮੋਇਆ ਮੋਇਆ ।
ਸ਼ੀਸ਼ੋ ਦੀ ਮਾਂ ਰੰਗੋਂ ਲਾਖੀ
ਜਿਉਂ ਕਣਕਾਂ ਵਿਚ ਕੋਇਆ ।

ਟੋਰ ਉਹਦੀ ਜਿਉਂ ਹੋਏ ਨਵੇਰਾ
ਬਲਦ ਤਰਾਨੇ ਜੋਇਆ ।
ਨੈਣ ਉਹਦੇ ਬਰਸਾਤੀ ਪਾਣੀ ਦਾ
ਜਿਉਂ ਹੋਵੇ ਟੋਇਆ ।
ਵਾਲ ਜਿਵੇਂ ਕੋਈ ਦੂਧੀ ਬੱਦਲ
ਸਰੂਆਂ ਉਹਲੇ ਹੋਇਆ ।
ਸ਼ੀਸ਼ੋ ਦੀ ਮਾਂ ਵੇਖ ਵਿਚਾਰੀ
ਚੰਨ ਬੜਾ ਹੀ ਰੋਇਆ ।

ਚੰਨ ਛਟੀ ਦਾ ਵੇਖ ਰਿਹਾ ਸੀ
ਸ਼ੀਸ਼ੋ ਢਾਕੇ ਚਾਈ ।
ਘੜਾ ਗੁਲਾਬੀ ਗਲ ਗਲ ਭਰਿਆ
ਲੈ ਖੂਹੇ ਤੋਂ ਆਈ ।

ਖੜ੍ਹਿਆ ਵੇਖ ਬੀਹੀ ਵਿਚ ਮਾਲਿਕ
ਖੇਤਾਂ ਦਾ, ਸ਼ਰਮਾਈ ।
ਡਰੀ ਡਰਾਈ ਤੇ ਘਬਰਾਈ
ਲੰਘ ਗਈ ਊਂਧੀ ਪਾਈ ।

ਮਟਕ–ਚਾਨਣੇ ਵਾਕਣ ਉਸਦੀ
ਜਾਨ ਲਬਾਂ 'ਤੇ ਆਈ ।
ਲੋ ਲਗਦੀ ਉਹਦੀ ਰੂਹ ਥੀਂ ਜਾਪੇ
ਲੱਭੇ ਕਿਰਨ ਨਾ ਕਾਈ ।
ਜਿਸ ਪਲ ਸੁੱਟਿਆ ਪੈਰ ਘਰੇ ਥੀਂ
ਉਸ ਪਲ ਥੀਂ ਪਛਤਾਈ ।
ਸਾਰੀ ਰੈਣ ਨਿਮਾਣੀ ਸ਼ੀਸ਼ੋ
ਪਾਸੇ ਪਰਤ ਵਿਹਾਈ ।

ਸਤਵੀਂ ਦਾ ਚੰਨ ਵੇਖ ਰਿਹਾ ਸੀ
ਚੁੱਪ ਚਪੀਤੇ ਖੜ੍ਹਿਆ ।
ਪਿੰਡ ਦਾ ਮਾਲਕ ਚੂਰ ਨਸ਼ੇ ਵਿਚ
ਵੇਖ ਬੜਾ ਹੀ ਡਰਿਆ ।
ਇਕ ਹੱਥ ਸਾਂਭ ਬੱਕੀ ਦੀਆਂ ਵਾਗਾਂ

ਇਕ ਹੱਥ ਹੱਨੇ ਧਰਿਆ ।
ਕੰਨੀਂ ਉਹਦੇ ਨੱਤੀਆਂ ਲਿਸ਼ਕਣ
ਮੁੱਖ 'ਤੇ ਸੂਰਜ ਚੜ੍ਹਿਆ ।

ਉਮਰੋਂ ਅਧਖੜ ਰੰਗ ਪਿਆਜ਼ੀ
ਸਿਰ 'ਤੇ ਸਾਫਾ ਹਰਿਆ ।
ਅੱਡੀ ਮਾਰ ਬੱਕੀ ਦੀ ਕੁੱਖੇ
ਜਾ ਖੇਤਾਂ ਵਿਚ ਵੜਿਆ ।
ਸ਼ੀਸ਼ੋ ਦਾ ਪਿਉ ਮਾਲਿਕ ਸਾਹਵੇਂ
ਊਂਧੀ ਪਾਈ ਖੜ੍ਹਿਆ ।
ਵੇਖ ਰਿਹਾ ਸੀ ਲਿਸ਼ ਲਿਸ਼ ਕਰਦਾ
ਹਾਰ ਤਲੀ 'ਤੇ ਧਰਿਆ ।

ਚੰਨ ਅਸ਼ਟਮੀ ਦੇ ਨੇ ਤੱਕਿਆ
ਸ਼ੀਸ਼ੋ ਭੌਂ 'ਤੇ ਲੇਟੀ ।
ਚਿੱਟੀ ਦੁੱਧ ਮਰਮਰੀ ਚਿੱਪਰ
ਚਾਨਣ ਵਿਚ ਵਲ੍ਹੇਟੀ ।
ਸਾਹਵਾਂ ਦੇ ਵਿਚ ਵਿਲ੍ਹੇ ਕਥੂਰੀ
ਦੂਰੋਂ ਆਣ ਉਚੇਟੀ ।

ਸੁੱਤੀ ਘੂਕ ਲਵੇ ਪਈ ਸੁਫ਼ਨੇ
ਚੰਨ ਰਿਸ਼ਮਾਂ ਦੀ ਬੇਟੀ ।

ਸੁਫ਼ਨੇ ਦੇ ਵਿਚ ਸ਼ੀਸ਼ੋ ਨੇ
ਖੁਦ ਸ਼ੀਸ਼ੋ ਮੋਈ ਵੇਖੀ ।
ਡਿੱਠਾ ਕੁੱਲ ਗਰਾਂ ਉਸ ਸੜਦਾ
ਸੁੱਕੀ ਸਾਰੀ ਖੇਤੀ ।
ਸ਼ੀਸ਼ੋ ਦੇ ਪਿਉ ਮੋਈ ਸ਼ੀਸ਼ੋ
ਕਫ਼ਨ ਬਦਲੇ ਵੇਚੀ ।
ਸ਼ੀਸ਼ੋ ਵੇਖ ਕੁਲਹਿਣਾ ਸੁਫ਼ਨਾ
ਝੱਬਦੀ ਉੱਠ ਖਲੋਤੀ ।

ਨੌਵੀਂ ਦਾ ਚੰਨ ਵੇਖ ਰਿਹਾ ਸੀ
ਸ਼ੀਸ਼ੋ 'ਤੇ ਇਕ ਸਾਇਆ ।
ਸ਼ੀਸ਼ੋ ਸੰਗ ਟੁਰੀਂਦਾ
ਅੱਧੀ ਰਾਤ ਨਦੀ 'ਤੇ ਆਇਆ ।
ਨਦੀਏ ਗਲ ਗਲ ਚਾਨਣ ਵਗਦਾ
ਹੜ੍ਹ ਚਾਨਣ ਦਾ ਆਇਆ ।
ਚੀਰ ਨਦੀ ਦੇ ਚਾਨਣ ਲੰਘ ਗਏ

ਸ਼ੀਸ਼ੋ ਤੇ ਉਹ ਸਾਇਆ ।

ਬਾਂ ਬਾਂ ਕਰਦਾ ਸੰਘਣਾ ਬੇਲਾ
ਵਿਚ ਕਿਸੇ ਮਹਿਲ ਪੁਆਇਆ ।
ਸ਼ੀਸ਼ੋ ਪੈਰ ਜਾਂ ਧਰਿਆ ਮਹਿਲੀਂ
ਕੁੱਲ ਬੇਲਾ ਕੁਰਲਾਇਆ ।
ਚੰਨ ਮਹਿਲਾਂ ਥੀਂ ਮਾਰੇ ਟੱਕਰਾਂ
ਪਰ ਕੁਝ ਨਜ਼ਰ ਨਾ ਆਇਆ ।
ਸਾਰੀ ਰਾਤ ਰਿਹਾ ਚੰਨ ਰੋਂਦਾ
ਭੁੱਖਾ ਤੇ ਤਿਰਹਾਇਆ ।

ਦਸਵੀਂ ਦਾ ਚੰਨ ਅੰਬਰਾਂ ਦੇ ਵਿਚ
ਵੱਗ ਬੱਦਲਾਂ ਦੇ ਚਾਰੇ ।
ਰੁਕ ਰੁਕ ਝੱਲਾ ਪਾਈ ਜਾਵੇ
ਮਗਰੀ ਦੇ ਵਿਚ ਤਾਰੇ ।
ਕੋਹ ਕੋਹ ਲੰਮੇ ਸ਼ੀਸ਼ੋ ਗਲ ਵਿਚ
ਮੁਸ਼ਕੀ ਵਾਲ ਖਿਲਾਰੇ ।
ਲੈ ਲੈ ਜਾਣ ਸੁਨੇਹੇ ਉਹਦੇ
ਪੌਣਾਂ ਦੇ ਹਰਕਾਰੇ ।

ਚੰਨ ਵਿਚਾਰਾ ਮਹਿਲਾਂ ਵੱਲੇ
ਡਰਦਾ ਝਾਤ ਨਾ ਮਾਰੇ ।
ਮਹਿਲੀਂ ਬੈਠੇ ਪੀਵਣ ਮਦਰਾ
ਮਾਲਿਕ ਨਾਲ ਮੁਜ਼ਾਰੇ ।
ਵਾਂਗ ਪੂਣੀਆਂ ਹੋਏ ਬੱਗੇ
ਸ਼ੀਸ਼ੋ ਦੇ ਰੁਖ਼ਸਾਰੇ ।
ਹਾਸੇ ਦਾ ਫੁੱਲ ਰਿਹਾ ਨਾ ਕਾਈ
ਹੋਠਾਂ ਦੀ ਕਚਨਾਰੇ ।

ਚੰਨ ਇਕਾਦਸ਼ ਦੇ ਨੇ ਤੱਕਿਆ
ਸ਼ੀਸ਼ੋ ਵਾਂਗ ਸ਼ੁਦੈਣਾਂ ।
ਨੰਗੀ ਅਲਫ਼ ਫਿਰੇ ਵਿਚ ਮਹਿਲਾਂ
ਜਿਵੇਂ ਸੁਣੀਵਣ ਡੈਣਾਂ ।
ਮੁੱਖ 'ਤੇ ਹਲਦੀ ਦਾ ਲੇ ਚੜ੍ਹਿਆ
ਅੱਗ ਬਲੇ ਵਿਚ ਨੈਣਾਂ ।
ਪੁੱਟੇ ਪੈਰ ਤਾਂ ਠੇਡਾ ਲੱਗੇ
ਔਖਾ ਦਿਸੇ ਬਹਿਣਾ ।

ਥੰਮ੍ਹੀਆਂ ਪਕੜ ਖਲੋਵੇ ਚੰਦਰੀ

ਆਇਆ ਵਕਤ ਕੁਲਹਿਣਾ ।

ਮਾਂ ਮਾਂ ਕਰਦੀ ਮਾਰੇ ਡਾਡਾਂ

ਸਬਕ ਰਟੇ ਜਿਉਂ ਮੈਨਾ ।

ਔਖਾ ਜੀਕਣ ਹੋਏ ਪਛਾਨਣ

ਸੂਰਜ ਚੜ੍ਹੇ ਟਟਹਿਣਾ ।

ਸੋਈਓ ਹਾਲ ਹੋਇਆ ਸ਼ੀਸ਼ੋ ਦਾ

ਸੂਰਤ ਦਾ ਕੀ ਕਹਿਣਾ ।

ਚੰਨ ਦੁਆਦਸ਼ ਦੇ ਨੇ ਤੱਕਿਆ

ਸ਼ੀਸ਼ੋ ਮਹਿਲੀਂ ਸੁੱਤੀ ।

ਦਿਸੇ ਵਾਂਗ ਚਰ੍ਹੀ ਦੇ ਟਾਂਡੇ

ਸਵਾ ਮਸਾਤਰ ਉੱਚੀ ।

ਪੀਲੀ–ਭੂਕ ਹੋਈ ਵੱਤ ਪੋਹਲੀ

ਨੀਮ ਜੋਗੀਆ ਗੁੱਟੀ ।

ਪੌਣ ਵਗੇ ਤਾਂ ਉੱਡ ਜਾਏ ਸ਼ੀਸ਼ੋ

ਤੋੜ ਤਣਾਵੋਂ ਟੁੱਟੀ ।

ਲਏ ਹਟਕੋਰੇ ਜਾਪੇ ਜੀਕਣ

ਬੱਸ ਮੁੱਕੀ ਕਿ ਮੁੱਕੀ ।
ਲੰਮੀ ਪਈ ਕਰੀਚੇ ਦੰਦੀਆਂ
ਲੁੜਛੇ ਹੋ ਹੋ ਪੁੱਠੀ ।
ਢਾਈਂ ਮਾਰ ਕੁਰਲਾਏ ਸ਼ੀਸ਼ੋ
ਜਿਉਂ ਢਾਬੀਂ ਤਰਮੁੱਚੀ ।
ਪਰ ਚੰਨ ਬਾਝੋਂ ਕਿਸੇ ਨਾ ਵੇਖੀ
ਉਹ ਹੱਡਾਂ ਦੀ ਮੁੱਠੀ ।

ਚੰਨ ਤਿਰੌਦਸ਼ ਦੇ ਨੇ ਤੱਕਿਆ
ਹੋ ਮਹਿਲਾਂ ਦੇ ਨੇੜੇ ।
ਪਾਣੀ ਪਾਣੀ ਕਰਦੀ ਸ਼ੀਸ਼ੋ
ਜੀਭ ਲਬਾਂ 'ਤੇ ਫੇਰੇ ।
ਸ਼ੀਸ਼ੋ ਪਲੰਘ 'ਤੇ ਲੇਟੀ ਹੂੰਘੇ
ਪੀਲੇ ਹੋਠ ਤਰੇੜੇ ।
ਪਲ ਪਲ ਮਗਰੋਂ ਨੀਮ ਗ਼ਸ਼ੀ ਵਿਚ
ਰੱਤੇ ਨੈਣ ਉਘੇੜੇ ।

ਹੂ ਹੂ ਕਰਦੀ ਬਿੱਲ–ਬਤੌਰੀ
ਬੋਲੇ ਬੈਠ ਬਨੇਰੇ ।

ਦੂਰ ਗਰਾਂ ਦੀ ਜੂਹ ਵਿਚ ਰੋਵਣ
ਕੁੱਤੇ ਚਾਰ ਚੁਫ਼ੇਰੇ ।
ਸ਼ੀਸ਼ੋ ਵਾਂਗ ਧੁਖੇ ਧੂਣੀ ਦੇ
ਵਿਚ ਫੱਕਰਾਂ ਦੇ ਡੇਰੇ ।
ਚਾਨਣ ਲਿੱਪੇ ਵਿਹੜੇ ਦੇ ਵਿਚ
ਬੀ ਹੰਝੂਆਂ ਦੇ ਕੇਰੇ ।

ਚੰਨ ਚੌਧਵੀਂ ਦੇ ਨੇ ਤੱਕਿਆ
ਮਹਿਲਾਂ ਦੇ ਵਿਚ ਗੱਭੇ ।
ਨੀਲੇ ਨੈਣਾਂ ਵਾਲੀ ਸ਼ੀਸ਼ੋ
ਭੁੰਜੇ ਲਾਹੀ ਲੱਗੇ ।
ਸ਼ੀਸ਼ੋ ਦੇ ਸਿਰਹਾਣੇ ਦੀਵਾ
ਆਟੇ ਦਾ ਇਕ ਜੱਗੇ ।
ਲੱਗੇ ਅੱਧ ਕਵਾਰੀ ਸ਼ੀਸ਼ੋ
ਜਿਉਂ ਮਰ ਜਾਸੀ ਅੱਜੇ ।

ਸ਼ਾਲਾ ਓਸ ਗਰਾਂ ਦੇ ਸੱਭੇ
ਹੋ ਜਾਣ ਬੁਰਦ ਮੁਰੱਬੇ ।
ਕੁਲ ਜ਼ਿਮੀਂ ਜਾਂ ਪੈ ਜਾਏ ਗਿਰਵੀ

ਜੂਹਾਂ ਸਣੇ ਸਿਹੱਦੇ ।
ਸੜ ਜਾਏ ਫ਼ਸਲ ਸਵੇ 'ਤੇ ਆਈ
ਬੋਹਲ ਪਿੜਾਂ ਵਿਚ ਲੱਗੇ ।
ਜਿਸ ਗਰਾਂ ਵਿਚ ਜ਼ਿੰਦਗੀ ਨਾਲੋਂ
ਮੱਢਲ ਮਹਿੰਗੀ ਲੱਭੇ ।

ਪੁੰਨਿਆਂ ਦਾ ਚੰਨ ਵੇਖ ਰਿਹਾ ਸੀ
ਚਾਨਣ ਆਏ ਮਕਾਣੇ ।
ਪੌਣਾਂ ਦੇ ਗਲ ਲੱਗ ਰੋਵਣ
ਸ਼ੀਸ਼ੋ ਨੂੰ ਮਰ ਜਾਣੇ ।
ਅੱਗ ਮਘੇ ਸ਼ੀਸ਼ੋ ਦੀ ਮੜ੍ਹੀਏ
ਲੋਗੜ ਵਾਂਗ ਪੁਰਾਣੇ ।
ਉੱਠਦਾ ਧੂੰਆਂ ਬੁੱਲ੍ਹੀਆਂ ਟੇਰੇ
ਵਾਕਣ ਬਾਲ ਅੰਞਾਣੇ ।

ਰੋਂਦੇ ਰਹੇ ਸਿਤਾਰੇ ਅੰਬਰੀਂ
ਫੂਹੜੀ ਪਾ ਨਿਮਾਣੇ ।
ਸਾਰੀ ਰਾਤ ਰਿਹਾ ਚੰਨ ਬੈਠਾ
ਸ਼ੀਸ਼ੋ ਦੇ ਸਿਰਹਾਣੇ ।

ਸ਼ਾਲਾ ਬਾਂਝ ਮਰੀਵਣ ਮਾਪੇ
ਢਿੱਡੋਂ ਭੁੱਖੇ ਭਾਣੇ ।
ਉਸ ਘਰ ਜੰਮੇ ਨਾ ਕੋਈ ਸ਼ੀਸ਼ੋ
ਜਿਸ ਘਰ ਹੋਣ ਨਾ ਦਾਣੇ ।
ਇਤਰਾਂ ਦੇ ਚੋ
ਜਿਥੇ ਇਤਰਾਂ ਦੇ ਵਗਦੇ ਨੇ ਚੋ
ਨੀ ਓਥੇ ਮੇਰਾ ਯਾਰ ਵੱਸਦਾ
ਜਿਥੋਂ ਲੰਘਦੀ ਏ ਪੌਣ ਵੀ ਖਲੋ
ਨੀ ਓਥੇ ਮੇਰਾ ਯਾਰ ਵੱਸਦਾ ।

ਨੰਗੇ ਨੰਗੇ ਪੈਰੀਂ ਜਿਥੇ ਆਉਣ ਪਰਭਾਤਾਂ
ਰਿਸ਼ਮਾਂ ਦੀ ਮਹਿੰਦੀ ਪੈਰੀਂ ਲਾਉਣ ਜਿੱਥੇ ਰਾਤਾਂ
ਜਿਥੇ ਚਾਨਣੀ 'ਚ ਨ੍ਹਾਵੇ ਖ਼ੁਸ਼ਬੋ
ਨੀ ਓਥੇ ਮੇਰਾ ਯਾਰ ਵੱਸਦਾ ।

ਜਿਥੇ ਹਨ ਮੂੰਗੀਆ ਚੰਦਨ ਦੀਆਂ ਝੰਗੀਆਂ
ਫਿਰਨ ਸ਼ੁਆਵਾਂ ਜਿਥੇ ਹੋ ਹੋ ਨੰਗੀਆਂ
ਜਿਥੇ ਦੀਵਿਆਂ ਨੂੰ ਲੱਭਦੀ ਏ ਲੋ
ਨੀ ਓਥੇ ਮੇਰਾ ਯਾਰ ਵੱਸਦਾ ।

ਪਾਣੀ ਦੇ ਪੱਟਾਂ ਉੱਤੇ ਸਵੇਂ ਜਿਥੇ ਆਥਣ
ਚੁੰਗੀਆਂ ਮਰੀਵੇ ਜਿਥੇ ਮਿਰਗਾਂ ਦਾ ਆਤਣ
ਜਿਥੇ ਬਦੋਬਦੀ ਅੱਖ ਪੈਂਦੀ ਰੋ
ਨੀ ਓਥੇ ਮੇਰਾ ਯਾਰ ਵੱਸਦਾ ।

ਭੁੱਖੇ ਭਾਣੇ ਸੌਣ ਜਿਥੇ ਖੇਤਾਂ ਦੇ ਰਾਣੇ
ਸੱਜਣਾਂ ਦੇ ਰੰਗ ਜੇਹੇ ਕਣਕਾਂ ਦੇ ਦਾਣੇ
ਜਿਥੇ ਦੱਮਾਂ ਵਾਲੇ ਲੈਂਦੇ ਨੇ ਲੁਕੋ
ਨੀ ਓਥੇ ਮੇਰਾ ਯਾਰ ਵੱਸਦਾ ।

ਜਿਥੇ ਇਤਰਾਂ ਦੇ ਵਗਦੇ ਨੇ ਚੋ
ਨੀ ਓਥੇ ਮੇਰਾ ਯਾਰ ਵੱਸਦਾ
ਜਿਥੋਂ ਲੰਘਦੀ ਏ ਪੌਣ ਵੀ ਖਲੋ
ਨੀ ਓਥੇ ਮੇਰਾ ਯਾਰ ਵੱਸਦਾ ।
ਪੰਜ ਪੜਾਅ
ਤੂੰ ਜਦੋਂ ਮੈਨੂੰ ਮਿਲੀ ਸੈਂ ਪਹਿਲੀ ਵਾਰ
ਤੂੰ ਕਿਹਾ ਸੀ ਲਾਡਲੀ ਜਹੀ ਚਪਤ ਮਾਰ
ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸਾਰ

ਕੀਹ ਕਰਾਂ ਵਿਧਵਾ ਹਾਂ ਮੈਂ ਮਜ਼ਬੂਰ ਹਾਂ ।
ਇਸ ਜਨਮ ਵਿਚ ਮੈਂ ਤੇਰੇ ਤੋਂ ਦੂਰ ਹਾਂ
ਫਿਰ ਵੀ ਮੈਨੂੰ ਮੌਤ ਵਾਕਣ ਹੈ ਯਕੀਨ
ਮੈਂ ਤੇਰੀ ਅਗਲੇ ਜਨਮ ਵਿਚ ਮਾਂ ਬਣਾਂਗੀ
ਜਾਂ ਤੇਰੀ ਤਰੀਮਤ ਦੀ ਕੁੱਖੋਂ ਮੈਂ ਜਣਾਂਗੀ
ਜਾਂ ਤੇਰੇ ਦੁੱਖਾਂ ਦੀ ਮੈਂ ਬੇਲਣ ਬਣਾਂਗੀ
ਇਹ ਜਨਮ ਸੋਹਣਿਆਂ ਮੇਰੇ ਬਗ਼ੈਰ
ਜਿਸ ਤਰ੍ਹਾਂ ਵੀ ਹੋ ਸਕੇ ਤੂੰ ਗੁਜ਼ਾਰ
ਤੂੰ ਜਦੋਂ ਮੈਨੂੰ ਮਿਲੀ ਸੈਂ ਪਹਿਲੀ ਵਾਰ
ਤੂੰ ਕਿਹਾ ਸੀ ਲਾਡਲੀ ਜਹੀ ਚਪਤ ਮਾਰ
ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸਾਰ ।

ਤੂੰ ਜਦੋਂ ਮੈਨੂੰ ਮਿਲੀ ਸੈਂ ਦੂਜੀ ਵਾਰ
ਕਿਰਮਚੀ ਇਕ ਸ਼ਾਮ ਸੂਹੀ ਸੋਗਵਾਰ
ਬਦਲੀਆਂ ਦੇ ਸੋਨ–ਰਥ 'ਤੇ ਹੋ ਸਵਾਰ
ਜਾ ਰਹੀ ਸੀ ਪੇਕੜੇ ਇਕ ਰਾਤ ਲਈ
ਧੂੰ ਜਹੇ ਦੇ ਵਾਲ ਮੋਢੇ 'ਤੇ ਖਿਲਾਰ
ਸ਼ਾਮ ਦੀ ਉਸ ਅਰਗਵਾਨੀ ਧੂੜ ਵਿਚ
ਹੱਥ ਤੇਰੇ ਘੁੱਗੀਆਂ ਵੱਤ ਗੁਟਕਦੇ

ਮੇਰੇ ਹੱਥਾਂ ਵਿਚ ਜਿਨ੍ਹਾਂ ਵਿਚ ਮੌਤ ਸੀ
ਖ਼ੌਰੇ ਕਿਹੜੇ ਵੇਲੜੇ ਸੀ ਆ ਗਏ ?
ਤਾਰੇ ਆਥਣ ਦੇ ਸੀ ਸਭ ਸ਼ਰਮਾ ਗਏ
ਭੇਤ ਸਾਡੇ ਪਿਆਰ ਦਾ ਸੀ ਪਾ ਗਏ
ਪਾ ਗਏ ਸੀ ਜੀਭ ਸਾਡੀ ਨੂੰ ਮੁਹਾਰ
ਤੂੰ ਜਦੋਂ ਮਿਲੀ ਸੈਂ ਦੂਜੀ ਵਾਰ
ਕਿਰਮਚੀ ਇਕ ਸ਼ਾਮ ਸੂਹੀ ਸੋਗਵਾਰ
ਬਦਲੀਆਂ ਦੇ ਸੋਨ–ਰਥ 'ਤੇ ਹੋ ਸਵਾਰ
ਜਾ ਰਹੀ ਸੀ ਪੇਕੜੇ ਇਕ ਰਾਤ ਲਈ
ਧੂੰ ਜਹੇ ਦੇ ਵਾਲ ਮੋਢੇ 'ਤੇ ਖਿਲਾਰ ।

ਤੂੰ ਜਦੋਂ ਮੈਨੂੰ ਮਿਲੀ ਸੈਂ ਤੀਜੀ ਵਾਰ
ਮੈਂ ਤੇਰੇ ਨੈਣਾਂ 'ਚ ਵੇਖੀ ਸੀ ਉਜਾੜ
ਉੱਘ ਰਹੀਆਂ ਸਨ ਹਜ਼ਾਰਾਂ ਬੱਤੀਆਂ
ਜਾਗ ਰਹੇ ਸਨ ਸ਼ਹਿਰ ਤੇਰੇ ਦੇ ਬਾਜ਼ਾਰ
ਤੂੰ ਕਿਹਾ ਸੀ ਕਰਦਿਆਂ ਇਕ ਸੜਕ ਪਾਰ
ਇਹ ਸੜਕ ਲੱਗੀ ਹੈ ਮੈਨੂੰ ਈਕਣਾ
ਜੀਕਣਾ ਮਲ੍ਹਿਆਂ ਦੀ ਛਾਵੇਂ ਹਾੜ ਵਿਚ
ਬੈਠੀ ਹੋਵੇ ਨਾਗਣੀ ਕੋਈ ਫ਼ਨ ਖਿਲਾਰ

ਆਈ ਹੋਵੇ ਕਾਮ 'ਦੀ ਉਸ ਤੇ ਬਹਾਰ
ਫੇਰ ਅਚਨ–ਚੇਤ ਸੈਂ ਤੂੰ ਰੋ ਪਈ
ਮੂੰਹ ਦੁਆਲੇ ਬਾਜ਼ੂਆਂ ਦਾ ਝੁੰਬ ਮਾਰ
ਤੂੰ ਕਿਹਾ ਸੀ ਮੋੜ ਦੇ ਮੇਰਾ ਪਿਆਰ
ਝੁਲਸ ਚੁੱਕੀ ਕਲੀ ਨੂੰ ਕੀ ਹੱਕ ਹੈ ?
ਚੂਸ ਚੁੱਕੇ ਹੋਣ ਕਿ ਜਿਸ ਨੂੰ ਇਤਾਰ ?
ਇਕ ਪਵਿੱਤਰ ਭੌਰ ਤੋਂ ਮੰਗੇ ਪਿਆਰ
ਤੂੰ ਜਦੋਂ ਮੈਨੂੰ ਮਿਲੀ ਸੈਂ ਤੀਜੀ ਵਾਰ
ਮੈਂ ਤੇਰੇ ਨੈਣਾਂ 'ਚ ਵੇਖੀ ਸੀ ਉਜਾੜ ।

ਤੂੰ ਜਦੋਂ ਮੈਨੂੰ ਮਿਲੀ ਸੈਂ ਚੌਥੀ ਵਾਰ
ਪੱਤਝੜਾਂ ਵਿਚ ਬਦਲ ਚੁੱਕੀ ਸੀ ਬਹਾਰ
ਚੁਭ ਚੁੱਕੇ ਸਨ ਹੁਸਨ ਦੀ ਤਲੀ ਵਿਚ
ਬੇਰਹਿਮ, ਬੇਦਰਦ ਸੈ ਸਮਿਆਂ ਦੇ ਖ਼ਾਰ
ਮੌਤ ਤੈਨੂੰ ਕੂਕ ਕੇ ਸੀ ਰਹੀ ਵੰਗਾਰ
ਸੰਘਣੇ ਸਿੰਮਲਾਂ ਦੇ ਹੇਠਾਂ ਬੈਠਿਆਂ
ਕਰ ਰਹੇ ਸਾਂ ਸਰਬ–ਸਮਿਆਂ 'ਤੇ ਵਿਚਾਰ
ਜਦ ਹੀ ਕੂੰਜਾਂ ਅਸਾਡੇ ਸਿਰਾਂ ਤੋਂ
ਲੰਘ ਗਈਆਂ ਸੀ ਬਣਾ ਲੰਮੀ ਕਤਾਰ

ਤੂੰ ਕਿਹਾ ਸੀ–ਹਾਏ ਇਨ੍ਹਾਂ ਦੇ ਬੱਚੜੇ
ਰਹਿਣ ਦੱਬੇ ਰੇਤ ਦੇ ਵਿਚ ਤੱਤੜੇ
ਬਹੁਤ ਹੀ ਨਿਰਮੋਹੀ ਹਨ ਇਹ ਪੰਖੜੂ
ਇਨ੍ਹਾਂ 'ਚ ਇਕ ਮੋਹ–ਪਰੀ ਦਾ ਹੈ ਸਰਾਪ
ਕਰਨਗੇ ਲੋਕੀਂ ਏਨ੍ਹਾਂ ਦਾ ਨਿੱਤ ਸ਼ਿਕਾਰ
ਲੱਖ ਭਾਵੇਂ ਬੰਨ੍ਹ ਕੇ ਉੱਡਣ ਕਤਾਰ
ਲੱਖ ਭਾਵੇਂ ਹੋਏ ਇਨ੍ਹਾਂ ਦਾ ਪਿਆਰ
ਬਨਣਗੇ ਢਿੱਡਾਂ 'ਚ ਇਨ੍ਹਾਂ ਦੇ ਮਜ਼ਾਰ
ਫੇਰ ਤੂੰ ਮੁੜ ਮੁੱਖ 'ਤੇ ਹਾਸੀ ਖਿਲਾਰ
ਆਖਿਆ ਸੀ ਬੁੱਲ੍ਹੀਆਂ 'ਤੇ ਜੀਭ ਮਾਰ
ਮੈਂ ਤਾਂ ਤੈਨੂੰ ਬਹੁਤ ਹੀ ਕਰਦੀ ਹਾਂ ਪਿਆਰ
ਤੂੰ ਜਦੋਂ ਮੈਨੂੰ ਮਿਲੀ ਸੈਂ ਚੌਥੀ ਵਾਰ
ਪੱਤਝੜਾਂ ਵਿਚ ਬਦਲ ਚੁੱਕੀ ਸੀ ਬਹਾਰ ।

ਤੂੰ ਜਦੋਂ ਮੈਨੂੰ ਮਿਲੀ ਹੈਂ ਏਸ ਵਾਰ
ਦਗ਼ ਰਹੇ ਨੇ ਮੇਰੇ ਸਾਹਵੇਂ ਕੁਝ ਅੰਗਾਰ
ਧੁਖ਼ ਰਹੇ ਨੇ ਅੱਧ–ਜਲੇ ਮੋਛੇ ਸਿਆਹ
ਭਰ ਰਿਹਾ ਮੇਰੀ ਹਿੱਕ ਵਿਚ ਧੂੰਆਂ ਜਿਹਾ
ਵਗ ਰਹੀ ਹੈ ਹੌਕਿਆਂ ਦੀ ਇਕ ਝਲਾਰ

ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸਾਰ
ਕਰ ਨਾ ਸਕਿਆ ਆਖ਼ਰੀ ਤੇਰਾ ਦੀਦਾਰ
ਫਿਰ ਵੀ ਮੈਨੂੰ ਮੌਤ ਵਾਕਣ ਹੈ ਯਕੀਨ
ਤੂੰ ਮੇਰੀ ਅਗਲੇ ਜਨਮ ਵਿਚ ਮਾਂ ਬਣੇਂਗੀ
ਜਾਂ ਮੇਰੀ ਤਰੀਮਤ ਦੀ ਕੁੱਖੋਂ ਤੂੰ ਜਣੇਂਗੀ
ਜਾਂ ਮੇਰੇ ਦੁੱਖਾਂ ਦੀ ਤੂੰ ਬੇਲਣ ਬਣੇਂਗੀ
ਮਾਏ ਨੀ, ਧੀਏ ਨੀ ਮੇਰੀਏ ਮਹਿਰਮੇ
ਕਰ ਕੇ ਤੈਨੂੰ ਜਾ ਰਿਹਾ ਹਾ ਨਮਸਕਾਰ
ਦਗ਼ ਰਹੇ ਨੇ ਮੇਰੇ ਸਾਹਵੇਂ ਕੁਝ ਅੰਗਾਰ
ਧੁਖ਼ ਰਹੇ ਨੇ ਅੱਧ–ਜਲੇ ਮੋਛੇ ਸਿਆਹ
ਮਿਲ ਗਿਆ ਮਿੱਟੀ 'ਚ ਹੈ ਤੇਰਾ ਆਕਾਰ
ਤੂੰ ਜਦੋਂ ਮੈਨੂੰ ਮਿਲੀ ਹੈਂ ਏਸ ਵਾਰ ।
ਪਰਦੇਸ ਵੱਸਣ ਵਾਲਿਆ
ਰੋਜ਼ ਜਦ ਆਥਣ ਦਾ ਤਾਰਾ
ਅੰਬਰਾਂ 'ਤੇ ਚੜ੍ਹੇਗਾ
ਕੋਈ ਯਾਦ ਤੈਨੂੰ ਕਰੇਗਾ
ਪਰਦੇਸ ਵੱਸਣ ਵਾਲਿਆ ।

ਯਾਦ ਕਰਕੇ ਤੈਂਡੜੇ

ਠੁਕਰਈ ਹਾਸੇ ਦੀ ਆਵਾਜ਼

ਜਿਗਰ ਮੇਰਾ ਹਿਜਰ ਦੇ

ਸੱਕਾਂ ਦੀ ਅੱਗ ਵਿਚ ਸੜੇਗਾ

ਪਰਦੇਸ ਵੱਸਣ ਵਾਲਿਆ ।

ਤੇਰੇ ਤੇ ਮੇਰੇ ਵਾਕਣਾਂ

ਹੀ ਫੂਕ ਦਿੱਤਾ ਜਾਏਗਾ

ਜੋ ਯਾਰ ਸਾਡੀ ਮੌਤ 'ਤੇ

ਆ ਮਰਸੀਆ ਵੀ ਪੜ੍ਹੇਗਾ

ਪਰਦੇਸ ਵੱਸਣ ਵਾਲਿਆ ।

ਗਰਮ ਸਾਹਵਾਂ ਦੇ ਸਮੁੰਦਰ

ਵਿਚ ਗਰਕ ਜਾਏ ਦਿਲ

ਕੌਣ ਇਹਨੂੰ ਨੂਹ ਦੀ

ਕਿਸ਼ਤੀ ਦੇ ਤੀਕਣ ਖੜੇਗਾ ?

ਪਰਦੇਸ ਵੱਸਣ ਵਾਲਿਆ ।

ਧਰਤ ਦੇ ਮੱਥੇ 'ਤੇ

ਟੰਗੀ ਅਰਸ਼ ਦੀ ਕੁੰਨੀ ਸਿਆਹ

ਪਰ ਕਲਹਿਣਾ ਨੈਣ
ਸਮਿਆਂ ਦਾ ਅਸਰ ਕੁਝ ਕਰੇਗਾ
ਪਰਦੇਸ ਵੱਸਣ ਵਾਲਿਆ ।

ਪਾਲਦੇ ਬੇ–ਸ਼ੱਕ ਭਾਵੇਂ
ਕਾਗ ਨੇ ਕੋਇਲਾਂ ਦੇ ਬੋਟ
ਪਰ ਨਾ ਤੇਰੇ ਬਾਝ
ਮੇਰੀ ਜ਼ਿੰਦਗੀ ਦਾ ਸਰੇਗਾ
ਪਰਦੇਸ ਵੱਸਣ ਵਾਲਿਆ ।

ਲੱਖ ਭਾਵੇਂ ਛੁੰਗ ਕੇ
ਚੱਲਾਂ ਮੈਂ ਲਹਿੰਗਾ ਸਬਰ ਦਾ
ਯਾਦ ਤੇਰੀ ਦੇ ਕਰੀਰਾਂ
ਨਾਲ ਜਾ ਹੀ ਅੜੇਗਾ
ਪਰਦੇਸ ਵੱਸਣ ਵਾਲਿਆ ।

ਬਖ਼ਸ਼ ਦਿੱਤੀ ਜਾਏਗੀ
ਤੇਰੇ ਜਿਸਮ ਦੀ ਸਲਤਨਤ
ਚਾਂਦੀ ਦੇ ਬੁਣ ਕੇ ਜਾਲ

ਤੇਰਾ ਦਿਲ ਹੁਮਾ ਜੋ ਫੜੇਗਾ
ਪਰਦੇਸ ਵੱਸਣ ਵਾਲਿਆ ।

ਰੋਜ਼ ਜਦ ਆਥਣ ਦਾ ਤਾਰਾ
ਅੰਬਰਾਂ 'ਤੇ ਚੜ੍ਹੇਗਾ
ਕੋਈ ਯਾਦ ਤੈਨੂੰ ਕਰੇਗਾ
ਪਰਦੇਸ ਵੱਸਣ ਵਾਲਿਆ ।
ਸਾਹ ਸੱਜਣਾਂ ਦਾ
ਇਕ ਸਾਹ ਸੱਜਣਾਂ ਦਾ
ਇਕ ਸਾਹ ਮੇਰਾ
ਕਿਹੜੀ ਥਾਂ ਧਰਤੀ ਉੱਤੇ ਬੀਜੀਏ ਨੀ ਮਾਂ ।
ਗਹਿਣੇ ਤਾਂ ਪਈ ਊ ਸਾਡੇ
ਦਿਲੇ ਦੀ ਧਰਤੀ
ਹੋਰ ਮਾਏ ਜੱਚਦੀ ਕੋਈ ਨਾ ।

ਜੇ ਮੈਂ ਬੀਜਾਂ ਮਾਏ
ਤਾਰਿਆਂ ਦੇ ਨੇੜੇ–ਨੇੜੇ
ਰੱਬ ਦੀ ਮੈਂ ਜ਼ਾਤ ਤੋਂ ਡਰਾਂ
ਜੇ ਮੈਂ ਬੀਜਾਂ ਮਾਏ

ਸ਼ਰ੍ਹਾਂ ਦੀਆਂ ਢੱਕੀਆਂ 'ਤੇ
ਤਾਅਨਾ ਮਾਰੂ ਸਾਰਾ ਨੀ ਗਰਾਂ ।

ਜੇ ਮੈਂ ਬੀਜਾਂ ਮਾਏ
ਮਹਿਲਾਂ ਦੀਆਂ ਟੀਸੀਆਂ 'ਤੇ
ਅੱਥਰੇ ਤਾਂ ਮਹਿਲਾਂ ਦੇ ਨੀ ਕਾਂ
ਜੇ ਮੈਂ ਬੀਜਾਂ ਮਾਏ
ਝੁੱਗੀਆਂ ਦੇ ਵਿਹਰੜੇ
ਸਿੱਧੇ ਨੀ ਮੈਂ ਜਾਣ ਤੋਂ ਡਰਾਂ ।

ਮਹਿੰਗੇ ਤਾਂ ਸਾਹ ਸਾਡੇ
ਸੱਜਣਾਂ ਦੇ ਸਾਡੇ ਕੋਲੋਂ
ਕਿੱਦਾਂ ਦਿਆਂ ਬੀਜ ਨੀ ਕੁਥਾਂ
ਇਕ ਸਾਡੀ ਲੱਦ ਗਈ ਊ
ਰੁੱਤ ਨੀ ਜਵਾਨੀਆਂ ਦੀ
ਹੋਰ ਰੁੱਤ ਜੱਚਦੀ ਕੋਈ ਨਾ ।

ਜੇ ਮੈਂ ਬੀਜਾਂ ਮਾਏ
ਰੁੱਤ ਨੀ ਬਹਾਰ ਦੀ 'ਚ

ਮਹਿਕਾਂ ਵਿਚ ਡੁੱਬ ਕੇ ਮਰਾਂ
ਚੱਟ ਲੈਣ ਭੌਰ ਜੇ
ਪਰਾਗ ਮਾਏ ਬੂਥੀਆਂ ਤੋਂ
ਮੈਂ ਨਾ ਕਿਸੇ ਕੰਮ ਦੀ ਰਵ੍ਹਾਂ ।

ਜੇ ਮੈਂ ਬੀਜਾਂ ਮਾਏ
ਸਾਉਣ ਦੀਆਂ ਭੂਰਾਂ ਵਿਚ
ਮੰਦੀ ਲੱਗੇ ਬਦਲਾਂ ਦੀ ਛਾਂ
ਜੇ ਮੈਂ ਬੀਜਾਂ ਮਾਏ
ਪੋਹ ਦਿਆਂ ਕੱਕਰਾਂ 'ਚ
ਨੇੜੇ ਤਾਂ ਸੁਣੀਦੀ ਊ ਖ਼ਿਜ਼ਾਂ ।

ਮਾਏ ਸਾਡੇ ਨੈਣਾਂ ਦੀਆਂ
ਕੱਸੀਆਂ ਦੇ ਥੱਲਿਆਂ 'ਚ
ਲੱਭੇ ਕਿਤੇ ਪਾਣੀ ਦਾ ਨਾਂ
ਤੱਤੀ ਤਾਂ ਸੁਣੀਂਦੀ ਬਹੁੰ
ਰੁੱਤ ਨੀ ਹੁਨਾਲਿਆਂ ਦੀ
ਦੁੱਖਾਂ ਵਿਚ ਫਾਥੀ ਊ ਨੀ ਜਾਂ ।

ਇਕ ਸਾਹ ਸੱਜਣਾਂ ਦਾ

ਇਕ ਸਾਹ ਮੇਰਾ

ਕਿਹੜੀ ਥਾਂ ਧਰਤੀ ਉੱਤੇ ਬੀਜੀਏ ਨੀ ਮਾਂ ।

ਗਹਿਣੇ ਤਾਂ ਪਈ ਊ ਸਾਡੇ

ਦਿਲੇ ਦੀ ਧਰਤੀ

ਹੋਰ ਮਾਏ ਜੱਚਦੀ ਕੋਈ ਨਾ ।

ਇਲਜ਼ਾਮ

ਮੇਰੇ 'ਤੇ ਮੇਰੇ ਦੋਸਤ

ਤੂੰ ਇਲਜ਼ਾਮ ਲਗਾਇਐ

ਤੇਰੇ ਸ਼ਹਿਰ ਦੀ ਇਕ ਤਿਤਲੀ ਦਾ

ਮੈਂ ਰੰਗ ਚੁਰਾਇਐ

ਪੁੱਟ ਕੇ ਮੈਂ ਕਿਸੇ ਬਾਗ਼ 'ਚੋਂ

ਗੁਲਮੋਹਰ ਦਾ ਬੂਟਾ

ਸੁੰਨਸਾਨ ਬੀਆਬਾਨ

ਮੈਂ ਮੜ੍ਹੀਆਂ 'ਚ ਲਗਾਇਐ ।

ਹੁੰਦੀ ਹੈ ਸੁਆਂਝਣੇ ਦੀ

ਜਿਵੇਂ ਜੜ੍ਹ 'ਚ ਕੁੜੱਤਣ

ਓਨਾ ਹੀ ਮੇਰੇ ਦਿਲ ਦੇ ਜੜ੍ਹੀਂ

ਪਾਪ ਸਮਾਇਐ ।
ਬਦਕਾਰ ਹਾਂ ਬਦਚਲਣ ਹਾਂ
ਪੁੱਜ ਕੇ ਹਾਂ ਕਮੀਨਾ
ਹਰ ਗ਼ਮ ਦਾ ਅਰਜ਼ ਜਾਣ ਕੇ
ਮੈਂ ਤੂਲ ਬਣਾਇਐ ।

ਮੈਂ ਸ਼ਿਕਰਾ ਹਾਂ ਮੈਨੂੰ ਚਿੜੀਆਂ ਦੀ
ਸੋਂਹਦੀ ਨੀ ਯਾਰੀ
ਖੋਟੇ ਨੇ ਮੇਰੇ ਰੰਗ
ਮੈਂ ਝੂਠਾ ਹਾਂ ਲਲਾਰੀ
ਸ਼ੁਹਰਤ ਦਾ ਸਿਆਹ ਸੱਪ
ਮੇਰੇ ਗਲ 'ਚ ਪਲਮਦੈ
ਡੱਸ ਜਾਏਗਾ ਮੇਰੇ ਗੀਤਾਂ ਸਣੇ
ਦਿਲ ਦੀ ਪਟਾਰੀ ।

ਮੇਰੀ ਪੀੜ ਅਸ਼ਵਥਾਮਾ ਦੇ
ਵਾਕਣ ਹੀ ਅਮਰ ਹੈ
ਢਹਿ ਜਾਏਗੀ ਪਰ ਜਿਸਮ ਦੀ
ਛੇਤੀ ਹੀ ਅਟਾਰੀ

ਗੀਤਾਂ ਦੀ ਮਹਿਕ ਬਦਲੇ
ਮੈਂ ਕੁੱਖਾਂ ਦਾ ਵਣਜ ਕਰਦਾਂ
ਤੂੰ ਲਿਖਿਆ ਹੈ ਮੈਂ ਬਹੁਤ ਹੀ
ਅੱਲੜ੍ਹ ਹਾਂ ਵਪਾਰੀ ।

ਤੂੰ ਲਿਖਿਐ ਕਿ ਪੁੱਤ ਕਿਰਨਾਂ ਦੇ
ਹੁੰਦੇ ਨੇ ਸਦਾ ਸਾਏ
ਸਾਇਆਂ ਦਾ ਨਹੀਂ ਫ਼ਰਜ਼
ਕਿ ਹੋ ਜਾਣ ਪਰਾਏ
ਸਾਏ ਦਾ ਫ਼ਰਜ਼ ਬਣਦਾ ਹੈ
ਚਾਨਣ ਦੀ ਵਫ਼ਾਦਾਰੀ
ਚਾਨਣ 'ਚ ਸਦਾ ਉੱਗੇ
ਤੇ ਚਾਨਣ 'ਚ ਹੀ ਮਰ ਜਾਏ ।

ਦੁੱਖ ਹੁੰਦੈ ਜੇ ਪਿੰਜਰੇ ਦਾ ਵੀ
ਉੱਡ ਜਾਏ ਪੰਖੇਰੂ
ਪਰ ਮੈਂ ਤੇ ਨਵੇਂ ਰੋਜ਼ ਨੇ
ਡੱਕੇ 'ਤੇ ਉਡਾਏ
ਕਾਰਨ ਹੈ ਹਵਸ ਇਕੋ

ਮੇਰੇ ਦਿਲ ਦੀ ਉਦਾਸੀ
ਜੋ ਗੀਤ ਵੀ ਮੈਂ ਗਾਏ ਨੇ
ਮਾਯੂਸ ਨੇ ਗਾਏ ।

ਤੂੰ ਹੋਰ ਵੀ ਇਕ ਲਿਖਿਐ
ਕਿਸੇ ਤਿਤਲੀ ਦੇ ਬਾਰੇ
ਜਿਸ ਤਿਤਲੀ ਨੇ ਮੇਰੇ ਬਾਗ਼ 'ਚ
ਕੁਝ ਦਿਨ ਸੀ ਗੁਜ਼ਾਰੇ
ਜਿਸ ਤਿਤਲੀ ਨੂੰ ਕੁਝ ਚਾਂਦੀ ਦੇ
ਫੁੱਲਾਂ ਦਾ ਠਰਕ ਸੀ
ਜਿਸ ਤਿਤਲੀ ਨੂੰ ਚਾਹੀਦੇ ਸੀ
ਸੋਨੇ ਦੇ ਸਿਤਾਰੇ ।

ਪਿਆਰਾ ਸੀ ਉਹਦਾ ਮੁੱਖੜਾ
ਜਿਉਂ ਚੰਨ ਚੜ੍ਹਿਆ ਉਜਾੜੀਂ
ਮੇਰੇ ਗੀਤ ਜਿਦ੍ਹੀ ਨਜ਼ਰ ਨੂੰ
ਸਨ ਬਹੁਤ ਪਿਆਰੇ
ਮੰਨਦਾ ਸੈਂ ਤੂੰ ਮੈਨੂੰ ਪੁੱਤ
ਕਿਸੇ ਸਰਸਵਤੀ ਦਾ

ਅੱਜ ਰਾਏ ਬਦਲ ਗਈ ਤੇਰੀ
ਮੇਰੇ ਹੈ ਬਾਰੇ ।

ਆਖ਼ਿਰ 'ਚ ਤੂੰ ਲਿਖਿਐ
ਕੁਝ ਸ਼ਰਮ ਕਰਾਂ ਮੈਂ
ਤੇਜ਼ਾਬ ਦੇ ਇਜ ਹੌਜ 'ਚ
ਅੱਜ ਡੁੱਬ ਮਰਾਂ ਮੈਂ
ਬਿਮਾਰ ਜਿਹੇ ਜਿਸਮ
ਤੇ ਗੀਤਾਂ ਦੇ ਸਣੇ ਮੈਂ
ਟੁਰ ਜਾਵਾਂ ਤੇਰੇ ਦੋਸ਼ ਦੀ
ਅੱਜ ਜੂਹ 'ਚੋਂ ਪਰ੍ਹਾਂ ਮੈਂ ।

ਮੇਰੀ ਕੌਮ ਨੂੰ ਮੇਰੇ ਥੋਥੇ ਜਿਹੇ
ਗ਼ਮ ਨਹੀਂ ਲੋੜੀਂਦੇ
ਮੈਨੂੰ ਚਾਹੀਦੈ ਮਜ਼ਦੂਰ ਦੇ
ਹੱਕਾਂ ਲਈ ਲੜਾਂ ਮੈਂ
ਮਹਿਬੂਬ ਦਾ ਰੰਗ ਵੰਡ ਦਿਆਂ
ਕਣਕਾਂ ਨੂੰ ਸਾਰਾ
ਕੁੱਲ ਦੁਨੀਆਂ ਦਾ ਗ਼ਮ

ਗੀਤਾਂ ਦੀ ਮੁੰਦਰੀ 'ਚ ਜੜਾਂ ਮੈਂ ।

## ਤਤਕਰਾ

## ਮੇਰੇ ਰਾਮ ਜੀਓ

ਤੁਸੀਂ ਕਿਹੜੀ ਰੁਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ!
ਕਿੱਥੇ ਸਉ ਜਦੋਂ ਅੰਗ ਅੰਗ ਸਾਡੇ
ਰੁੱਤ ਜੋਬਨ ਦੀ ਮੌਲੀ
ਕਿੱਥੇ ਸਉ ਜਦ ਤਨ ਮਨ ਸਾਡੇ
ਗਈ ਕਥੂਰੀ ਘੋਲੀ
ਕਿੱਥੇ ਸਉ ਜਦ ਸਾਹ ਵਿਚ ਚੰਬਾ
ਚੇਤਰ ਬੀਜਣ ਆਏ,
ਮੇਰੇ ਰਾਮ ਜੀਉ
ਤੁਸੀਂ ਕੇਹੜੀ ਰੁੱਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ

ਕਿੱਥੇ ਸਉ ਮੇਰੇ ਪ੍ਰਭ ਜੀ
ਜਦ ਇਹ ਕੰਜਕ ਜਿੰਦ ਨਿਮਾਣੀ
ਨੀਮ ਪਿਆਜ਼ੀ ਰੂਪ ਸਰਾਂ ਦੀ
ਪੀ ਕੇ ਆਈ ਪਾਣੀ
ਕਿੱਥੇ ਸਉ ਜਦ ਧਰਮੀ ਬਾਬਲ
ਸਾਡੇ ਕਾਜ ਰਚਾਏ,
ਮੇਰੇ ਰਾਮ ਜੀਉ
ਤੁਸੀਂ ਕਿਹੜੀ ਰੁੱਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ!

ਕਿੱਥੇ ਸਉ ਜਦ ਨਹੁੰ ਟੁੱਕਦੀ ਦੋ
ਸਉਣ ਮਹੀਨੇ ਬੀਤੇ
ਕਿੱਥੇ ਸਉ ਜਦ ਮਹਿਕਾਂ ਦੇ,

ਅਸਾਂ ਦੀਪ ਚਮੁਖੀਏ ਸੀਖੇ
ਕਿੱਥੇ ਸਉ ਉਸ ਰੁੱਤੇ-
ਤੇ ਤੁਸੀਂ ਓਦੋਂ ਕਿਉਂ ਨਾ ਆਏ
ਮੇਰੇ ਰਾਮ ਜੀਉ
ਤੁਸੀਂ ਕਿਹੜੀ ਰੁੱਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ!

ਕਿੱਥੇ ਸਉ ਜਦ ਜਿੰਦ ਮਜਾਜਣ
ਨਾਂ ਲੈ ਲੈ ਕੁਰਲਾਈ
ਉਮਰ ਚੰਦੋਆ ਤਾਣ ਵਿਚਾਰੀ
ਗ਼ਮ ਦੀ ਬੀੜ ਰਖਾਈ
ਕਿੱਥੇ ਸਉ ਜਦ ਵਾਕ ਲੈਂਦਿਆਂ
ਹੋਂਠ ਨਾ ਅਸਾਂ ਹਿਲਾਏ
ਮੇਰੇ ਰਾਮ ਜੀਉ
ਤੁਸੀਂ ਕਿਹੜੀ ਰੁੱਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ!

ਹੁਣ ਤਾਂ ਪ੍ਰਭ ਜੀ ਨਾ ਤਨ ਆਪਣਾ
ਤੇ ਨਾ ਹੀ ਮਨ ਆਪਣਾ
ਬੇਹੇ ਫੁੱਲ ਦਾ ਪਾਪ ਵਡੇਰਾ
ਦਿਉਤੇ ਅੱਗੇ ਰਖਣਾ
ਹੁਣ ਤਾਂ ਪ੍ਰਭ ਜੀ ਬਹੁੰ ਪੁੰਨ ਹੋਵੇ
ਜੇ ਜਿੰਦ ਖ਼ਾਕ ਹੰਢਾਏ
ਮੇਰੇ ਰਾਮ ਜੀਉ
ਤੁਸੀਂ ਕਿਹੜੀ ਰੁੱਤੇ ਆਏ
ਮੇਰੇ ਰਾਮ ਜੀਉ
ਜਦੋਂ ਬਾਗੀਂ ਫੁੱਲ ਕੁਮਲਾਏ
ਮੇਰੇ ਰਾਮ ਜੀਉ! ●●●

## ਮੈਨੂੰ ਵਿਦਾ ਕਰੋ

ਮੈਨੂੰ ਵਿਦਾ ਕਰੋ ਮੇਰੇ ਰਾਮ
ਮੈਨੂੰ ਵਿਦਾ ਕਰੋ
ਕੋਸਾ ਹੰਝੂ ਸ਼ਗਨ ਪਾਉ ਸਾਨੂੰ
ਬਿਰਹਾ ਤਲੀ ਧਰੇ
ਤੇ ਮੈਨੂੰ ਵਿਦਾ ਕਰੋ!

ਵਾਰੋ ਪੀੜ ਮੇਰੀ ਦੇ ਸਿਰ ਤੋਂ
ਨੈਣ ਸਰਾਂ ਦਾ ਪਾਣੀ
ਇਸ ਪਾਣੀ ਨੂੰ ਜੱਗ ਵਿਚ ਵੰਡੋ
ਹਰ ਇਕ ਆਸ਼ਕ ਤਾਣੀ
ਪ੍ਰਭ ਜੀ ਜੇ ਕੋਈ ਬੂੰਦ ਬਚੇ
ਉਹਦਾ ਆਪੇ ਘੁੱਟ ਭਰੋ
ਤੇ ਮੈਨੂੰ ਵਿਦਾ ਕਰੋ!
ਕੋਸਾ ਹੰਝ ਸ਼ਗਨ ਪਾਉ ਮੈਨੂੰ
ਬਿਰਹਾ ਤਲੀ ਧਰੋ!
ਤੇ ਮੈਨੂੰ ਵਿਦਾ ਕਰੋ!

ਪ੍ਰਭ ਜੀ ਇਸ ਵਿਦਾ ਦੇ ਵੇਲੇ
ਸੱਚੀ ਗੱਲ ਅਲਾਈਏ
ਦਾਨ ਕਰਾਈਏ ਜਾਂ ਕਰ ਮੋਤੀ
ਤਾਂ ਕਰ ਬਿਰਹਾ ਪਾਈਏ
ਪ੍ਰਭ ਜੀ ਹੁਣ ਤਾਂ ਬਿਰੋਂ ਵਿਹੂਣੀ
ਮਿੱਟ ਮੁਕਤ ਕਰੋ
ਤੇ ਮੈਨੂੰ ਵਿਦਾ ਕਰੋ!
ਕੋਸਾ ਹੰਝ ਸ਼ਗਨ ਪਾਉ ਮੈਨੂੰ
ਬਿਰਹਾ ਤਲੀ ਧਰੋ!
ਤੇ ਮੈਨੂੰ ਵਿਦਾ ਕਰੋ!

ਦੁੱਧ ਦੀ ਰੁੱਤੇ ਅੰਮੜੀ ਮੋਈ
ਬਾਬਲ ਬਾਲ ਵਰੇਸੇ
ਜੋਬਨ ਰੁੱਤੇ ਸੱਜਣ ਮਰਿਆ
ਮੋਏ ਗੀਤ ਪਲੇਠੇ
ਹੁਣ ਨਾ ਪ੍ਰਭ ਜੀ ਹਾੜਾ ਜੇ
ਸਾਡੀ ਬਾਹੀਂ ਘੁੱਟ ਫੜੋ
ਤੇ ਮੈਨੂੰ ਵਿਦਾ ਕਰੋ!
ਕੋਸਾ ਹੰਝ ਸ਼ਗਨ ਪਾਉ ਮੈਨੂੰ
ਬਿਰਹਾ ਤਲੀ ਧਰੋ!
ਤੇ ਮੈਨੂੰ ਵਿਦਾ ਕਰੋ!

•

## ਵਿਧਵਾ ਰੁੱਤ

ਮਾਏ ਨੀ,
ਦੱਸ ਮੇਰੀਏ ਮਾਏ
ਇਸ ਵਿਧਵਾ ਰੁੱਤ ਦਾ-
ਕੀ ਕਰੀਏ ?
ਹਾਏ ਨੀ
ਇਸ ਵਿਧਵਾ ਰੁੱਤ ਦਾ-
ਕੀ ਕਰੀਏ ?

ਇਸ ਰੁੱਤੇ ਸਭ ਰੁੱਖ ਨਿਪੱਤਰੇ
ਮਹਿਕ ਵਿਹੂਣੇ
ਇਸ ਰੁੱਤੇ ਸਾਡੇ ਮੁੱਖ ਦੇ ਸੂਰਜ
ਸੇਕੋਂ ਊਣੇ
ਮਾਏ ਨੀ ਪਰ ਵਿਧਵਾ ਜੋਬਨ
ਹੋਰ ਵੀ ਲੂਣੇ
ਹਾਏ ਨੀ
ਇਹ ਲੂਣਾ ਜੋਬਨ ਕੀ ਕਰੀਏ ?
ਮਾਏ ਨੀ
ਇਸ ਵਿਧਵਾ ਰੁੱਤ ਦਾ ਕੀ ਕਰੀਏ ?

ਇਸ ਰੁੱਤੇ,
ਸਾਡੀ ਪੀੜ ਨੇ ਵਾਲ ਵਧਾਏ
ਗਮ ਦਾ ਸੂਤੀ ਦੂਧਾ ਵੇਸ ਹੰਢਾਏ
ਰੱਖੇ ਰੋਜ਼ੇ ਗੀਤ ਨਾ ਹੋਠੀਂ ਲਾਏ
ਹਾਏ ਨੀ,
ਇਸ ਰੁੱਤੇ ਕਿੱਥੇ ਡੁੱਬ ਮਰੀਏ ?
ਮਾਏ ਨੀ,
ਇਸ ਵਿਧਵਾ ਰੁੱਤ ਦਾ....
ਕੀ ਕਰੀਏ ?

ਮਾਏ ਨੀ,
ਇਹ ਰੁੱਤ ਕਿਦ੍ਹੇ ਲੜ ਲਾਈਏ
ਕਿਸ ਨੂੰ ਇਹਦੇ ਜੂਠੇ ਅੰਗ ਛੁਹਾਈਏ

ਕਿਸ ਧਰਮੀ ਦੇ ਵਿਹੜੇ ਬੂਟਾ ਲਾਈਏ
ਹਾਏ ਨੀ,
ਇਹਨੂੰ ਕਿਹੜੇ ਫੁੱਲ ਸੰਗ ਵਰੀਏ ?
ਮਾਏ ਨੀ,
ਇਸ ਵਿਧਵਾ ਰੁੱਤ ਦਾ-
ਕੀ ਕਰੀਏ ?
ਇਸ ਵਿਧਵਾ ਰੁੱਤ ਦਾ-
ਕੀ ਕਰੀਏ ?

●

## ਧਰਮੀ ਬਾਬਲਾ

ਜਦ ਪੈਣ ਕਪਾਹੀਂ ਫੁੱਲ
ਵੇ ਧਰਮੀ ਬਾਬਲਾ
ਸਾਨੂੰ ਉਹ ਰੁੱਤ ਲੈ ਦਈਂ ਮੁੱਲ
ਵੇ ਧਰਮੀ ਬਾਬਲਾ!
ਇਸ ਰੁੱਤੇ ਮੇਰਾ ਗੀਤ ਗਵਾਚਾ
ਜਿਦ੍ਹੇ ਗੱਲ ਬਿਰਹੋਂ ਦੀ ਗਾਨੀ
ਮੁੱਖ ਤੇ ਕਿੱਲ ਗ਼ਮਾਂ ਦੇ–
ਨੈਣੀਂ ਉੱਜੜੇ ਖੂਹ ਦਾ ਪਾਣੀ
ਗੀਤ ਕਿ ਜਿਸ ਨੂੰ ਹੋਂਠ ਛੁਹਾਇਆਂ
ਜਾਏ ਕਥੂਰੀ ਹੁੱਲ,
ਵੇ ਧਰਮੀ ਬਾਬਲਾ!
ਸਾਨੂੰ ਗੀਤ ਉਹ ਲੈ ਦਈਂ ਮੁੱਲ
ਵੇ ਧਰਮੀ ਬਾਬਲਾ!

ਇਕ ਦਿਨ ਮੈਂ ਤੇ ਗੀਤ ਮੇਰੇ
ਇਸ ਟੂਣੇ ਹਾਰੀ ਰੁੱਤੇ
ਦਿਲਾਂ ਦੀ ਧਰਤੀ ਵਾਹੀ ਗੋਡੀ
ਬੀਜੇ ਸੁਪਨੇ ਸੁੱਚੇ,
ਲੱਖ ਨੈਣਾਂ ਦੇ ਪਾਣੀ ਸਿੰਜੇ
ਪਰ ਨਾ ਲੱਗੇ ਫੁੱਲ
ਵੇ ਧਰਮੀ ਬਾਬਲਾ
ਸਾਨੂੰ ਇਕ ਫੁੱਲ ਲੈ ਦਈਂ ਮੁੱਲ
ਵੇ ਧਰਮੀ ਬਾਬਲਾ!

ਕਿਹੜੇ ਕੰਮ ਇਹ ਮਿਲਖ ਜਗੀਰਾਂ
ਜੇ ਧੀਆਂ ਕੁਮਲਾਈਆਂ
ਕਿਹੜੇ ਕੰਮ ਤੇਰੇ ਮਾਨਸਰੋਵਰ
ਹੰਸਣੀਆਂ ਤਿਰਹਾਈਆਂ
ਕਿਹੜੇ ਕੰਮ ਖਿਲਾਰੀ ਤੇਰੀ
ਚੋਗ ਮੋਤੀਆਂ ਤੁੱਲ
ਵੇ ਧਰਮੀ ਬਾਬਲਾ!

ਜੇ ਰੁੱਤ ਨਾ ਲੈ ਦਏਂ ਮੁੱਲ
ਵੇ ਧਰਮੀ ਬਾਬਲਾ!
ਜਦ ਪੈਣ ਕਪਾਹੀਂ ਫੁੱਲ
ਵੇ ਧਰਮੀ ਬਾਬਲਾ!

●

## ਉਮਰਾਂ ਦੇ ਸਰੋਵਰ

ਉਮਰਾਂ ਦੇ ਸਰਵਰ
ਸਾਹਵਾਂ ਦਾ ਪਾਣੀ’
ਗੀਤਾ ਵੇ ਚੁੰਝ ਭਰੀਂ
ਭਲਕੇ ਨਾ ਰਹਿਣੇ
ਪੀੜਾਂ ਦੇ ਚਾਨਣ
ਹਾਵਾਂ ਦੇ ਹੰਸ ਸਰੀਂ
ਗੀਤਾ ਵੇ ਚੁੰਝ ਭਰੀਂ

ਗੀਤਾਂ ਵੇ,
ਉਮਰਾਂ ਦੇ ਸਰਵਰ ਛਲੀਏ
ਪਲ ਛਿਣ ਭਰ ਸੁੱਕ ਜਾਂਦੇ
ਸਾਹਵਾਂ ਦੇ ਪਾਣੀ,
ਪੀ ਲੈ ਵੇ ਅੜਿਆ
ਅਣਚਾਹਿਆਂ ਫਿੱਟ ਜਾਂਦੇ
ਭਲਕੇ ਨਾ ਸਾਨੂੰ ਦਈਂ ਉਲਾਂਭੜਾ
ਭਲਕੇ ਨਾ ਰੋਸ ਕਰੀਂ
ਗੀਤਾ ਵੇ ਚੁੰਝ ਭਰੀਂ!

ਹਾਵਾਂ ਦੇ ਹੰਸ
ਸੁਣੀਂਦੇ ਵੇ ਲੋਭੀ
ਦਿਲ ਮਰਦਾ ਤਾਂ ਗਾਂਦੇ
ਇਹ ਬਿਰਹੋਂ ਰੁੱਤ ਹੰਝੂ ਚੁਗਦੇ,
ਚੁਗਦੇ ਤੇ ਉਡ ਜਾਂਦੇ
ਐਸੇ ਉਡਦੇ ਮਾਰ ਉਡਾਰੀ
ਮੁੜ ਨਾ ਆਉਣ ਘਰੀਂ
ਗੀਤਾ ਵੇ ਚੁੰਝ ਭਰੀਂ!ੲ

ਗੀਤਾ ਵੇ,
ਚੁੰਝ ਭਰੇਂ ਤਾਂ ਤੇਰੀ
ਸੋਨੇ ਚੁੰਝ ਮੜ੍ਹਾਵਾਂ
ਮੈ ਚੰਦਰੀ ਤੇਰੀ ਬਰਦੀ ਥੀਵਾਂ
ਨਾਲ ਥੀਏ ਪਰਛਾਵਾਂ
ਹਾੜਾ ਈ ਵੇ
ਨਾ ਤੂੰ ਤਿਰਹਾਇਆ
ਮੈਰੇ ਵਾਂਗ ਮਰੀਂ,
ਗੀਤਾ ਵੇ ਚੁੰਝ ਭਰੀਂ
ਭਲਕੇ ਨਾ ਰਹਿਣੇ
ਪੀੜਾਂ ਦੇ ਚਾਨਣ
ਹਾਵਾਂ ਦੇ ਹੰਸ ਸਰੀਂ
ਗੀਤਾ ਵੇ ਚੁੰਝ ਭਰੀਂ

•

## ਰਾਤ ਚਾਨਣੀ ਮੈਂ ਟੁਰਾਂ

ਰਾਤ ਚਾਨਣੀ ਮੈਂ ਟੁਰਾਂ
ਮੇਰਾ ਨਾਲ ਟੁਰੇ ਪਰਛਾਵਾਂ
ਜਿੰਦੇ ਮੇਰੀਏ!

ਗਲੀਏ ਗਲੀਏ ਚਾਨਣ ਸੁੱਤੇ
ਮੈਂ ਕਿਸ ਗਲੀਏ ਆਵਾਂ
ਜਿੰਦੇ ਮੇਰੀਏ!

ਠੀਕਰ ਪਹਿਰਾਂ ਦੇਣ ਸੁਗੰਧੀਆਂ
ਲੋਰੀ ਦੇਣ ਹਵਾਵਾਂ
ਜਿੰਦੇ ਮੇਰੀਏ!

ਮੈਂ ਰਿਸ਼ਮਾਂ ਦਾ ਵਾਕਫ ਨਾਹੀਂ
ਕਿਹੜੀ ਰਿਸ਼ਮ ਜਗਾਵਾਂ
ਜਿੰਦੇ ਮੇਰੀਏ!

ਜੇ ਕੋਈ ਰਿਸ਼ਮ ਜਗਾਵਾਂ ਅੜੀਏ
ਡਾਢਾ ਪਾਪ ਕਮਾਵਾਂ
ਜਿੰਦੇ ਮੇਰੀਏ!

ਡਰਦੀ ਡਰਦੀ ਟੁਰਾਂ ਨਿਮਾਣੀ
ਪੋਲੇ ਪੱਬ ਟਿਕਾਵਾਂ
ਜਿੰਦੇ ਮੇਰੀਏ!

ਸਾਡੇ ਪੋਤੜਿਆਂ ਵਿਚ ਬਿਰਹਾ
ਰੱਖਿਆ ਸਾਡੀਆਂ ਮਾਵਾਂ
ਜਿੰਦੇ ਮੇਰੀਏ!

ਚਾਨਣ ਸਾਡੇ ਮੁੱਢੋਂ ਵੈਰੀ
ਕੀਕਣ ਅੰਗ ਛੁਹਾਵਾਂ
ਜਿੰਦੇ ਮੇਰੀਏ ?

ਰਾਤ ਚਾਨਣੀ ਮੈਂ ਟੁਰਾਂ
ਮੇਰਾ ਨਾਲ ਟੁਰੇ ਪਰਛਾਵਾਂ
ਜਿੰਦੇ ਮੇਰੀਏ ?

ਗਲੀਏ ਗਲੀਏ ਚਾਨਣ ਸੁੱਤੇ
ਮੈਂ ਕਿਸ ਗਲੀਏ ਆਵਾਂ
ਜਿੰਦੇ ਮੇਰੀਏ ?

•

## ਅਸਾਂ ਤਾਂ ਜੋਬਨ ਰੁੱਤੇ ਮਰਨਾ

ਅਸਾਂ ਤਾਂ ਜੋਬਨ ਰੁੱਤੇ ਮਰਨਾ
ਮੁੜ ਜਾਣਾ ਅਸਾਂ ਭਰੇ ਭਰਾਏ
ਹਿਜਰ ਤੇਰੇ ਦੀ ਕਰ ਪਰਕਰਮਾ
ਅਸਾਂ ਤਾਂ ਜੋਬਨ ਰੁੱਤੇ ਮਰਨਾ

ਜੋਬਨ ਰੁੱਤੇ ਜੋ ਵੀ ਮਰਦਾ
ਫੁੱਲ ਬਣੇ ਜਾਂ ਤਾਰਾ
ਜੋਬਨ ਰੁੱਤੇ ਆਸ਼ਕ ਮਰਦੇ
ਜਾਂ ਕੋਈ ਕਰਮਾਂ ਵਾਲਾ
ਜਾਂ ਉਹ ਮਰਨ,
ਕਿ ਜਿਨ੍ਹਾਂ ਲਿਖਾਏ
ਹਿਜਰ ਧੁਰੋਂ ਵਿਚ ਕਰਮਾਂ
ਹਿਜਰ ਤੁਸਾਡਾ ਅਸਾਂ ਮੁਬਾਰਿਕ
ਨਾਲ ਬਹਿਸ਼ਤੀਂ ਖੜਨਾ
ਅਸਾਂ ਤਾਂ ਜੋਬਨ ਰੁੱਤੇ ਮਰਨਾ।

ਸੱਜਣ ਜੀ,
ਭਲਾ ਕਿਸ ਲਈ ਜੀਣਾ
ਸਾਡੇ ਜਿਹਾ ਨਿਕਰਮਾਂ
ਸੂਤਕ ਰੁੱਤ ਤੋਂ
ਜੋਬਨ ਰੁੱਤ ਤਕ
ਜਿਨ੍ਹਾਂ ਹੰਢਾਈਆਂ ਸ਼ਰਮਾਂ
ਨਿਤ ਲੱਜਿਆ ਦੀਆਂ ਜੰਮਣ-ਪੀੜਾਂ
ਅਣਚਾਹਿਆ ਵੀ ਜਰਨਾ
ਨਿੱਤ ਕਿਸੇ ਦੇਹ ਵਿਚ
ਫੁੱਲ ਬਣ ਚੜ੍ਹਨਾ
ਅਸਾਂ ਤਾਂ ਜੋਬਨ ਰੁੱਤੇ ਮਰਨਾ

ਸੱਜਣ ਜੀ,
ਦਿਸੇ ਸੱਭ ਜੱਗ ਤਾਈਂ
ਗਰਭ ਜੂਨ ਵਿਚ ਮਰਨਾ
ਜੰਮਣੋਂ ਪਹਿਲਾਂ ਔਂਧ ਹੰਢਾਈਏਂ
ਫੇਰ ਹੰਢਾਈਏ ਸ਼ਰਮਾਂ
ਮਾਰ ਕੇ ਕਰੀਏ
ਇਕ ਦੂਜੇ ਦੀ,
ਮਿੱਟੀ ਦੀ ਪਰਕਰਮਾ
ਪਰ ਜੇ ਮਿੱਟੀ ਵੀ ਮਰ ਜਾਏ
ਤਾਂ ਜੀਉ ਕੇ ਕੀ ਕਰਨਾ?
ਅਸਾਂ ਤਾਂ ਜੋਬਨ ਰੁੱਤੇ ਮਰਨਾ
ਮੁੜ ਜਾਣਾ ਅਸਾਂ ਭਰੇ ਭਰਾਏ
ਹਿਜਰ ਤੇਰੇ ਦੀ ਕਰ ਪਰਕਰਮਾਂ
ਅਸਾਂ ਤਾਂ ਜੋਬਨ ਰੁੱਤੇ ਮਰਨਾ!

●

## ਚੰਬੇ ਦਾ ਫੁੱਲ

ਅੱਜ ਇਕ ਚੰਬੇ ਦਾ ਫੁੱਲ ਮੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ
ਗਲ ਪੌਣਾਂ ਦੇ ਪਾ ਕੇ ਬਾਹੀਂ
ਗੋਰਾ ਚੇਤਰ ਛਮ ਛਮ ਰੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ

ਚੇਤਰ ਦੇ ਬੁਲ੍ਹ ਨੀਲੇ ਨੀਲੇ
ਮੁੱਖੜਾ ਵਾਂਗ ਵਸਾਰਾਂ ਹੋਇਆ
ਨੈਣੀਂ ਲੱਖ ਮਾਤਮੀ ਛੱਲੇ,
ਗੱਲ੍ਹ ਵਿਚ ਪੈ ਪੈ ਜਾਵੇ ਟੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ
ਅੱਧੀ ਰਾਤੀਂ ਰੋਵੇ ਚੇਤਰ
ਪੌਣਾਂ ਦਾ ਦਿਲ ਜ਼ਖ਼ਮੀ ਹੋਇਆ
ਡੂੰਘੇ ਵੈਣ ਬੜੇ ਦਰਦੀਲੇ
ਸੁਣਕੇ ਸਾਰਾ ਆਲਮ ਰੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ

ਲੱਖ ਚੇਤਰ ਨੂੰ ਦੇਵਾਂ ਮੱਤੀ
ਰਾਮ ਵੀ ਮੋਇਆ ਰਾਵਣ ਮੋਇਆ
ਤਾਂ ਕੀਹ ਹੋਇਆ ਜੇ ਇਕ ਤੇਰਾ
ਸਮਿਆਂ ਟਾਹਣਾਂ ਤੋਂ ਫੁੱਲ ਖੋਹਿਆ
ਅੱਜ ਇਕ ਚੰਬੇ ਦਾ ਫੁੱਲ ਮੋਇਆ

ਪਰ ਚੇਤਰ ਤਾਂ ਡਾਢਾ ਭਰਮੀ
ਉਸ ਪੁਰ ਰੱਤੀ ਅਸਰ ਨਾ ਹੋਇਆ
ਪੈ ਪੈ ਜਾਣ ਨੀ ਦੰਦਲਾਂ ਉਹਨੂੰ
ਅੰਬਰ ਮੂੰਹ ਵਿਚ ਚਾਨਣ ਚੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ
ਗਲ ਪੌਣਾਂ ਦੇ ਪਾ ਕੇ ਬਾਹੀਂ
ਗੋਰਾ ਚੇਤਰ ਛਮ ਛਮ ਰੋਇਆ
ਅੱਜ ਇਕ ਚੰਬੇ ਦਾ ਫੁੱਲ ਮੋਇਆ

•

## ਰਿਸਮ ਰੁਪਹਿਲੀ

ਮੈਂ ਸੱਜਣ ਰਿਸ਼ਮ ਰੁਪਹਿਲੀ
ਪਹਿਲੇ ਤਾਰੇ ਦੀ
ਮੈਂ ਤੇਲ ਚੋਈ ਦਹਿਲੀਜ਼
ਸੱਜਣ ਤੇਰੇ ਦੁਆਰੇ!

ਅਸੀਂ ਮੁਬਾਰਿਕ,
ਤੇਰੀ ਅੱਗ ਵਿਚ
ਪਹਿਲੋ ਪਹਿਲ ਨਹਾਤੇ
ਤੇਰੀ ਅੱਗ ਦੇ ਸਾਡੀ ਅੱਗ ਵਿਚ
ਅੱਜ ਤੱਕ ਬਲਣ ਮੁਆਤੇ
ਅੱਜ ਵੀ ਸਾਡੀ,
ਅੱਗ ਚੋਂ ਆਵੇ-
ਮਹਿਕ ਤੇਰੇ ਚੰਗਿਆੜੇ ਦੀ
ਮੈਂ ਸੱਜਣ ਰਿਸ਼ਮ ਰੁਪਹਿਲੀ
ਪਹਿਲੇ ਤਾਰੇ ਦੀ!

ਸੱਜਣਾ,
ਫੁੱਲ ਦੀ ਮਹਿਕ ਮਰੇ
ਪਰ ਅੱਗ ਦੀ ਮਹਿਕ ਨਾ ਮਰਦੀ
ਜਿਉਂ ਜਿਉਂ ਰੁੱਖ-
ਉਮਰ ਦਾ ਮੁੱਕਦਾ
ਦੂਣ ਸਵਾਈ ਵਧਦੀ
ਅੱਗ ਦੀ ਮਹਿਕ ਮਰੇ,
ਜੇ ਲੱਜਿਆ
ਮਰ ਜਾਏ ਦਰਦ ਕੁਆਰੇ ਦੀ
ਮੈਂ ਸੱਜਣ ਰਿਸ਼ਮ ਰੁਪਹਿਲੀ
ਪਹਿਲੇ ਤਾਰੇ ਦੀ!

ਅਸੀਂ ਤਾਂ ਸੱਜਣ,
ਅੱਗ ਤੁਹਾਡੀਂ
ਪਰ ਅੰਗ ਕਦੇ ਨਾ ਘੋਲੀ
ਅੱਗ ਪਰਾਈ,
ਸੰਗ ਸਾਡੀ ਲੱਜਿਆ
ਬੋਲ ਕਦੇ ਨਾ ਬੋਲੀ
ਭਾਵੇਂ ਅੱਗ ਅਮਾਨਤ ਸਾਡੀ
ਅੱਜ ਕਿਸੇ ਹੋਰ ਅੰਗਾਰੇ ਦੀ
ਮੈਂ ਸੱਜਣ ਰਿਸ਼ਮ ਰੁਪਹਿਲੀ
ਪਹਿਲੇ ਤਾਰੇ ਦੀ
ਮੈਂ ਤੇਲ ਚੋਈ ਦਹਿਲੀਜ਼
ਸੱਜਣ ਤੇਰੇ ਦੁਆਰੇ ਦੀ।

•

## ਜਿੰਦੂ ਦੇ ਬਾਗੀਂ

ਜਿੰਦੂ ਦੇ ਬਾਗੀਂ
ਦਰਦਾਂ ਦਾ ਬੂਟੜਾ
ਗੀਤਾਂ ਦਾ ਮਿਰਗ ਚਰੇ
ਹਿਜਰ ਦੇ ਵਾਉ
ਵਗੇ ਅੱਧ ਰੈਣੀ
ਕੋਈ ਕੋਈ ਪੱਤ ਕਿਰੇ!

ਕੋਈ ਕੋਈ ਪੱਤ,
ਕਿਰੇ ਮਾਏ ਮੇਰੀਏ
ਬਾਗੀਂ ਤਾਂ ਸ਼ੋਰ ਪਵੇ
ਉੱਡੇ ਜਾਂ ਕੋਈ ਕੋਈ
ਸਾਹਵਾਂ ਦਾ ਪੰਛੀ
ਗੀਤਾਂ ਦਾ ਮਿਰਗ ਡਰੇ!

ਸਾਹਵਾਂ ਦੇ ਪੰਛੀ,
ਤਾਂ ਉੱਡਣ ਹਾਰੇ
ਦਾਮੀਂ ਨਾ ਜਾਣ ਫੜੇ
ਰਾਤ ਬਰਾਤੇ
ਦੇਸ਼ ਦਿਸ਼ਾਂਤਰ
ਉੱਡਦੇ ਜਾਣ ਚਲੇ।

ਡਰੀਂ ਨਾ ਮਿਰਗਾ
ਦਰਦਾਂ ਦੇ ਪੱਤਰ
ਰੋਜ਼ ਨਾ ਰਹਿਣ ਹਰੇ
ਵਿਰਲੇ ਤਾਂ ਉੱਗਦੇ
ਦਰਦਾਂ ਦੇ ਬੂਟੜੇ
ਸਘਣੇ ਮਹਿਕ ਭਰੇ!

ਇਕ ਤਾਂ ਤੈਂਡੜੇ
ਕੋਲ ਕਥੂਰੀ
ਦੂਜੇ ਦਰਦ ਬੜੇ
ਤੀਜਾ ਤਾਂ ਤੈਂਡੜਾ
ਰੂਪ ਸੁਹੰਦੜਾ
ਗੱਲਾਂ ਤਾਂ ਮਿਲਖ ਕਰੇ !

ਮਾਰੀਂ ਵੇ ਛਾਲਾਂ
ਭਰੀਂ ਵੇ ਚੁੰਗੀਆਂ
ਤੈਂਡੜੇ ਕਰਮ ਖਰੇ
ਤੈਂਡੜੇ ਗਲ–
ਗ਼ਮ ਹਾਰ ਹੁਮੇਲਾਂ
ਝੋਲੀ 'ਚ ਹੋਰ ਵਰ੍ਹੇ !

ਜਿੰਦੂ ਦੇ ਬਾਗੀਂ
ਦਰਦਾਂ ਦਾ ਬੂਟੜਾ
ਗੀਤਾਂ ਦਾ ਮਿਰਗ ਚਰੇ
ਹਿਜਰਾਂ ਦੀ ਵਾਉ
ਵਗੇ ਅੱਧ ਰੈਣੀ
ਕੋਈ ਕੋਈ ਪੱਤ ਕਿਰੇ।

●

## ਚੰਬੇ ਦੀ ਖ਼ੁਸ਼ਬੂ

ਸੱਜਣ ਜੀ,
ਮੈਂ ਚੰਬੇ ਦੀ ਖ਼ੁਸ਼ਬੋ
ਇਕ ਦੋ ਚੁੰਮਣ ਹੋਰ ਹੰਢਾ
ਅਸਾਂ ਉੱਡ ਪੁੱਡ ਜਾਣਾ ਹੋ
ਸੱਜਣ ਜੀ,
ਮੈਂ ਚੰਬੇ ਦੀ ਖ਼ੁਸ਼ਬੋ!

ਧੀ ਬੇਗਾਨੀ ਮੈਂ ਪਰਦੇਸਣ
ਟੁਰ ਤੈਂਡੇ ਦਰ ਆਈ
ਸ਼ੈਆਂ ਕੋਹ ਮੇਰੇ ਪੈਰੀਂ ਪੈਂਡਾ
ਭੁੱਖੀ ਤੇ ਤਿਰਹਾਈ
ਟੁਰਦੇ ਟੁਰਦੇ ਸੱਜਣ ਜੀ,
ਸਾਨੂੰ ਗਿਆ ਕੁਵੇਲਾ ਹੋ!
ਸੱਜਣ ਜੀ,
ਮੈਂ ਚੰਬੇ ਦੀ ਖ਼ੁਸ਼ਬੋ!

ਸੱਜਣ ਜੀ,
ਅਸਾਂ ਮੰਨਿਆਂ ਕਿ
ਹਰ ਸਾਹ ਹੁੰਦਾ ਹੈ ਕੋਸਾ
ਪਰ ਹਰ ਸਾਹ ਨਾ ਚੁੰਮਣ ਬਣਦਾ
ਰੇਸ਼ਮ ਦੀ ਤੰਦ ਹੋ!
ਸੱਜਣ ਜੀ!
ਮੈਂ ਚੰਬੇ ਦੀ ਖ਼ੁਸ਼ਬੋ!

ਸੱਜਣ ਜੀ,
ਅਸੀਂ ਚੁੰਮਣ ਦੇ ਗਲ
ਕਿਤ ਬਿਧ ਬਾਹੀਂ ਪਾਈਏ
ਜੇ ਪਾਈਏ ਤਾਂ ਫ਼ਜ਼ਰੋਂ ਪਹਿਲਾਂ
ਦੋਵੇਂ ਹੀ ਮਰ ਜਾਈਏ
ਸਮਝ ਨਾ ਆਵੇ,
ਚੁੰਮਣ ਮਹਿੰਗਾ–
ਜਾਂ ਜਿੰਦ ਮਹਿੰਗੀ ਹੋ।

ਸੱਜਣ ਜੀ,
ਮੈਂ ਚੰਬੇ ਦੀ ਖ਼ੁਸ਼ਬੋ
ਇਕ ਦੋ ਚੁੰਮਣ ਹੋ ਹਰ ਹੰਢਾ
ਅਸਾਂ ਉੱਡ ਪੁੱਡ ਜਾਣਾ ਹੋ

•

## ਮਿੱਟੀ

ਸੱਜਣ ਜੀ,
ਅਸਾਂ ਕਿਸ ਖਾਤਿਰ ਹੁਣ ਜੀਣਾ
ਸਾਡੇ ਮੁੱਖ ਦਾ ਮੈਲਾ ਚਾਨਣ
ਕਿਸ ਚੁੰਮਣਾ ਜਿਸ ਪੀਣਾ?
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਹੁਣ ਜੀਣਾ!

ਮਿੱਟੀ ਧੁਰ ਤੋਂ ਗਰਭਵਤੀ
ਇਹਨੂੰ ਨਿੱਤ ਸੂਤਕ ਦੀਆਂ ਪੀੜਾਂ
ਪਰ ਪ੍ਰਭ ਜੀ ਜਿਸਮਾਂ ਦੀ ਮਿੱਟੀ
ਮੌਲੇ ਸੰਗ ਤਕਦੀਰਾਂ
ਇਸ ਮਿੱਟੀ ਦਾ,
ਚੁੰਮਣ ਬਾਝੋਂ-
ਲੂੰ ਲੂੰ ਜਾਪੇ ਹੀਣਾ!
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਹੁਣ ਜੀਣਾ!

ਇਸ ਮਿੱਟੀ,
ਕਿਸੇ ਚੁੰਮਣ ਦਾ ਫੁੱਲ
ਕਦੇ ਨਾ ਡਿੱਠਾ ਖਿੜਿਆ
ਇਸ ਮਿੱਟੀ ਦੇ ਹੌਕੇ ਤਾਈਂ
ਕੱਜਲ ਮੂਲ ਨਾ ਜੁੜਿਆ
ਇਸ ਮਿੱਟੀ,
ਸੈਂ ਵਾਰੀ ਚਾਹਿਆ
ਮਿੱਟੀ ਦੇ ਵਿਚ ਥੀਣਾ!
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਹੁਣ ਜੀਣਾ!

ਸੱਜਣ ਜੀ,
ਇਸ ਮਿੱਟੀ ਦੀ,
ਸਾਡੀ ਮਿੱਟੀ ਨਾਲ ਭਿਆਲੀ
ਜੇ ਅੰਗ ਲਾਈਏ,
ਗੋਰੀ ਥੀਵੇ
ਨਾ ਲਾਈਏ ਤਾਂ ਕਾਲੀ
ਇਹ ਮਿੱਟੀ ਤਾਂ ਕੰਜਕ ਜਾਈ
ਕੰਜਕ ਏਸ ਮਰੀਣਾ!
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਜੀਣਾ!

ਸੱਜਣ ਜੀ,
ਇਹ ਮਿੱਟੀ ਹੋਈ
ਹੁਣ ਆਥਣ ਦੀ ਸਾਥਣ
ਇਸ ਮਿੱਟੀ ਵਿਚ,
ਨਿਸ ਦਿਨ ਸਾਡੇ
ਕੋਸੇ ਰੰਗ ਗਵਾਚਣ
ਇਸ ਮਿੱਟੀ ਦੇ ਪਾਟੇ ਦਿਲ ਨੂੰ
ਕਦੇ ਕਿਸੇ ਨਾ ਸੀਣਾ!
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਹੁਣ ਜੀਣਾ!
ਸਾਡੇ ਮੁੱਖ ਦਾ ਮੈਲਾ ਚਾਨਣ
ਕਿਸ ਚੁੰਮਣਾ ਕਿਸ ਪੀਣਾ
ਸੱਜਣ ਜੀ,
ਅਸਾਂ ਕਿਸ ਖ਼ਾਤਿਰ ਹੁਣ ਜੀਣਾ!

●

## ਇਹ ਕੇਹੇ ਦਿਨ ਆਏ

ਇਹ ਕੇਹੇ ਦਿਨ
ਆਏ ਨੀ ਜਿੰਦੇ
ਇਹ ਕੇਹੇ ਦਿਨ ਆਏ
ਗਲ ਮਹਿਕਾਂ ਦੀ ਪਾ ਕੇ ਗਾਨੀ
ਚੇਤਰ ਟੁਟਿਆ ਜਾਏ ਨੀ ਜਿੰਦੇ
ਇਹ ਕੇਹੇ ਦਿਨ ਆਏ ?

ਅੰਬਰ ਦੀ ਇਕ ਥਿੰਦੀ ਚਾਟੀ
ਸੰਦਲੀ ਪੌਣ ਮਧਾਣੀ
ਅੱਧੀ ਰਾਤੀਂ ਰਿੜਕਣ ਬੈਠੀ
ਚਾਨਣ ਧਰਤ ਸੁਆਣੀ
ਚੰਨ ਦਾ ਪੇੜਾ,
ਖੁਰ ਖੁਰ ਜਾਏ–
ਸੇਕ ਨਾ ਵੱਤਰ ਆਏ ਨੀ ਜਿੰਦੇ
ਇਹ ਕੇਹੇ ਦਿਨ ਆਏ ?

ਮਹਿਕਾਂ ਦਾ ਇਕ ਮਾਨਸਰੋਵਰ
ਕੋਸੇ ਜਿਸ ਦੇ ਪਾਣੀ
ਰੁੱਤ ਮੁਟਿਆਰਃ
ਪਈ ਵਿਚ ਨ੍ਹਾਵੇ
ਧੁੱਪ ਦਾ ਪਰਦਾ ਤਾਣੀ
ਧੁੱਪ ਦਾ ਪਰਦਾ–
ਸਾਹੋਂ ਪਤਲਾ,
ਅੰਗ ਸੰਗ ਨਜ਼ਰੀਂ ਆਏ ਨੀ ਜਿੰਦੇ
ਇਹ ਕੇਹੇ ਦਿਨ ਆਏ ?

ਸੁਪਨੇ ਜੀਕਣ ਫੁੱਲਾਂ ਲੱਦੀ
ਮੌਲਸਰੀ ਦੀ ਟਾਹਣੀ
ਉਹ ਰੁੱਤ ਚੇਤਰ ਮਾਣੀ
ਤਾਹੀਉਂ ਰੁੱਤ 'ਚੋਂ,
ਗੀਤਾਂ ਵਰਗੀ,
ਅੱਜ ਖੁਸ਼ਬੋਈ ਆਏ ਨੀ ਜਿੰਦੇ
ਇਹ ਕੇਹੇ ਦਿਨ ਆਏ ?

ਰੁੱਤਾਂ ਨੂੰ ਮਹਿਕਾਂ ਦਾ ਉਹਲਾ
ਪਰ ਸਾਨੂੰ ਅੱਜ ਕਿਹੜਾ
ਰੁੱਤਾਂ ਦੇ ਘਰ ਚਾਨਣ ਜਾਏ
ਪਰ ਮੇਰੇ ਘਰ ਨ੍ਹੇਰਾ
ਗੁੱਲ੍ਹਰ ਦੇ ਫੁੱਲ ਕਿਰ ਕਿਰ ਜਾਵਣ
ਚੰਬਾ ਖਿੜ ਖਿੜ ਜਾਏ ਨੀ ਜਿੰਦੇ
ਇਹ ਕੇਹੇ ਦਿਨ ਆਏ ?
ਗਲ ਮਹਿਕਾਂ ਦੀ
ਪਾ ਕੇ ਗਾਨੀ
ਚੇਤਰ ਟੁਰਿਆ ਜਾਏ ਨੀ ਜਿੰਦੇ
ਇਹ ਕੇਹੇ ਦਿਨ ਆਏ ?

●

## ਮੇਰੀ ਉਮਰ ਬੀਤੀ ਜਾਏ

ਸਈਉ ਨੀ,
ਮੇਰੇ ਗਲ ਲਗ ਰੋਵੋ
ਨੀ ਮੇਰੀ ਉਮਰਾ ਬੀਤੀ ਜਾਏ
ਉਮਰਾਂ ਦਾ ਰੰਗ ਕੱਚਾ ਪੀਲਾ
ਨਿਸ ਦਿਨ ਫਿਟਦਾ ਜਾਏ।
ਸਈਉ ਨੀ,
ਮੇਰੇ ਗਲ ਲੱਗ ਰੋਵੇ
ਨੀ ਮੇਰੀ ਉਮਰਾ ਬੀਤੀ ਜਾਏ।

ਇਸ ਰੁੱਤੇ ਸਾਡਾ ਇਕੋ ਸੱਜਣ
ਇਕ ਰੁੱਤ ਖ਼ਲਕਤ ਸਾਡੀ ਸੱਜਣ ਹੋਈ
ਗੀਤਾਂ ਦੀ ਖ਼ੁਸ਼ਬੋਈ
ਇਹ ਰੁੱਤ ਕੇਹੀ ਨਿਕਰਮਣ,
ਜਦ ਸਾਨੂੰ ਕੋਈ ਨਾ ਅੰਗ ਛੁਹਾਏ
ਸਈਉਂ ਨੀ,
ਮੇਰੇ ਗਲ ਲੱਗ ਰੋਵੋ
ਨੀ ਮੇਰੀ ਉਮਰਾ ਬੀਤੀ ਜਾਏ।

ਇਹ ਰੁੱਤ ਕੇਹੀ ਕਿ ਜਦ ਮੇਰਾ ਜੋਬਨ
ਨਾ ਭਰਿਆ ਨਾ ਊਣਾ,
ਅੱਠੇ ਪਹਿਰ ਦਿਲੇ ਦਿਲਗੀਰੀ
ਮੈਂ ਭਲਕੇ ਨਹੀਂ ਜਿਊਣਾ
ਅੱਗ ਲੱਗੀ,
ਇਕ ਰੂਪ ਦੇ ਬੇਲੇ
ਦੂਜੇ ਸੂਰਜ ਸਿਰ ਤੇ ਆਏ
ਸਈਉ ਨੀ,
ਮੇਰੀ ਇਹ ਰੁੱਤ ਐਵੇਂ
ਪਈ ਵਿਰਥਾ ਹੀ ਜਾਏ।

ਰੂਪ ਜੇ ਵਿਰਥਾ ਜਾਏ ਸਈਉ
ਮਨ ਮੈਲਾ ਕੁਮਲਾਏ
ਗੀਤ ਜੇ ਵਿਰਥਾ ਜਾਏ
ਤਾਂ ਵੀ,
ਇਹ ਜੱਗ ਭੰਡਣ ਆਏ
ਮੈਂ ਵਡਭਾਗੀ ਜੇ ਮੇਰੀ ਉਮਰਾ
ਗੀਤਾਂ ਨੂੰ ਲੱਗ ਜਾਏ
ਕੀਹ ਭਰਵਾਸਾ ਭਲਕੇ ਮੇਰਾ
ਗੀਤ ਕੋਈ ਮਰ ਜਾਏ
ਇਸ ਰੁੱਤੇ ਸਈਉ ਸੱਜਣ ਥੀਵੇ
ਜੋ ਸਾਨੂੰ ਅੰਗ ਛੁਹਾਏ
ਸਈਉ ਨੀ ਮੇਰੇ ਗਲ ਲੱਗ ਰੋਵੋ
ਨੀ ਮੇਰੀ ਉਮਰਾ ਬੀਤੀ ਜਾਏ
ਉਮਰਾ ਦਾ ਰੰਗ ਕੱਚਾ ਪੀਲਾ
ਨਿਸ ਦਿਨ ਫਿਟਦਾ ਜਾਏ।

●

## ਜ਼ਿੰਦ ਮਜਾਜਣ

ਜਿੰਦ ਮਜਾਜਣ
ਜੀਣ ਨਾ ਦੇਂਦੀ
ਜੇ ਮੈਂ ਮਰਦਾਂ
ਹਾੜੇ ਕੱਢਦੀ
ਜੇ ਥੀਂਦਾਂ,
ਮੈਨੂੰ ਥੀਣ ਨਾ ਦੇਂਦੀ
ਜਿੰਦ ਮਜਾਜਣ
ਜੀਣ ਨਾ ਦੇਂਦੀ!

ਜੇ ਮੈਂ ਕਹਿੰਦਾ:
ਆ ਟੁਰ ਚੱਲੀਏ
ਕਿਧਰੇ ਦੇਸ਼ ਪਰਾਏ
ਤਾਂ ਆਖੇ:
ਜੇ ਪੈਰ ਪੁਟੀਵਾਂ
ਚਾਨਣ ਮਿੱਧਿਆ ਜਾਏ
ਜੇ ਰਾਹਾਂ ਚੋਂ ਚਾਨਣ ਚੁਗਦਾਂ
ਇਕ ਵੀ ਕਿਰਨ-
ਚੁਗੀਣ ਨਾ ਦੇਂਦੀ
ਜਿੰਦ ਮਜਾਜਣ
ਜੀਣ ਨਾ ਦੇਂਦੀ!

ਜੇ ਜ਼ਿੰਦਗੀ ਦਾ ਪਾਣੀ ਮੰਗਦਾਂ
ਤਾਂ ਭੰਨ ਸੁੱਟਦੀ ਕਾਸੇ
ਆਖੇ ਭਾਵੇਂ ਸਰਵਰ ਛਲਕਣ
ਆਸ਼ਿਕ ਮਰਨ ਪਿਆਸੇ
ਜੇ ਮੈਂ ਘੋਲ ਹਲਾਹਲ ਪੀਂਦਾਂ
ਉਹ ਵੀ ਮੈਨੂੰ,
ਪੀਣ ਨਾ ਦੇਂਦੀ
ਜਿੰਦ ਮਜਾਜਣ
ਜੀਣ ਨਾ ਦੇਂਦੀ!

ਜੇ ਆਖਾਂ ਦਿਲ ਪਾਟ ਗਿਆ
ਇਹਨੂੰ ਲਾ ਵਸਲਾਂ ਦੇ ਤੋਪੇ
ਤਾਂ ਆਖੇ ਕੋਈ ਸੂਈ ਕੰਧੂਈ
ਪੁੜ ਜਾਊ ਮੇਰੇ ਪੋਟੇ
ਨਾ ਪੂਰਾ ਦਿਲ ਪਾਟਣ ਦੇਂਦੀ
ਨਾ ਪੂਰਾ ਇਹਨੂੰ
ਸੀਣ ਹੀ ਦੇਂਦੀ
ਜਿੰਦ ਮਜਾਜਣ
ਜੀਣ ਨਾ ਦੇਂਦੀ!

ਜਿੰਦੇ ਨੀ ਤੇਰੀ ਖ਼ੈਰ ਬਲਾਈਂ
ਹੋ ਆਸੇ ਜਾਂ ਪਾਸੇ
ਹੋਰ ਨਾ ਸਾਥੋਂ ਕੱਟਣ ਹੁੰਦੇ
ਬਿਰਹੋਂ ਦੇ ਜਗਰਾਤੇ
ਹੁਣ ਸਾਹਵਾਂ ਦੀ ਬੋਲੀ ਵਿਚੋਂ
ਕਿਸਮਤ ਘੁਟ ਭਰੀਣ ਨਾ ਦੇਂਦੀ
ਜਿੰਦ ਮਜਾਜਣ ਜੀਣ ਨਾ ਦੇਂਦੀ
ਜੇ ਮੈਂ ਹਾੜੇ ਕਢਦੀ
ਜੇ ਥੀਂਦਾਂ,
ਮੈਨੂੰ ਥੀਣ ਨਾ ਦੇਂਦੀ।

•

## ਇਹ ਮੇਰਾ ਗੀਤ

ਇਹ ਮੇਰਾ ਗੀਤ
ਕਿਸੇ ਨਾ ਗਾਣਾ
ਇਹ ਮੇਰਾ ਗੀਤ
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ
ਇਹ ਮੇਰਾ ਗੀਤ
ਕਿਸੇ ਨਾ ਗਾਣਾ!

ਇਹ ਮੇਰਾ ਗੀਤ ਧਰਤ ਤੋਂ ਮੈਲਾ
ਸੂਰਜ ਜੇਡ ਪੁਰਾਣਾ
ਕੋਟ ਜਨਮ ਤੋਂ ਪਿਆ ਅਸਾਨੂੰ
ਇਸ ਦਾ ਬੋਲ ਹੰਢਾਣਾ
ਹੋਰ ਕਿਸੇ ਦੀ ਜਾਹ ਨਾ ਕਾਈ
ਇਸ ਨੂੰ ਹੋਠੀਂ ਲਾਣਾਂ
ਇਹ ਤਾਂ ਮੇਰੇ ਨਾਲ ਜਨਮਿਆ
ਨਾਲ ਬਹਿਸ਼ਤੀਂ ਜਾਣਾ!
ਇਹ ਮੇਰਾ ਗੀਤਾ,
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ!

ਏਸ ਗੀਤ ਦਾ ਅਜਬ ਜਿਹਾ ਸੁਰ
ਡਾਢਾ ਦਰਦ ਰੰਞਾਣਾ
ਕੱਤਕ ਮਾਹ ਵਿਚ ਦੂਰ ਪਹਾੜੀਂ
ਕੂੰਜਾਂ ਦਾ ਕੁਰਲਾਣਾ
ਨੂਰ ਪਾਕ ਦੇ ਵੇਲੇ ਰੱਖ ਵਿਚ
ਚਿੜੀਆਂ ਦਾ ਚਿਚਲਾਣਾ
ਕਾਲੀ ਰਾਤੇ ਸਰਕੜਿਆ ਚੋਂ
ਪੌਣਾਂ ਦਾ ਲੰਘ ਜਾਣਾ!
ਇਹ ਮੇਰਾ ਗੀਤ,
ਮੈਂ ਆਪੇ ਗਾ ਕੇ
ਭਲਕੇ ਮਰ ਜਾਣਾ!

ਮੈਂ ਤੇ ਮੇਰੇ ਗੀਤ ਨੇ ਦੋਹਾਂ
ਜਦ ਭਲਕੇ ਮਰ ਜਾਣਾ
ਬਿਰਹੋਂ ਦੇ ਘਰ ਜਾਈਆਂ ਸਾਨੂੰ
ਕਬਰੀਂ ਲੱਭਣ ਆਉਣਾ
ਸਭਨਾਂ ਸਈਆਂ ਇਕ ਆਵਾਜ਼ੇ
ਮੁੱਖੋਂ ਬੋਲ ਅਲਾਣਾ:
ਕਿਸੇ ਕਿਸੇ ਦੇ ਲੇਖੀਂ ਹੁੰਦਾ
ਏਡਾ ਦਰਦ ਕਮਾਣਾ!
ਇਹ ਮੇਰਾ ਗੀਤ
ਕਿਸੇ ਨਾ ਗਾਣਾ
ਇਹ ਮੇਰਾ ਗੀਤ
ਮੈਂ ਆਪੇ ਗਾ ਕੇ
ਭਲਕੇ ਹੀ ਮਰ ਜਾਣਾ
ਇਹ ਮੇਰਾ ਗੀਤ
ਕਿਸੇ ਨਾ ਗਾਣਾ!

•

## ਬਾਬਲ ਜੀ

ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ
ਨੈਣਾਂ ਦੇ ਖੂਹ ਗੇੜ ਦੁਮਾਹਲੇ
ਮਰੂਏ ਪਾਣੀ ਲਾਣਾ
ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ!

ਮਰੂਆ ਉੱਗਦਾ ਬਾਬਲ ਜੀ
ਜਿਥੇ ਦੇਸ਼ ਮਾਹੀ ਦਾ ਵੱਸੇ
ਮਰੂਏ ਦੇ ਫੁੱਲ ਮੇਰੇ ਰੰਗ ਦੇ
ਮਾਹੀ ਰੰਗੇ ਪੱਤੇ
ਮਰੂਏ ਦੀ ਛਾਂ ਬਾਬਲ ਜੀ,
ਜਿਉਂ ਚੁੰਮਣ ਹੋਠੀਂ ਲਾਣਾ
ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ!

ਮਰੂਆ ਖਿੜਦਾ ਬਾਬਲ ਜੀ
ਜਦ ਖੇਤਰ ਮਾਹ ਆਵੇ
ਜਦ ਹਰ ਬੂਟਾ ਮਹਿਕ ਹੰਢਾਵੇ
ਪਰ ਹਰਮਲ ਸੁੱਕ ਜਾਵੇ
ਬਾਬਲ ਜੀ,
ਜੋ ਲੇਖੀਂ ਲਿਖਿਆ
ਉਹ ਕਿਸ ਆਣ ਮਿਟਾਣਾ
ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ!

ਬਾਬਲ ਜੀ,
ਕਿਸ ਕਾਰਨ ਚਿੰਤਾ
ਕਿਸ ਕਾਰਨ ਦਿਲਗਿਰੀ
ਨਾ ਸਾਡੇ ਤਨ ਕੋਈ ਰੋਗ ਅਵੱਲੜਾ
ਨਾ ਸਾਡੀ ਉਮਰ ਅਖੀਰੀ

ਬਾਬਲ ਜੀ,
ਅਸਾਂ ਮੁੱਖ ਦਾ ਸੂਰਜ
ਡੁੱਬਦੇ ਤੱਕ ਮੁੜ ਆਉਣਾ
ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ
ਨੈਣਾਂ ਦੇ ਖੂਹ ਗੇੜ ਦੁਮਾਹਲੇ
ਮਰੂਏ ਪਾਣੀ ਲਾਣਾ
ਬਾਬਲ ਜੀ,
ਅਸਾਂ ਮਰੂਆ ਗੋਡਣ ਜਾਣਾ!

●

## ਸਾਨੂੰ ਟੋਰ ਅੰਬੜੀਏ ਟੋਰ

ਸਾਨੂੰ ਟੋਰ ਅੰਬੜੀਏ ਟੋਰ
ਅੰਬੜੀਏ ਟੋਰ ਨੀ
ਪਰ੍ਹਾਂ ਇਹ ਫੂਕ,
ਚਰੱਖੜੇ ਤਾਈਂ
ਸਾਥੋਂ ਕੱਤ ਨਾ ਹੋਵੇ ਹੋਰ ਨੀ
ਅੰਬੜੀਏ ਟੋਰ ਨੀ!

ਅੰਬੜੀਏ ਸਾਡੇ ਬਾਹੀਂ ਖੱਲੀਆਂ
ਗੋਰੇ ਹੱਥੀਂ ਰਟਣਾਂ
ਇਸ ਰੁੱਤੇ ਸਾਨੂੰ ਭਲਾ ਸੋਹਾਵੇ
ਪਾ ਤੰਦਾਂ ਦੋ ਥੱਕਣਾ
ਜਿਸ ਲਈ ਕੱਤਣਾ,
ਉਹ ਨਾ ਆਪਣਾ
ਤਾਂ ਅਸਾਂ ਕਿਸ ਲਈ–
ਕੱਤਣਾ ਹੋਰ ਨੀ!
ਅੰਬੜੀਏ ਟੋਰ ਨੀ!

ਅੰਬੜੀਏ ਲੈ ਕੱਚੀਆਂ ਤੰਦਾਂ
ਸਾਹ ਦੀਆਂ, ਵਟੀਵਾਂ
ਰੂਪ ਸਰਾਂ ਦੇ ਪਾਣੀ ਭੇਵਾਂ
ਸੌ ਸੌ ਸ਼ਗਨ ਮਨੀਵਾਂ
ਨਿੱਤ ਬੰਨ੍ਹਾਂ ਗੀਤਾਂ ਦੀਆਂ ਕੌਡਾਂ
ਸ਼ੀਸ਼ੇ ਹੰਝੂ ਮੜ੍ਹੀਵਾਂ
ਜਿਉਂ ਜਿਉਂ ਮੁੱਖ ਵਖੀਵਾਂ ਸ਼ੀਸ਼ਾ
ਪਾਵੇ ਬਿਰਹਾ ਸ਼ੋਰ ਨੀ!
ਅੰਬੜੀਏ ਟੋਰ ਨੀ!

ਅੰਬੜੀਏ ਇਸ ਚਰਖ਼ੇ ਸਾਥੋਂ
ਸੁਪਨੇ ਕੱਤ ਨਾ ਹੋਏ
ਇਸ ਚਰਖੇਂ ਥੀਂ
ਸੌ ਘੁਣ ਲੱਗੇ,
ਚਰਮਖ ਖੱਦੇ ਹੋਏ
ਟੁੱਟ ਗਿਆ ਤੱਕਲਾ,
ਭੁਰ ਗਿਆ ਬੀੜਾ
ਬਰੜਾਂਦੀ ਘਨਘੋਰ ਨਹੀਂ
ਅੰਬੜੀਏ ਟੋਰ ਨੀ!
ਪਰ੍ਹਾਂ ਇਹ ਫੂਕ ਚਰਖੜੇ ਤਾਈਂ
ਸਾਥੋਂ ਕਤ ਨਾ ਹੋਵੇ ਹੋਰ ਨੀ
ਅੰਬੜੀਏ ਟੋਰ ਨੀ!

●

## ਅੰਬੜੀਏ ਸੁਗੰਧੜੀਏ

ਅੰਬੜੀਏ ਸੁਗੰਧੜੀਏ
ਸਾਨੂੰ ਬੋਲ ਨਾ ਮੰਦੜੇ ਬੋਲ
ਅਸੀਂ ਤਾਂ ਆਏ ਜੂਨ ਮਹਿਕ ਦੀ
ਅੱਜ ਦੀ ਅੱਜ ਤੇਰੇ ਕੋਲ
ਅੰਬੜੀਏ ਸੁਗੰਧੜੀਏ
ਸਾਨੂੰ ਬੋਲ ਨਾ ਮੰਦੜੇ ਬੋਲ!

ਅੰਬੜੀਏ ਵਣ ਗੇਂਦਾ ਮੌਲੇ
ਰੁੱਤ ਨਾ ਵੇਖੇ ਕੋ
ਇਕ ਸੋਹਣੀ ਕਲੀ ਅਨਾਰ ਦੀ
ਪਰ ਪੱਲੇ ਨਾ ਖ਼ੁਸ਼ਬੋ
ਪਰ ਮਾਰੂ ਚੰਬਾ ਕੇਵੜਾ
ਮੇਰੇ ਸਾਰੇ ਚਾਕਰ ਹੋ
ਮੈਂ ਮਾਏ ਭਰੀ ਸੁਗੰਧੀਆਂ
ਮੇਰੀ ਪੱਤੀ ਪੱਤੀ ਫੋਲ
ਅੰਬੜੀਏ ਸੁਗੰਧੜੀਏ
ਸਾਨੂੰ ਬੋਲ ਨਾ ਮੰਦੜੇ ਬੋਲ!

ਅੰਬੜੀਏ ਮਹਿਕਾਂ ਨੂੰ ਮੰਦਾ
ਪਾਪੀ ਲੋਕ ਬੁਲੀਣ
ਕੋਟ ਜਨਮ ਜੋ ਹਿਜਰ ਹੰਢਾਵੀਏ
ਮਿਲੇ ਮਹਿਕ ਦੀ ਜੂਨ
ਇਸ਼ਕ ਜਿਹੜੇ ਅਣਪੁੱਗੇ ਮਰਦੇ
ਫੁੱਲਾਂ ਦੇ ਵਿਚ ਥੀਣ
ਤਾਂਹਿਓਂ ਹਰ ਇਕ ਫੁੱਲ ਦੀ ਹੁੰਦੀ
ਮਹਿਕ ਬੜੀ ਗ਼ਮਗੀਨ
ਹਿਜਰ ਅਸਾਡੇ ਤਨ ਮਨ ਰਮਿਆ
ਭਾਵੇਂ ਲੂੰ ਲੂੰ ਫੋਲ
ਅੰਬੜੀਏ ਸੁਗੰਧੜੀਏ
ਸਾਨੂੰ ਬੋਲ ਨਾ ਮੰਦੜੇ ਬੋਲ!

ਮੁੜ ਮਾਏ ਤੇਰੇ ਦੇਸ਼ ਨਾ ਆਉਣਾ
ਅਸਾਂ ਮਹਿਕ ਦੀਆਂ ਜਾਈਆਂ
ਅਸਾਂ ਤਾਂ ਐਵੇਂ ਦੋ ਘੁਟ ਤੇਰੀ
ਮਮਤਾ ਪੀਵਨ ਆਈਆਂ
ਆਈਆਂ ਸਾਂ ਤਿਰਹਾਈਆਂ
ਮੁੜ ਚੱਲੀਆਂ ਅਸੀਂ ਤੇਰੇ ਦਰ ਤੇ
ਮਹਿਕ ਹਿਜਰ ਦੀ ਡੋਲ੍ਹ!
ਅੰਬੜੀਏ ਸੁਗੰਧੜੀਏ
ਸਾਨੂੰ ਬੋਲ ਨਾ ਮੰਦੜੇ ਬੋਲ
ਅਸੀਂ ਤਾਂ ਆਏ,
ਜੂਨ ਮਹਿਕ ਦੀ
ਅੱਜ ਦੀ ਅੱਜ ਤੇਰੇ ਕੋਲ!

●

## ਮੈਂ ਕਲ੍ਹ ਨਹੀਂ ਰਹਿਣਾ

ਨੀ ਜਿੰਦੇ,
ਮੈਂ ਕਲ੍ਹ ਨਹੀਂ ਰਹਿਣਾ
ਅੱਜ ਰਾਤੀਂ ਅਸਾਂ ਘੁੱਟ ਬਾਹਾਂ ਵਿਚ
ਗੀਤਾਂ ਦਾ ਇਕ ਚੁੰਮਣ ਲੈਣਾ
ਨੀ ਜਿੰਦੇ,
ਮੈਂ ਕਲ੍ਹ ਨਹੀਂ ਰਹਿਣਾ!

ਨਾ ਕੱਲ੍ਹ ਖਿੜਣਾ ਚਾਨਣ ਦਾ ਫੁੱਲ
ਨਾ ਕੱਲ੍ਹ ਬਾਗੀਂ ਮਹਿਕਾਂ ਫਿਰਨਾ
ਕਰ ਕੇ ਨੀ ਸਿਰ ਨੰਗਾ
ਨਾ ਅੱਜ ਵਾਕਣ,
ਲਿਫ ਲਿਫ ਟਾਹਣਾਂ
ਧਰਤੀ ਪੈਰੀਂ ਪੈਣਾਂ।
ਨੀ ਜਿੰਦੇ,
ਮੈਂ ਕੱਲ੍ਹ ਨਹੀਂ ਰਹਿਣਾ!

ਕੱਲ੍ਹ ਨੂੰ ਕੂੰਜਾਂ ਉੱਡ ਪੁੱਡ ਜਾਣਾ
ਕਿਧਰੇ ਦੂਰ ਦਿਸੌਰੀਂ
ਕੱਲ੍ਹ ਤੱਕ ਪੀੜ ਮੇਰੀ ਨੂੰ ਸਮਿਆਂ
ਵਰ ਲੈ ਜਾਣਾ ਜ਼ੋਰੀਂ
ਨਾ ਰੁੱਤਾਂ ਗਲ,
ਕੱਲ੍ਹ ਨੂੰ ਰਹਿਣਾ
ਫੁੱਲਾਂ ਦਾ ਕੋਈ ਗਹਿਣਾ
ਨੀ ਜਿੰਦੇ,
ਮੈਂ ਕੱਲ੍ਹ ਨਹੀਂ ਰਹਿਣਾ!

ਨਾ ਰਾਹਵਾਂ ਦੀਆਂ ਪੈੜਾਂ ਕੱਲ੍ਹ ਨੂੰ
ਦਿਨ ਚੜਦੇ ਤੱਕ ਜੀਣਾ
ਦਿਨ ਚੜ੍ਹਦੇ ਤੱਕ ਜੀਣਾ
ਨਾ ਮੇਰੇ ਗੀਤਾਂ ਬਿਰਹੇ ਜੋਗਾ
ਸੁੱਚਾ ਝੱਗਾ ਸੀਣਾ
ਮੁੜ ਨਾ ਤਵਾਰੀਖ਼ ਦੀ ਛਾਵੇਂ
ਇੰਝ ਹੰਝੂ ਕੋਈ ਬਹਿਣਾ
ਨੀ ਜਿੰਦੇ,
ਮੈਂ ਕਲ੍ਹ ਨਹੀਂ ਰਹਿਣਾ!

ਨਾ ਅੱਜ ਵਾਕਣ ਮੁੜ ਕੇ ਰਲ ਮਿਲ
ਤੂੰ ਬਹਿਣਾ ਮੈਂ ਬਹਿਣਾ
ਨਾ ਕੱਲ੍ਹ ਏਦਾਂ ਸੂਰਜ ਚੜ੍ਹਣਾ
ਨਾ ਕੱਲ੍ਹ ਏਦਾਂ ਲਹਿਣਾ
ਸਮੇਂ ਦੇ ਪੰਛੀ ਦਾਣਾ ਦਾਣਾ
ਸਾਹਵਾਂ ਦਾ ਚੁਗ ਲੈਣਾ
ਨੀ ਜਿੰਦੇ,
ਮੈਂ ਕੱਲ੍ਹ ਨਹੀਂ ਰਹਿਣਾ
ਅੱਜ ਰਾਤੀਂ ਅਸਾਂ ਘੁੱਟ ਬਾਹਾਂ ਵਿਚ
ਗੀਤਾਂ ਦਾ ਇਕ ਚੁੰਮਣ ਲੈਣਾ

•

## ਮੇਰੇ ਰੰਗ ਦਾ ਪਾਣੀ

ਸਾਉਣ ਮਹੀਨੇ ਕੂਲ੍ਹੀਂ ਵਗਦਾ
ਮੇਰੇ ਰੰਗ ਦਾ ਪਾਣੀ
ਨੀ ਮਾਏ ਮੇਰੀਏ!
ਨਿੱਕੇ ਨਿੱਕੇ ਘੂੰਗਰੂ ਬੰਨ੍ਹ ਪੈਰਾਂ ਥੀਂ
ਨਿੱਕੇ ਨਿੱਕੇ ਘੂੰਗਰੂ ਬੰਨ੍ਹ ਪੈਰਾਂ ਥੀਂ
ਨਿੱਕੇ ਨਿੱਕੇ ਵੱਟਿਆਂ ਥਾਣੀ
ਨੀ ਮਾਏ ਮੇਰੀਏ!

ਨੀਮ ਵੈਂਗਨੀ ਨੀਲੇ ਪਰਬਤ
ਜਿਉਂ ਗਗਨਾਂ ਦੇ ਹਾਣੀ
ਨੀ ਮਾਏ ਮੇਰੀਏ!
ਲਾਲ ਕਲੇਜੀ ਰੰਗਾ ਸੂਰਜ
ਫੁੱਲ ਅੰਬਰ ਦੀ ਟਾਹਣੀ
ਨੀ ਮਾਏ ਮੇਰੀਏ!
ਨੀਮ ਗੁਲਾਬੀ ਉੱਡਣ ਬੱਦਲ
ਜਿਉਂ ਕੰਵਲਾਂ ਦੀ ਢਾਣੀ
ਨੀ ਮਾਏ ਮੇਰੀਏ!

ਪੌਣਾਂ ਦੇ ਸਾਹ ਚੁੰਮਣ ਵਰਗੇ
ਪੀਵੇ ਜਿੰਦ ਨਿਮਾਣੀ
ਨੀ ਮਾਏ ਮੇਰੀਏ!
ਜਿਉਂ ਜਿਉਂ ਪੀਵੇ ਤਿਉਂ ਤਿਉਂ ਰੋਵੇ
ਲੱਭੇ ਮੋਏ ਹਾਣੀ
ਨੀ ਮਾਏ ਮੇਰੀਏ!
ਅੱਥਰੀ ਪੀੜ ਕਲੇਜੇ ਚੁਗਦੀ
ਗ਼ਮ ਦੀ ਚੋਗ ਪੁਰਾਣੀ
ਨੀ ਮਾਏ ਮੇਰੀਏ!

ਸੱਦ ਤਬੀਬਾ ਜਿਸ ਦੇ ਬਾਝੋਂ
ਇਹ ਜਿੰਦ ਦਰਦ ਰੰਞਾਣੀ
ਨੀ ਮਾਏ ਮੇਰੀਏ!
ਉਹਦੇ ਸਾਥ ਬਿਨਾਂ ਇਹ ਸਾਥੋਂ
ਜਾਵੇ ਰੁੱਤ ਨਾ ਮਾਣੀ
ਨੀ ਮਾਏ ਮੇਰੀਏ!
ਜੇ ਮੈਂ ਜਾਣਾ ਛਿੜਬ ਕਰੀਵੇ
ਮੇਰੀ ਪੀੜ ਨਿਆਣੀ
ਨੀ ਮਾਏ ਮੇਰੀਏ!
ਸਾਉਣ ਮਹੀਨੇ ਕੁਲ੍ਹੀਂ ਵਗਦਾ
ਮੇਰੇ ਰੰਗ ਦਾ ਪਾਣੀ
ਨੀ ਮਾਏ ਮੇਰੀਏ!

•

## ਗਲੋੜੀਆਂ

ਸੱਜਣ ਸਾਨੂੰ
ਤੈਂਡੀਆਂ ਗਲੋੜੀਆਂ ਦਾ ਚਾ!
ਤੈਂਡੀਆਂ ਗਲੋੜੀਆਂ
ਗੁੜੇ ਦੀਆਂ ਰੋੜੀਆਂ
ਜਿਉਂ ਚੇਤਰ ਦੀ ਵਾ
ਸੱਜਣ ਸਾਨੂੰ
ਤੈਂਡੜੀਆਂ ਗਲੋੜੀਆਂ ਦਾ ਚਾ!

ਤੈਂਡੀਆਂ ਗਲੋੜੀਆਂ
ਜਿਉਂ ਲੰਮੀਆਂ ਗਲੀਆਂ
ਸੌ ਸੌ ਵਿਚ,
ਪਗਡੰਡੀਆਂ ਰਲੀਆਂ
ਤੇ ਸਾਡੀ ਵੇਦਨ ਭੁੱਲ ਭੁੱਲ ਜਾ
ਸੱਜਣ ਸਾਨੂੰ,
ਤੈਂਡੀਆਂ ਗਲੋੜੀਆਂ ਦਾ ਚਾ!
ਤੈਂਡੀਆਂ ਗਲੋੜੀਆਂ
ਵੇ ਸੌਂਫ਼ੀ ਸੌਂਫ਼ੀ
ਵਿਚ ਵਿਚ ਕੋਸੀ
ਧੁੱਪ ਤਰੌਂਕੀ
ਤੇ ਨਾਲੇ ਮੱਠਾ ਮੱਠਾ ਹੌਕਿਆਂ ਦਾ
ਸੱਜਣ ਸਾਨੂੰ,

ਤੈਂਡੜੀਆਂ ਗਲੋੜੀਆਂ
ਜਿਉਂ ਜਿਉਂ ਫੱਗਣ ਘਰ,
ਮਹਿਕਾਂ ਜਣੀਆਂ
ਜਿਵੇਂ ਮਧਰਾ ਦਾ ਦਰਿਆ
ਸੱਜਣ ਸਾਨੂੰ
ਤੈਂਡੜੀਆਂ ਗਲੋੜੀਆਂ ਦਾ ਚਾ!

ਤੈਂਡੀਆਂ ਗਲੋੜੀਆਂ
ਦੇ ਬਿਨ ਸਾਡਾ ਜੀਣਾ
ਛੱਡ ਗੁਲਜ਼ਾਰ,
ਥਲਾਂ ਵਿਚ ਥੀਣਾ
ਘਰ ਸੱਦਣੀ ਆਪ ਕਜ਼ਾ
ਸੱਜਣ ਸਾਨੂੰ,
ਤੈਂਡੀਆਂ ਗਲੋੜੀਆਂ ਦਾ ਚਾ!

ਤੈਂਡੀਆਂ ਗਲੋੜੀਆਂ–
ਦਾ ਕੀ ਤੈਨੂੰ ਦਈਏ
ਆਪਣੇ ਮੁੱਖ ਤੋਂ,
ਕੀ ਅਸੀਂ ਕਹਾਏ?
ਤੂੰਹੀਉਂ ਦੱਸ ਦੇ ਲੋਭੀਆ ਭਾ
ਸੱਜਣ ਸਾਨੂੰ,
ਤੈਂਡੀਆਂ ਗਲੋੜੀਆਂ ਦਾ ਚਾ
ਤੈਂਡੀਆਂ ਗਲੋੜੀਆਂ
ਗੂੜ੍ਹੇ ਦੀਆਂ ਰੋੜੀਆਂ
ਜਿਉਂ ਚੇਤਰ ਦੀ ਵਾ
ਸੱਜਣ ਸਾਨੂੰ,
ਤੈਂਡੀਆਂ ਗਲੋੜੀਆਂ ਦਾ ਚਾ!

●

## ਨਦੀਆਂ ਵਾਹੁ ਵਿਛੁੰਨੀਆਂ

ਨਦੀਆਂ ਵਾਹੁ ਵਿਛੁੰਨੀਆਂ
ਸੰਜੋਗੀਂ ਮੇਲਾ ਰਾਮ
ਅਸੀਂ ਕੋਟ ਜਨਮ ਦੇ ਵਿਛੜੇ
ਹੁਣ ਮਿਲਣ ਦੁਹੇਲਾ ਰਾਮ!

ਯਾਦ ਹੈ ਪ੍ਰਭ ਜੀ,
ਹੁਣ ਤਕ ਸਾਨੂੰ
ਉਸ ਹੰਝੂ ਦੀ ਖ਼ੁਸ਼ਬੋਈ
ਜੋ ਸਾਡੇ ਹੋਠਾਂ ਦੇ ਦਰ ਲੰਘੀਂ
ਉਮਰ ਸੁਹਾਗਣ ਹੋਈ
ਯਾਦ ਹੈਂ ਹਿਜਰ ਅਸਾਡੇ ਦਾ
ਸਾਨੂੰ ਅੰਮ੍ਰਿਤ ਵੇਲਾ ਰਾਮ
ਨਦੀਆਂ ਵਾਹੁ ਵਿਛੁੰਨੀਆਂ
ਸੰਜੋਗੀਂ ਮੇਲਾ ਰਾਮ!

ਯਾਦ ਹੈ ਪ੍ਰਭ ਜੀ,
ਕੀਕਣ ਸਾਡੇ
ਰੂਪ ਦੀ ਔਧ ਵਿਹਾਈ
ਸਰਵਰ ਨ੍ਹਾਤੀ ਕਿਰਨ ਕੁਆਰੀ
ਬਾਬਲ ਘਰ ਕੁਮਲਾਈ
ਯਾਦ ਹੈ ਕੀਕਣ ਬਿਣਸ ਗਿਆ
ਰੰਗ ਨਵਾਂ-ਨਵੇਲਾ ਰਾਮ
ਨਦੀਆਂ ਵਾਹੁ ਵਿਛੁੰਨੀਆਂ
ਸੰਜੋਗੀਂ ਮੇਲਾ ਰਾਮ!

ਹੁਣ ਤਾਂ ਪ੍ਰਭ ਜੀ,
ਪ੍ਰਭ ਹੀ ਜਾਣੇ
ਕਿੱਤ ਬਿੱਧ ਮੇਲ ਮਲਾਵੇ
ਹੁਣ ਤਾਂ ਸਾਡੇ ਸਾਹ ਨੂੰ ਸਾਡੀ
ਦੇਹ ਤੋਂ ਲੱਜਿਆ ਆਵੇ
ਹੁਣ ਤਾਂ ਸੂਰਜ ਅਸਤਿਆ
ਹੋ ਗਿਆ ਕੁਵੇਲਾ ਰਾਮ
ਨਦੀਆਂ ਵਾਹੁ ਵਿਛੁੰਨੀਆਂ
ਸੰਜੋਗੀਂ ਮੇਲਾ ਰਾਮ
ਅਸੀਂ ਕੋਟ ਜਨਮ ਦੇ ਵਿਛੁੱੜੇ
ਹੁਣ ਮਿਲਣ ਦੁਹੇਲਾ ਰਾਮ!

●

## ਬੋਲ ਵੇ ਮੁਖੋਂ ਬੋਲ

ਕੋਈ ਬੋਲ ਵੇ ਮੁੱਖੋਂ ਬੋਲ
ਸੱਜਣਾ ਸਾਂਵਲਿਆ
ਸਾਡੇ ਸਾਹ ਚੇਤਰ ਘੋਲ
ਸੱਜਣਾ ਸਾਂਵਲਿਆ

ਜੇ ਸਾਡੇ ਸਾਹੀਂ ਚੇਤਰ ਘੋਲੇਂ
ਮੈਂ ਹਿਰਨੀ ਬਣ ਜਾਵਾਂ
ਰੂਪ ਤੇਰੇ ਦੇ ਸੰਘਣੇ ਬਾਗੀਂ
ਚੁਗਣ ਸੁਗੰਧੀਆਂ ਆਵਾਂ
ਤੂੰ ਮੈਨੂੰ ਮਾਰੇਂ ਬਾਣ ਬਿਰਹੋਂ ਦੇ
ਮੈਂ ਤੱਤੜੀ ਗ਼ਸ਼ ਖਾਵਾਂ
ਲੱਖ ਪਿਆਵੇਂ ਮੈਂ ਨਾ ਪੀਵਾਂ
ਬੋਲ ਸੁਗੰਧੀਉਂ ਸੋਹਲ
ਸੱਜਣਾ ਸਾਂਵਲਿਆ
ਸਾਡੇ ਸਾਹ ਵਿਚ ਚੇਤਰ ਘੋਲ
ਸੱਜਣਾਂ ਸਾਂਵਲਿਆ!

ਜੇ ਸਾਡੀ ਸਾਹੀਂ ਚੇਤਰ ਘੋਲੇਂ
ਮੈਂ ਚਾਨਣ ਬਣ ਜਾਵਾਂ
ਅੱਧੀ ਰਾਤੀਂ ਵਣ ਚੰਨਣ ਦੇ
ਤੈਂਡੀ ਖ਼ਾਤਿਰ ਗਾਹਵਾਂ
ਮਹਿਕ ਕੁਆਰੀ ਪੈਰੋਂ ਭਾਰੀ
ਤੈਂਡੀ ਸੇਜ ਵਿਛਾਵਾਂ
ਸੁੱਤੇ ਪਏ ਦਾ ਚੁੰਮਣ ਲੈ ਕੇ
ਜਾਵਾਂ ਪਰਤ ਅਡੋਲ
ਸੱਜਣਾਂ ਸਾਂਵਲਿਆ!
ਸਾਡੇ ਸਾਹ ਵਿਚ ਚੇਤਰ ਘੋਲ
ਸਜਣਾ ਸਾਂਵਲਿਆ!

ਜੇ ਸਾਡੇ ਸਾਹੀਂ ਚੇਤਰ ਘੋਲੇਂ
ਮੈਂ ਬਦਲੀ ਬਣ ਜਾਵਾਂ
ਜਿਹੜੇ ਰਾਹੀਂ ਸਾਹ ਤੇਰਾ ਲੰਘੇ
ਉਸ ਰਾਹ ਤੇ ਵਰ੍ਹ ਜਾਵਾਂ
ਵੇਦਨ ਦੇ ਖ਼ੂਹ ਉਪਰੋਂ ਗਹਿਰੇ

ਗਲ ਗਲ ਭਰਦੀ ਜਾਵਾਂ
ਜਿਹੜੇ ਖ਼ੂਹੀਂ ਲੱਜ ਨਾ ਹੁੰਦੀ
ਨਾ ਹੁੰਦੇ ਸੂ ਡੋਲ
ਸੱਜਣਾਂ ਸਾਂਵਲਿਆ
ਸਾਡੇ ਸਾਹ ਵਿਚ ਚੇਤਰ ਘੋਲ
ਸਜਣਾ ਸਾਂਵਲਿਆ!

ਜੇ ਸਾਡੇ ਸਾਹੀਂ ਚੇਤਰ ਘੋਲੇਂ
ਮੈਂ ਤਿਤਲੀ ਬਣ ਜਾਵਾਂ
ਬੂਰ ਬ੍ਰਿਹੋਂ ਦਾ ਅਕਲੋਂ ਮਹਿੰਗਾ
ਦਰ ਦਰ ਵੰਡਣ ਜਾਵਾਂ
ਰੁੱਖ ਬ੍ਰਿਹੋਂ ਦਾ ਨਹੁੰਓਂ ਨਿੱਕਾ
ਅਰਬਾਂ ਕੋਹ ਪਰਛਾਵਾਂ
ਇਹ ਰੁੱਖ ਜਿਹਾ ਅਵੱਲੜਾ ਉਗਦਾ
ਐਨ ਕਲੇਜੇ ਕੋਲ
ਸੱਜਣਾਂ ਸਾਂਵਲਿਆ
ਸਾਡੇ ਸਾਹ ਵਿਚ ਚੇਤਰ ਘੋਲ
ਸੱਜਣਾਂ ਸਾਂਵਲਿਆ
ਕੋਈ ਬੋਲ ਵੇ ਮੁਖੋਂ ਬੋਲ
ਸੱਜਣਾ ਸਾਂਵਲਿਆਂ!

●

## ਮਿੱਟੜੀ ਦੇ ਬਾਵੇ

ਸੱਜਣ ਜੀ,
ਅਸੀਂ ਮਿੱਟੜੀ ਦੇ ਬਾਵੇ
ਨਿੱਤ ਸਾਨੂੰ ਬ੍ਰਿਹਾ,
ਸਿਰ ਤੇ ਚਾ ਕੇ
ਤਕਦੀਰਾਂ ਦੇ ਮੇਲੇ ਅੰਦਰ
ਨਿਸ ਦਿਨ ਵੇਚਣ ਜਾਵੇ
ਸੱਜਣ ਜੀ,
ਅਸੀਂ ਮਿੱਟੜੀ ਦੇ ਬਾਵੇ!

ਉਮਰ ਦੇ ਪੱਤਣੀਂ,
ਛਿੰਜਾਂ ਜੁੜੀਆਂ
ਪੀੜਾਂ ਪਹਿਨ ਪੰਜੇਬਾਂ ਟੁਰੀਆਂ
ਕੋਈ ਕੋਈ ਸਾਡਾ ਸੁਪਨ ਅੰਞਾਣਾ
ਪਾ ਅਕਲਾਂ ਦੇ ਸੁੱਚੇ ਲੀੜੇ
ਬੁੱਢੇ ਦਿਲ ਦੀ ਉਂਗਲੀ ਲੱਗ ਕੇ
ਮੇਲਾ ਵੇਖਣ ਆਵੇ!

ਇਸ ਮੇਲੇ ਵਿਚ,
ਅਨ ਹੱਦ ਭੀੜਾਂ
ਹਰ ਸੂ ਉੱਡਣ ਦੁੱਖ ਦੀਆਂ ਧੂੜਾਂ
ਪੈਰ ਪੈਰ ਤੇ ਢੋਲ ਢਮੱਕਾ
ਫਿਰਨ ਮੱਛਰੀਆਂ ਗ਼ਮ ਦੀਆਂ ਹੂਰਾਂ
ਆਲਾ ਭੋਲਾ ਸੁਪਨ ਅੰਞਾਣਾ
ਬਹਿ ਫਿਕਰਾਂ ਦੇ ਲਾਲ ਪੰਘੂੜੇ
ਪੁੱਠੇ ਝੂਟੇ ਖਾਵੇ
ਐਸੇ ਆਵਣ ਗੇੜ ਸਮੇਂ ਦੇ
ਸਿਰ ਨੂੰ ਭੌਂ ਚੜ੍ਹ ਜਾਵੇ
ਤਕਦੀਰਾਂ ਦੇ ਮੇਲੇ ਅੰਦਰ
ਇਹ ਸੁਪਨਾ ਗੁੰਮ ਜਾਵੇ!

ਉੱਚੀ ਉੱਚੀ ਰੋਵੇ ਸੁਪਨਾ
ਹਰ ਚਿਹਰੇ ਦੇ ਨਕਸ਼ ਪਛਾਣੇ
ਪਰ ਇਸ ਸੁਪਨੇ ਨੂੰ ਕੋਈ ਵਾਲੀ
ਇਸ ਸੁਪਨੇ ਨੂੰ ਕੋਈ ਨਾ ਜਾਣੇ
ਦਿਲ ਦੀ ਗੁੱਠੇ ਫੜ੍ਹੀ ਲਗਾ ਕੇ
ਬ੍ਰਿਹਾ ਬੈਠੀ ਵੇਖੀ ਜਾਵੇ
ਚੱਕ ਕੰਧਾੜੇ ਸੁਪਨੇ ਤਾਈਂ
ਕੁੱਲ ਮੇਰੇ ਦੀ ਸੈਰ ਕਰਾਵੇ।
ਪਰ ਸੁਪਨਾ ਤਾਂ ਰੋਈ ਜਾਵੇ!

ਲੱਖ ਸੁਪਨੇ ਥੀਂ ਉਹ ਵਰਚਾਵੇ
ਲੱਖ ਦੇਵੇ ਮਿੱਟੜੀ ਦੇ ਬਾਵੇ
ਪਰ ਸੁਪਨੇ ਥੀਂ ਕੁਝ ਨਾ ਭਾਵੇ
ਹਰ ਥਾਵੇ ਨੂੰ ਗੁੱਸੇ ਦੇ ਵਿਚ
ਭੌਂ ਦੇ ਉਤੇ ਮਾਰ ਵਗਾਹਵੇ
ਅੰਨ੍ਹੀ ਖਲਕਤ ਦੇ ਪੈਰਾਂ ਥੀਂ
ਹਰ ਬਾਵਾ ਠੀਕਰ ਬਣ ਜਾਵੇ
ਸੱਜਣ ਜੀ ਬਸ ਏਦਾਂ ਹੀ ਕੁਝ
ਹਰ ਬਾਵੇ ਦੀ ਔਧ ਵਿਹਾਵੇ
ਅਸੀਂ ਤਾਂ ਬੱਸ ਮਿੱਟੜੀ ਦੇ ਬਾਵੇ
ਨਿੱਤ ਸਾਨੂੰ ਬ੍ਰਿਹਾ ਸਿਰ ਤੇ ਚਾ ਕੇ
ਤਕਦੀਰਾਂ ਦੇ ਮੇਲੇ ਅੰਦਰ
ਨਿਸ ਦਿਨ ਵੇਚਣ ਜਾਵੇ
ਅਸੀਂ ਤਾਂ ਬੱਸ ਮਿੱਟੜੀ ਦੇ ਬਾਵੇ।

●

# ਕਵਿਤਾ ਸੂਚੀ

## ਗੀਤ

ਵਾਸਤਾ ਈ ਮੇਰਾ,
ਮੇਰੇ ਦਿਲੇ ਦਿਆ ਮਹਿਰਮਾਂ ਵੇ,
ਫੁੱਲੀਆਂ ਕਨੇਰਾਂ ਘਰ ਆ!
ਲੱਗੀ ਤੇਰੀ ਦੀਦ ਦੀ-
ਵੇ ਤੇਹ ਸਾਡੇ ਦੀਦਿਆਂ ਨੂੰ,
ਇਕ ਘੁੱਟ ਚਾਨਣੀ ਪਿਆ।

ਕਾਲੇ ਕਾਲੇ ਬਾਗਾਂ ਵਿਚੋਂ
ਚੰਨਣ ਮੰਗਾਨੀਆਂ ਵੇ,
ਦੇਨੀਆਂ ਮੈਂ ਚੌਕੀਆਂ ਘੜਾ।
ਸੋਨੇ ਦਾ ਮੈਂ ਗੜਵਾ-
ਤੇ ਗੰਗਾ ਜਲ ਦੇਨੀਆਂ ਵੇ
ਮਲ ਮਲ ਵੱਟਨਾਂ ਨਹਾ!

ਸੂਹਾ ਰੰਗ ਆਥਣਾਂ-
ਲਲਾਰਨਾਂ ਤੋਂ ਮੰਗ ਕੇ ਵੇ,
ਦੇਨੀਆਂ ਮੈਂ ਚੀਰਾ ਵੀ ਰੰਗਾ,
ਸ਼ੀਸ਼ਾ ਬਣ ਬਹਿਨੀ ਆਂ
ਮੈਂ ਤੇਰੇ ਸਾਹਵੇਂ ਢੋਲਣਾ ਵੇ,
ਇਕ ਤੰਦ ਸੁਰਮੇ ਦੀ ਪਾ!

ਨਿੱਤ ਤੇਰੇ ਬਿਰਹੇ ਨੂੰ-
ਛਿਛੜੇ ਵੇ ਆਂਦਰਾਂ ਦੇ
ਹੁੰਦੇ ਨਹੀਉ ਸਾਡੇ ਤੋਂ ਖੁਆ!
ਟੁੱਕ ਚੱਲੇ ਬੇਰੀਆਂ ਵੇ,
ਰਾ ਤੋਤੇ ਰੂਪ ਦੀਆਂ।
ਮਾਲੀਆਂ ਵੇ ਆਣ ਕੇ ਉਡਾ!

ਰੁੱਖਾਂ ਸੰਗ ਰੁੱਸ ਕੇ!
ਹੈ ਟੁਰ ਗਈ ਪੇਕੜੇ ਵੇ
ਸਾਵੀ ਸਾਵੀ ਪੱਤੀਆਂ ਦੀ ਭਾ!
ਰੁੱਤਾਂ ਦਾ ਸਪੇਰਾ ਅੱਜ-
ਭੋਰਿਆਂ ਦੀ ਜੀਭ ਉੱਤੇ,
ਗਿਆ ਸੀ ਸਪੋਲੀਆ ਲੜਾ!

ਥੱਕੀ ਥੱਕੀ ਯਾਦ ਤੇਰੀ,
ਆਈ ਸਾਡੇ ਵਿਹੜੇ ਵੇ
ਦਿੱਤੇ ਅਸਾਂ ਪਲੰਘ ਵਿਛਾ
ਮਿੱਠੀ ਮਿੱਠੀ ਮਹਿਕ-
ਚੰਬੇਲੀਆਂ ਦੀ ਪਹਿਰਾ ਦੇਂਦੀ,
ਅੱਧੀ ਰਾਤੀਂ ਗਈ ਊ ਜਗਾ!

ਮਾੜੀ ਮਾੜੀ ਹੋਵੇ ਵੇ,
ਕਲੇਜੜੇ 'ਚ ਪੀੜ ਜੇਹੀ,
ਠੰਡੀ ਠੰਡੀ ਵੱਗਦੀ ਊ ਵਾ!
ਪੈਣ ਪਈਆਂ ਦੰਦਲਾਂ ਵੇ
ਨਦੀ ਦਿਆਂ ਪਾਣੀਆਂ ਨੂੰ,
ਨ੍ਹਾਉਂਦੀ ਕੋਈ ਵੇਖ ਕੇ ਸ਼ੁਆ!

ਪਿੰਡ ਦੀਆਂ ਢੱਕੀਆਂ ਤੇ
ਲੱਕ ਲੱਕ ਉੱਗੀਆਂ ਵੇ,
ਪੀਲਾ ਪੀਲਾ ਕਿਰਨਾਂ ਦਾ ਘਾ!
ਰੁੱਕ ਰੁੱਕ ਹੋਈਆਂ-
ਤਰਕਾਲਾਂ ਸਾਨੂੰ ਚੰਨਣਾਂ ਵੇ,
ਹੋਰ ਸਾਥੋਂ ਰੁੱਕਿਆ ਨਾ ਜਾ!

ਖੇੜੇ ਤੇਰਾ ਦੁੱਖੜਾ–
ਅੰਞਾਣਾ ਸਾਡੇ ਆਂਙਣੇ ਜੇ,
ਦੇਨੀਆਂ ਤੜਾਗੀਆਂ ਬਣਾ!
ਮਾਰ ਮਾਰ ਅੱਡੀਆਂ–
ਜੇ ਨੱਚੇ ਤੇਰੀ ਵੇਦਨਾ ਵੇ,
ਦੇਨੀਆਂ ਮੈਂ ਝਾਂਜਰਾਂ ਘੜਾ!

ਉੱਡੀ ਉੱਡੀ ਰੋਹੀਆਂ ਵੱਲੋਂ
ਆਈ ਡਾਰ ਲਾਲ੍ਹੀਆਂ ਦੀ,
ਦਿਲੇ ਦਾ ਗਈ ਬੂਟੜਾ ਹਿਲਾ!
ਥੱਕ ਗਈ ਚੁਬਾਰਿਆਂ 'ਤੇ,
ਕੰਙਣੀ ਖਿਲਾਰਦੀ ਮੈਂ,
ਬੈਠ ਗਈ ਉ ਝੰਗੀਆਂ 'ਚ ਜਾ!

ਸੋਹਣਿਆਂ ਦਮੇਲਾਂ ਦੀ–
ਬਲੌਰੀ ਜੇਹੀ ਅੱਖ ਉੱਤੇ,
ਬੱਦਲਾਂ ਦਾ ਮਹਿਲ ਪੁਆ!
ਸੂਰਜੇ ਤੇ ਚੰਨ ਦੀਆਂ
ਬਾਰੀਆਂ ਰਖਾ ਦੇ ਵਿਚ,
ਤਾਰਿਆਂ ਦਾ ਮੋਤੀਆਂ ਲੁਆ!

ਵਾਸਤਾ ਈ ਮੇਰਾ,
ਮੇਰੇ ਦਿਲੇ ਦਿਆ ਮਹਿਰਮਾਂ ਵੇ
ਫੁੱਲੀਆਂ ਕਨੇਰਾਂ ਘਰ ਆ!
ਲੱਗੀ ਤੇਰੀ ਦੀਦ ਦੀ–
ਵੇ ਤੇਹ ਸਾਡੇ ਦੀਦਿਆਂ ਨੂੰ
ਇਕ ਘੁੱਟ ਚਾਨਣੀ ਪਿਆ!

oooo

## ਯਾਦ

ਇਹ ਕਿਸ ਦੀ ਅੱਜ ਯਾਦ ਹੈ ਆਈ!
ਚੰਨ ਦਾ ਲੌਂਗ ਬੁਰਜੀਆਂ ਵਾਲਾ,
ਪਾ ਕੇ ਨੱਕ ਵਿਚ ਰਾਤ ਹੈ ਆਈ!
ਪੁੱਤਰ ਪਲੇਠੀ ਦਾ ਮੇਰਾ ਬਿਰਹਾ,
ਫਿਰੇ ਚਾਨਣੀ ਕੁੱਛੜ ਚਾਈ!
ਇਹ ਕਿਸ ਦੀ ਅਜ ਯਾਦ ਹੈ ਆਈ!

ਉੱਡਦੇ ਬਦਲਾਂ ਦਾ ਇਕ ਖੰਡਰ,
ਵਿਚ ਚੰਨੇ ਦੀ ਮੱਕੜੀ ਬੈਠੀ,
ਬਿਟ ਬਿਟ ਵੇਖੇ ਭੁੱਖੀ ਭਾਣੀ
ਤਾਰਿਆਂ ਵੱਲੇ ਨੀਝ ਲਗਾਂਈ!
ਰਿਸ਼ਮਾਂ ਦਾ ਇਕ ਜਾਲ ਵਿਛਾਈ!
ਇਹ ਕਿਸ ਦੀ ਅਜ ਯਾਦ ਹੈ ਆਈ!

ਉਫ਼ਕ ਜਿਵੇਂ ਸੋਨੇ ਦੀ ਮੁੰਦਰੀ
ਚੰਨ ਜਿਵੇਂ ਵਿੱਚ ਸੁੱਚਾ ਥੇਵਾ,
ਧਰਤੀ ਨੂੰ ਅਜ ਗਗਨਾਂ ਭੇਜੀ
ਪਰ ਧਰਤੀ ਦੇ ਮੇਚ ਨਾ ਆਈ!
ਵਿਰਥਾ ਸਾਰੀ ਗਈ ਘੜਾਈ!
ਇਹ ਕਿਸ ਦੀ ਅੱਜ ਯਾਦ ਹੈ ਆਈ!

ਰਾਤ ਜਿਵੇਂ ਕੋਈ ਕੁੜੀ ਝਿਊਰੀ
ਪਾ ਬੱਦਲਾਂ ਦਾ ਪਾਟਾ ਝੱਗਾ
ਚੁੱਕੀ ਚੰਨ ਦੀ ਚਿੱਬੀ ਗਾਗਰ
ਧਰਤੀ ਦੇ ਖੂਹੇ ਤੇ ਆਈ!
ਤੁਰੇ ਵਿਚਾਰੀ ਊਂਘੀ ਪਾਈ!
ਇਹ ਕਿਸ ਦੀ ਅਜ ਯਾਦ ਹੈ ਆਈ!

ਅੰਬਰ ਦੇ ਅਜ ਕਲਗੀ ਥੇਹ ਤੇ
ਤਾਰੇ ਜੀਕਣ ਰੁਲਦੇ ਠੀਕਰ,
ਚੰਨ ਕਿਸੇ ਫੱਕਰ ਦੀ ਦੇਹਰੀ
ਵਿਚ ਰਿਸ਼ਮਾਂ ਦਾ ਮੇਲਾ ਲੱਗਾ
ਪੀੜ ਮੇਰੀ ਅਜ ਵੇਖਣ ਆਈ!
ਇਹ ਕਿਸ ਦੀ ਅਜ ਯਾਦ ਹੈ ਆਈ!

ਇਹ ਕਿਸ ਦੀ ਅਜ ਯਾਦ ਹੈ ਆਈ!
ਚੰਨ ਦਾ ਲੌਂਗ ਬੁਰਜੀਆਂ ਵਾਲਾ
ਪਾ ਕੇ ਨੱਕ ਵਿਚ ਰਾਤ ਹੈ ਆਈ!
ਪੁੱਤਰ ਪਲੇਠੀ ਦਾ ਮੇਰਾ ਬਿਰਹਾ,
ਫਿਰੇ ਚਾਨਣੀ ਕੁੱਛੜ ਚਾਈ।
ਇਹ ਕਿਸ ਦੀ ਅਜ ਯਾਦ ਹੈ ਆਈ!

oooo

## ਗੀਤ

ਮਾਏ ਨੀ ਮਾਏ,
ਮੇਰੇ ਗੀਤਾਂ ਦੇ ਨੈਨਾਂ ਵਿਚ
ਬਿਰਹੋਂ ਦੀ ਰੜਕ ਪਵੇ!
ਅੱਧੀ ਅੱਧੀ ਰਾਤੀਂ-
ਉੱਠ ਰੋਣ ਮੋਏ ਮਿੱਤਰਾਂ ਨੂੰ,
ਮਾਏ ਸਾਨੂੰ ਨੀਂਦ ਨਾ ਪਵੇ!

ਭੇਂ ਭੇਂ ਸੁਗੰਧੀਆਂ 'ਚ-
ਬੰਨ੍ਹਾਂ ਫੇਹੇ ਚਾਨਣੀ ਦੇ
ਤਾਂ ਵੀ ਸਾਡੀ ਪੀੜ ਨਾ ਸਵੇ!
ਕੋਸੇ ਕੋਸੇ ਸਾਹਾਂ ਦੀ-
ਮੈਂ ਕਰਾਂ ਜੇ ਟਕੋਰ ਮਾਏ,
ਸਗੋਂ ਸਾਨੂੰ ਖਾਣ ਨੂੰ ਪਵੇ!

ਆਪੇ ਨੀ ਮੈਂ ਬਾਲੜੀ,
ਮੈਂ ਹਾਲੇ ਆਪ ਮੱਤਾਂ ਜੋਗੀ
ਮੱਤ ਕਿਹੜਾ ਏਸ ਨੂੰ ਦਵੇ?
ਆਖ ਸੂ ਨੀ ਮਾਏ ਇਹਨੂੰ
ਰੋਵੇ ਬੁੱਲ੍ਹ ਚਿੱਥ ਕੇ ਨੀ,
ਜੱਗ ਕਿਤੇ ਸੁਣ ਨਾ ਲਵੇ!

ਆਖ ਸੂ ਨੀ ਖਾ ਲਏ ਟੁੱਕ
ਹਿਜਰਾਂ ਦਾ ਪੱਕਿਆ,
ਲੇਖਾ ਦੇ ਨੀ ਪੁੱਠੜੇ ਤਵੇ!
ਚੱਟ ਲਏ ਤ੍ਰੇਲ ਲੂਣੀ-
ਗ਼ਮਾਂ ਦੇ ਗੁਲਾਬ ਤੋਂ ਨੀ,
ਕਾਲਜੇ ਨੂੰ ਹੌਂਸਲਾ ਰਵ੍ਹੇ!

ਕਿਹੜਿਆਂ ਸਪੇਰਿਆਂ ਤੋਂ-
ਮੰਗਾਂ ਕੁੰਜ ਮੇਲ ਦੀ ਮੈਂ,
ਮੇਲ ਦੀ ਕੋਈ ਕੁੰਜ ਦਵੇ,

ਕਿਹਵਾ ਇਹਨਾਂ ਦੱਮਾਂ ਦਿਆਂ–
ਲੋਭੀਆਂ ਦੇ ਦਰਾਂ ਉੱਤੇ,
ਵਾਂਙ ਖੜਾ ਜੋਗੀਆਂ ਰਵ੍ਹੇ!

ਪੀੜੇ ਨੀ ਪੀੜੇ–
ਇਹ ਪਿਆਰ ਐਸੀ ਤਿਤਲੀ ਹੈ,
ਜਿਹੜੀ ਸਦਾ ਸੂਲ ਤੇ ਬਵ੍ਹੇ!
ਪਿਆਰ ਐਸਾ ਭੌਰ ਹੈ ਨੀ–
ਜਿਦ੍ਹੇ ਕੋਲੋਂ ਵਾਸ਼ਨਾਂ ਵੀ,
ਲੱਖਾਂ ਕੋਹਾਂ ਦੂਰ ਹੀ ਰਵ੍ਹੇ!

ਪਿਆਰ ਉਹ ਮਹੱਲ ਹੈ ਨੀ
ਜਿਦ੍ਹੇ 'ਚ ਪੰਖੇਰੂਆਂ ਦੇ,
ਬਾਝ ਕੁਝ ਹੋਰ ਨਾ ਰਵ੍ਹੇ!
ਪਿਆਰ ਐਸਾ ਆਂਙਨਾਂ ਹੈ
ਜਿਦ੍ਹੇ 'ਚ ਨੀ ਵਸਲਾਂ ਦਾ
ਰੱਤੜਾ ਨਾ ਪਲੰਘ ਡਵ੍ਹੇ!

ਆਖ ਮਾਏ ਅੱਧੀ ਅੱਧੀ, ਰਾਤੀਂ
ਮੋਏ ਮਿੱਤਰਾਂ ਦੇ,
ਉੱਚੀ ਉੱਚੀ ਨਾਂ ਨਾ ਲਵੇ!
ਮਤੇ ਸਾਡੇ ਮੋਇਆਂ ਪਿੱਛੋਂ,
ਜੱਗ ਇਹ ਸ਼ਰੀਕੜਾ ਨੀ,
ਗੀਤਾਂ ਨੂੰ ਵੀ ਚੰਦਰਾ ਕਵ੍ਹੇ।

ਮਾਏ ਨੀ ਮਾਏ,
ਮੇਰੇ ਗੀਤਾਂ ਦੇ ਨੈਣਾਂ ਵਿਚ,
ਬਿਰਹੋਂ ਦੀ ਰੜਕ ਪਵੇ!
ਅੱਧੀ ਅੱਧੀ ਰਾਤੀਂ–
ਉੱਠ ਰੋਣ ਮੋਏ ਮਿੱਤਰਾਂ ਨੂੰ
ਮਾਏ ਸਾਨੂੰ ਨੀਂਦ ਨਾ ਪਵੇ!

oooo

## ਲਾਜਵੰਤੀ

ਮੇਰੇ ਗੀਤਾਂ ਦੀ ਲਾਜਵੰਤੀ ਨੂੰ,
ਤੇਰੇ ਬਿਰਹੇ ਨੇ ਹੱਥ ਲਾਇਐ!
ਮੇਰੇ ਬੋਲਾਂ ਦੇ ਜ਼ਰਦ ਪੱਤਿਆਂ ਨੇ,
ਤੇਰੀ ਸਰਦਲ ਤੇ ਸਿਰ ਨਿਵਾਇਐ!
ਇਹ ਕੌਣ ਮਾਲੀ ਹੈ ਦਿਲ ਮੇਰੇ ਦਾ,
ਚਮਨ ਜੋ ਫੱਗਣ 'ਚ ਵੇਚ ਚਲਿਐ,
ਇਹ ਕੌਂਦ ਭੌਰਾ ਹੈ ਜਿਸ ਨਿਖੱਤੇ ਨੇ,
ਮੇਰੇ ਗ਼ਮ ਦੀ ਕਲੀ ਨੂੰ ਤਾਇਐ?
ਉਹ ਕੇਹੜੀ ਕੰਜਕ ਸੀ ਪੀੜ ਮੇਰੀ ਦੀ
ਜਿਸ ਦੇ ਦੁਨੀਆਂ ਨੇ ਪੈਰ ਧੋਤੇ,
ਇਹ ਕੇਹੜੀ ਹਸਰਤ ਹੈ ਜਿਸ ਨੇ ਦਿਲ ਦੇ
ਵੀਰਾਨ ਵਿਹੜੇ 'ਚ ਚੌਂਕ ਵਾਹਿਐ?
ਮੇਰੇ ਸਾਹਾਂ ਦੀ ਪੌਣ ਤੱਤੀ ਦਾ-
ਕੇਹੜਾ ਬੁੱਲਾ ਖਲਾ 'ਚ ਘੁਲਿਐ,
ਇਹ ਕੇਹੜਾ ਹੰਝੂ ਹੈ ਮੇਰੇ ਨੈਣਾਂ ਦਾ,
ਸ਼ਹਿਰ ਛੱਡ ਕੇ ਜੋ ਮੁਸਕਰਾਇਐ?
ਮੇਰੀ ਉਮਰਾ ਦੀ ਲਾਜਵੰਤੀ ਨੂੰ,
ਤੇਰੇ ਬਿਰਹੇ ਨੇ ਹੱਥ ਲਾਇਐ!
ਮੇਰੇ ਸਾਹਾਂ ਦੇ ਜ਼ਰਦ ਪੱਤਿਆਂ ਨੇ,
ਤੇਰੀ ਸਰਦਲ ਤੇ ਸਿਰ ਨਿਵਾਇਐ!
ਮੇਲ ਤੇਰੇ ਦੇ ਮੁੱਖ ਸੰਧੂਰੀ 'ਤੇ-
ਪੈ ਗਈਆਂ ਨੇ ਵੇ ਹੋਰ ਛਾਹੀਆਂ
ਹੋਰ ਗ਼ਮ ਦੇ ਹੁਸੀਨ ਮੁੱਖ ਤੇ-
ਵੇ ਕਿੱਲ ਫ਼ੁਰਕਤ ਦਾ ਨਿਕਲ ਆਇਐ!
ਟੁਰ ਚਲੀ ਹੈ ਬਹਾਰ ਜੋਗਣ-
ਵੇ ਕਰਨ ਪੱਤਝੜ ਦਾ ਪਾਕ ਤੀਰਥ,
ਤਿਤਲੀਆਂ ਨੇ ਮਲੂਕ ਮੰਜਰੀ ਦਾ
ਪੀਠ ਮੱਥੇ ਤੇ ਤਿਲਕ ਲਾਇਐ!
ਨੰਗੇ ਪੌਣਾਂ ਦੇ ਸੋਹਲ ਪੈਰਾਂ 'ਚ
ਕਿਰਨ ਚਾਨਣ ਦੀ ਚੁੱਭ ਗਈ ਹੈ,

ਬੀਮਾਰ ਬੱਦਲਾਂ ਦੇ ਗਲ 'ਚ ਰਾਤਾਂ
ਕਰਾ ਕੇ ਚੰਨ ਦਾ ਤਵੀਤ ਪਾਇਐ!

ਯਾਦ ਮੇਰੀ ਦੀ ਲਾਜਵੰਤੀ ਨੂੰ,
ਤੇਰੇ ਬਿਰਹੇ ਨੇ ਹੱਥ ਲਾਇਐ!
ਪੀੜ ਮੇਰੀ ਦੇ ਜ਼ਰਦ ਪੱਤਿਆਂ ਨੇ,
ਤੇਰੀ ਸਰਦਲ ਤੇ ਸਿਰ ਨਿਵਾਇਐ!
ਬੀਤੇ ਵਰ੍ਹਿਆਂ ਦੇ ਗਹਿਰੇ ਸਾਗਰ 'ਚ
ਫੇਰ ਆਇਐ ਜਵਾਰ ਭਾਟਾ,
ਸਿਦਕ ਮੇਰੇ ਦੇ ਸੰਖ, ਘੋਗੇ-
ਮਲਾਹ ਸਮਿਆਂ ਦਾ ਚੁਗ ਲਿਆਇਐ!
ਰਾਤੜੀ ਦੇ ਸਿਆਹ ਮੇਰੇ 'ਚ
ਖ਼ੂਹ ਚਾਨਣ ਦਾ ਗਿੜ ਰਿਹਾ ਹੈ,
ਚੁੱਪ ਦੀ ਮੈਂ ਮੁਲੈਮ ਗਾਧੀ ਤੇ
ਹਿਜਰ ਤੇਰੇ ਦਾ ਗ਼ਮ ਬਿਠਾਇਐ!
ਹੰਝੂਆਂ ਦੀ ਝਲਾਰ ਨਿੱਤਰੀ 'ਚ
ਦੀਦ ਤੇਰੀ ਦਾ ਸੋਹਲ ਸੁਪਨਾ,
ਮਲ ਕੇ ਵੱਟਣਾਂ ਮੁਹੱਬਤਾਂ ਦਾ-
ਵੇ ਸ਼ੌਕ ਮੇਰੇ ਨੇ ਮੁੜ ਨੁਹਾਇਐ!

ਆਸ ਮੇਰੀ ਦੀ ਲਾਜਵੰਤੀ ਨੂੰ,
ਤੇਰੇ ਬਿਰਹੇ ਨੇ ਹੱਥ ਲਾਇਐ!
ਸਬਰ ਮੇਰੇ ਦੇ ਜ਼ਰਦ ਪੱਤਿਆਂ ਨੇ,
ਤੇਰੀ ਸਰਦਲ 'ਤੇ ਸਿਰ ਨਿਵਾਇਐ!
ਅਜ ਉਮੀਦਾਂ ਨੇ ਅੰਬਰਾਂ ਥੀਂ
ਹੈ ਸੋਨ ਰਿਸ਼ਮਾਂ ਦੀ ਲਾਬ ਲਾਈ,
ਅਜ ਹਯਾਤੀ ਦੇ ਕਾਲੇ ਖੇਤਾਂ 'ਚ
ਤਾਰਿਆਂ ਦਾ ਮੈਂ ਕਣ ਬਿਜਾਇਐ!
ਆਪਣੀ ਉਮਰਾ ਤੇ ਤੇਰੇ ਸਾਹਾਂ ਦੀ-
ਮਹਿਕ ਨੂੰ ਹੈ ਮੈਂ ਜ਼ਰਬ ਦਿੱਤੀ,
ਯਾਦ ਤੇਰੀ ਦਾ ਇਕ ਹਾਸਿਲ-
ਤੇ ਸਿਫ਼ਰ ਬਾਕੀ ਜਵਾਬ ਆਇਐ!
ਮੇਰੇ ਗੀਤਾਂ ਨੇ ਦਰਦ ਤੇਰੇ ਦੀ
ਖ਼ਾਨਗਾਹ ਤੈ ਵੇ ਪੜ੍ਹ ਕੇ ਕਲਮਾ,
ਸ਼ੁਹਰਤਾਂ ਦਾ ਵੇ ਮੁਰਗ਼ ਕਾਲਾ
ਹਲਾਲ ਕਰ ਕੇ ਨਜ਼ਰ ਚੜ੍ਹਾਇਐ!

0000

## ਗੀਤ

ਉੱਚੀਆਂ ਪਹਾੜੀਆਂ ਦੇ,
ਓਹਲੇ ਓਹਲੇ ਸੂਰਜਾ,
ਰਿਸ਼ਮਾਂ ਦੀ ਲਾਬ ਪਿਆ ਲਾਏ!
ਪੀਲੀ ਪੀਲੀ ਧੁੱਪੜੀ ਨੂੰ-
ਭੰਨ ਭੰਨ ਪੋਟਿਆਂ ਥੀਂ,
ਟੀਸੀਆਂ ਨੂੰ ਬਾਂਕੜੀ ਲੁਆਏ!

ਗਿੱਟੇ ਗਿੱਟੇ ਪੌਣਾ ਵਿਚ-
ਵਗਣ ਸੁਗੰਧੀਆਂ ਨੀ,
ਨੀਂਦ ਪਈ ਪੰਖੇਰੂਆਂ ਨੂੰ ਆਏ!
ਸਾਵੇ ਸਾਵੇ ਰੁੱਖਾਂ ਦੀਆਂ-
ਝੰਗੀਆਂ 'ਚ ਕੂਲ੍ਹ ਕੋਈ,
ਬੈਠੀ ਅਲਗੋਜੜੇ ਵਜਾਏ!

ਪਾਣੀਆਂ ਦੇ ਸ਼ੀਸ਼ੇ ਵਿਚ
ਮੁੱਖ ਵੇਖ ਕੰਮੀਆਂ ਦੇ,
ਰੋਣ ਪਏ ਨੀ ਪੱਤ ਕੁਮਲਾਏ!
ਨਿੱਕੇ ਨਿੱਕੇ ਘੂੰਗਰੂ ਨੀ-
ਪੌਣ ਬੰਨ੍ਹ ਪੈਰਾਂ ਵਿਚ,
ਅੱਡੀਆਂ ਮਰੀਂਦੀ ਟੁਰੀ ਜਾਏ!

ਕੂਲੀਆਂ ਕਰੂੰਬਲਾਂ 'ਤੇ-
ਸੁੱਤੇ ਜਲ ਬਿੰਦੂਆਂ 'ਚ
ਕਿਰਨਾਂ ਨੇ ਦੀਵੜੇ ਜਗਾਏ!
ਆਉਂਦੇ ਜਾਂਦੇ ਰਾਹੀਆਂ ਨੂੰ
ਪਟੋਲਾ ਜੇਹੀ ਸੋਨ ਚਿੜੀ,
ਮਾਰ ਮਾਰ ਸੀਟੀਆਂ ਬੁਲਾਏ!

ਨੀਲੇ ਨੀਲੇ ਅੰਬਰਾਂ 'ਚ
ਉੱਡੇ ਅਬਾਬੀਲ ਕੋਈ,
ਕਿਰਨਾਂ ਦੀ ਕੰਙਣੀ ਪਈ ਖਾਏ!

ਮਿੱਠੜੀ ਤ੍ਰੇਲ ਦੀ–
ਛਬੀਲ ਲਾ ਕੇ ਫੁੱਲ ਕੋਈ,
ਛਿੱਟ ਛਿੱਟ ਭੌਰਾਂ ਨੂੰ ਪਿਆਏ!

ਬੂਹੇ ਖਲੀ ਤਿਤਲੀ–
ਫ਼ਕੀਰਨੀ ਨੂੰ ਮੌਲਸਰੀ,
ਖ਼ੈਰ ਪਈ ਸੁਗੰਧੀਆਂ ਦੀ ਪਾਏ!
ਏਸ ਰੁੱਤੇ ਪੀੜ ਨੂੰ–
ਪਿਉਂਦ ਲਾ ਕੇ ਹੌਕਿਆਂ ਦੀ,
ਵਾਸਤਾ ਈ ਧੀਆਂ ਦਾ ਨੀ ਮਾਏ!

ਥੱਕੀ ਥੱਕੀ ਪੀੜ ਕੋਈ
ਨੀਝਾਂ ਦੀਆਂ ਡੰਡੀਆਂ ਤੇ,
ਪੋਲੇ ਪੋਲੇ ਔਸੀਆਂ ਪਈ ਪਾਏ!
ਟੁੱਟ ਪੈਣਾ ਮਿੱਠਾ ਮਿੱਠਾ–
ਬਿਰਹਾ ਨੀ ਅੱਥਰਾ,
ਵਿੱਚੇ ਵਿੱਚੇ ਹੱਡੀਆਂ ਨੂੰ ਖਾਏ!

ਸੱਜਣਾਂ ਦੇ ਮੇਲ ਦਾ–
ਕਢਾ ਦੇ ਛੇਤੀ ਸਾਹਿਆ ਕੋਈ,
ਚੈਨ ਸਾਡੇ ਦੀਦਿਆਂ ਨੂੰ ਆਏ!
ਸੱਜਣਾਂ ਦੇ ਬਾਝ ਜੱਗ–
ਅਸਾਂ ਲਟਬੌਰੀਆਂ ਨੂੰ,
ਆਖ ਆਖ ਝੱਲੀਆਂ ਬੁਲਾਏ!

ਏਸ ਪਿੰਡ ਕੋਈ ਨਹੀਉਂ–
ਸੱਕਾ ਸਾਡਾ ਅੰਮੀਏ ਨੀ,
ਜਿਹੜਾ ਸਾਡੀ ਪੀੜ ਨੂੰ ਵੰਡਾਏ!
ਏਸ ਰੁੱਤੇ ਸੱਜਣਾਂ ਤੋਂ ਬਾਝ–
ਤੇਰੇ ਪਿੰਡ ਮਾਏ,
ਇਕ ਪਲ ਕੱਟਿਆ ਨਾ ਜਾਏ!

ਉੱਚੀਆਂ ਪਹਾੜੀਆਂ ਦੇ–
ਓਹਲੇ ਓਹਲੇ ਸੂਰਜਾ,
ਰਿਸ਼ਮਾਂ ਦੀ ਲਾਬ ਪਿਆ ਲਾਏ!
ਪੀਲੀ ਪੀਲੀ ਧੁੱਪਦੀ ਨੂੰ–
ਭੰਨ ਭੰਨ ਪੋਟਿਆਂ ਥੀਂ,
ਟੀਸੀਆਂ ਨੂੰ ਬਾਂਕੜੀ ਲੁਆਏ!

oooo

## ਇਕ ਕਰੰਗ ਇਕ ਕਹਾਣੀ

ਹਾਣੀਆਂ ਤੇਰੇ ਸ਼ਹਿਰ ਵੱਲੋਂ
ਆ ਰਹੀ ਹੈ ਅਜ ਹਵਾ!
ਮਾਰ ਢਿੱਡੀਂ ਮੁੱਕੀਆਂ ਹੈ-
ਰੋ ਰਹੀ ਸਾਰੀ ਫ਼ਿਜ਼ਾ!
ਨਿਕਲ ਆਈ ਹੈ ਛਪਾਕੀ
ਤਾਰਿਆਂ ਦੀ ਅਰਸ਼ ਤੇ,
ਮਾਰ ਪੱਲਾ ਅਬਰ ਦਾ-
ਗਈ ਚੰਨ ਦਾ ਦੀਵਾ ਬੁਝਾ!
ਰਾਤ ਏਦਾਂ ਸੌਂ ਰਹੀ ਹੈ
ਜਿਸ ਤਰ੍ਹਾਂ ਹਬਸ਼ਨ ਕੋਈ,
ਫੁੱਲ ਅੱਮਲਤਾਸ ਦੇ
ਪੀਲੇ ਜਿਹੇ ਜੂੜੇ 'ਚ ਲਾ!
ਵੇਖ ਕੇ ਪਗਡੰਡੀਆਂ-
ਤੇਰੇ ਸ਼ਹਿਰ ਵੱਲੇ ਜਾਂਦੀਆਂ,
ਆ ਰਿਹੈ ਮੇਰੇ ਜਿਗਰ ਦੇ ਵਿਚ
ਪੀੜ ਦਾ ਇਕ ਜ਼ਲਜ਼ਲਾ!

ਫੁੱਲ ਸੂਹਾ ਆਤਸ਼ੀ-
ਗੂਹੜਾ ਗੁਲਾਬੀ ਹਿਜਰ ਦਾ
ਫੇਰ ਅਜ ਮਾਯੂਸੀਆਂ ਦੇ
ਅਦਨ ਵਿਚ ਹੈ ਖਿੜ ਰਿਹਾ!
ਫੇਰ ਨੈਣਾਂ ਦੀ ਨਿਆਈਂ-
ਹੋ ਰਹੀ ਹੈ ਅਜ ਸੈਰਾਬ
ਫੇਰ ਖੂਹਾ ਹਿਕੜੀ ਵਿਚ
ਅੱਗ ਦਾ ਇਹ ਗਿੜ ਰਿਹਾ!
ਲੈ ਸਬਰ ਦੀਆਂ ਛਾਪੀਆਂ
ਸੀ ਦਿਲ ਨੂੰ ਵਾੜਾਂ ਕੀਤੀਆਂ
ਗ਼ਮ ਦਾ ਇੱਜੜ ਫੇਰ ਹੈ-
ਦਿਲ ਦੇ ਕਿਆਰੇ ਫਿਰ ਰਿਹਾ!
ਫੇਰ ਮੇਰੇ ਕਾਲਜੇ ਨੂੰ-
ਧੂਹ ਜਹੀ ਹੈ ਪੈ ਰਹੀ,
ਯਾਦ ਕਰ ਬੀਤੇ ਦਿਹੁੰ,
ਹੈ ਦਿਲ 'ਚ ਪਾਲਾ ਛਿੜ ਰਿਹਾ!

ਯਾਦ ਹੈ ਇਕ ਵਾਰ ਏਦਾਂ ਹੀ
ਹਵਾ ਸੀ ਚਲ ਰਹੀ!
ਰਾਤ ਰਾਣੀ ਰਾਤ ਦੇ-
ਪਿੰਡੇ ਮਹਿਕ ਸੀ ਮਲ ਰਹੀ!

ਤੇਰੀਆਂ ਮੁਸ਼ਕੀ ਲਿਟਾਂ ਵਿਚ
ਮੇਰੇ ਹੋਠਾਂ ਦੀ ਕਲੀ,
ਵੇਖ ਸਾਰੀ ਗੁਲਫਸ਼ਾਂ ਸੀ–
ਤਾਰਿਆਂ ਦੀ ਜਲ ਰਹੀ!
ਆਂਦਰਾਂ ਵਿਚ ਤੇਰੇ ਮੇਰੇ
ਹੋ ਰਹੀ ਸੀ ਇਕ ਜਲੂਣ,
ਮਹਿਕ ਸਾਡੇ ਜਿਸਮ ਦੀ ਸੀ
ਕਹਿਕਸ਼ਾ ਵਿਚ ਰਲ ਰਹੀ!
ਸਾਡੀਆਂ ਰਾਲਾਂ 'ਚ ਵਧਦਾ–
ਜਾ ਰਿਹਾ ਸੀ ਇਕ ਸਵਾਦ,
ਬਦਲੀਆਂ ਦੇ ਮਹਿਲ ਬੱਤੀ
ਚੰਨ ਦੀ ਸੀ ਬਲ ਰਹੀ!

ਸਾਂ ਅਸੀਂ ਉਹ ਰਾਤ ਸਾਰੀ
ਮਿਲ ਗਲੇ ਰੋਂਦੇ ਰਹੇ!
ਰਾਤ ਭਰ ਨੈਣਾਂ ਦੀਆਂ–
ਜੋਗਾਂ ਅਸੀਂ ਜੋਂਦੇ ਰਹੇ!
ਰਗੜ ਮੱਥੇ ਦੇਹਰੀਆਂ ਤੇ
ਰੋਟ ਕਈ ਸੁੱਖੇ ਅਸਾਂ,
ਭਰ ਕੇ ਪਲੀਆਂ ਹੰਝੂਆਂ ਦਾ
ਤੇਲ ਸਾਂ ਚੋਂਦੇ ਰਹੇ!
ਗੁਟਕਦੇ ਚਿੱਟੇ ਕਬੂਤਰ–
ਵਾਕਣਾਂ ਤੇਰੇ ਮਹਿਲ ਵੇਖ,
ਮੇਰੀਆਂ ਝੁਗੀਆਂ ਦੇ ਜਾਲੇ
ਰਾਤ ਭਰ ਰੋਂਦੇ ਰਹੇ!
ਘੋਲ ਕੱਲਰ ਚਾਨਣੀ ਦਾ
ਅੰਬਰਾਂ ਦੇ ਦਾਬੜੇ,
ਆਸ ਦਾ ਮੈਲਾ ਵਿਛੋਨਾ
ਰਾਤ ਭਰ ਧੋਂਦੇ ਰਹੇ।

ਵਕਤ ਪਾ ਕੇ ਹੌਲੀ ਹੌਲੀ
ਸਾਹ ਮੇਰੇ ਚਗਲੇ ਗਏ!
ਹੋ ਗਈ ਜੂਠੀ ਜਵਾਨੀ,
ਨੈਣ ਹੋ ਗਦਲੇ ਗਏ!
ਹਵਸ ਦਾ ਪਾਪੀ ਫਲੇਰਾ
ਇਤਰ ਕੱਢ ਕੇ ਲੈ ਗਿਆ,
ਫੁੱਲ ਮਹਿਕੇ ਰੂਪ ਦੇ–
ਹੋ ਹਸ਼ਰ ਲਈ ਫੁਗਲੇ ਗਏ!
ਚੜ੍ਹ ਗਈ ਤੇਰੇ ਦੀਦਿਆਂ ਤੇ

ਸੋਨੇ ਚਾਂਦੀ ਦੀ ਵੇ ਪਾਣ,
ਲੱਖ ਸਾਣਾਂ ਤੇ ਮੈਂ ਲਾਏ
ਪਰ ਨਾ ਮੁੜ ਬਦਲੇ ਗਏ!
ਛੰਬ ਤੇਰੇ ਇਸ਼ਕ ਦਾ–
ਇਕ ਰੋਜ਼ ਰੱਕੜ ਹੋ ਗਿਆ,
ਮਰ ਗਈਆਂ ਵੇ ਟਿੱਚਰਾਂ
ਤੇ ਦੂਰ ਉੱਡ ਬਗਲੇ ਗਏ!

ਫੇਰ ਇਕ ਦਿਨ ਮੇਰਿਆਂ–
ਕੰਨਾਂ ਦੇ ਪਰਦੇ ਚੀਰਦੀ,
ਲੰਘ ਗਈ ਆਵਾਜ਼–
ਸ਼ਹਿਨਾਈ ਦੀ ਕੂਕਾਂ ਮਾਰਦੀ!
ਘੁਲ ਗਏ ਸਾਰੇ ਗਰਾਂ ਦੀ–
ਪੌਣ ਵਿਚ ਤੇਰੇ ਸੁਹਾਗ,
ਜਾ ਰਹੀ ਸੀ ਪਾਲਕੀ
ਵੀਹਵੀਂ ਸਦੀ ਦੇ ਪਿਆਰ ਦੀ!
ਮੋਤੀਆਂ ਦੇ ਭਾਅ ਤੇਰਾ
ਬੇਹਾ ਜਿਸਮ ਸੀ ਵਿਚ ਗਿਆ,
ਪਤਝੜਾਂ ਵਿਚ ਪੈ ਗਈ
ਕੀਮਤ ਤੇਰੀ ਗੁਲਜ਼ਾਰ ਦੀ!
ਬੀਤਦੀ ਰਹੀ ਉਮਰ ਮੇਰੀ
ਮੇਲ ਦੇ ਰਾਹ ਹੂੰਝਦੀ,
ਭਟਕਦੀ ਰਹੀ ਰੀਝ ਮੇਰੀ
ਹਿਜਰ ਦੇ ਵੱਗ ਚਾਰਦੀ!

ਰਾਤ ਦਿਨ ਲੈਂਦੇ ਰਹੇ
ਤੇਰੇ ਮਹਿਲ ਦੀ ਪਰਦੱਖਣਾ!
ਸ਼ਹਿਦ ਤੇਰੀ ਦੀਦ ਦਾ–
ਪਰ ਮੁੜ ਨਾ ਜੁੜਿਆ ਚੱਖਣਾ!
ਹਰ ਸਾਲ ਬੇਲੀ ਪੀਲਡੂ–
ਗਰਨੇ ਵਨੀ ਪਕਦੇ ਰਹੇ,
ਪਰ ਨਾ ਆਇਆਂ ਤੂੰ ਕਦੀ ਵੇ
ਖਾਣ ਮੇਰੇ ਮੱਖਣਾਂ!
ਫੇਫੜੇ ਮੇਰੇ ਲਹੂ ਦੀਆਂ
ਬੋਟੀਆਂ ਥੁੱਕਦੇ ਰਹੇ,
ਹੋ ਗਿਆ ਪਿੱਤਾ ਵੀ ਮੇਰਾ
ਖ਼ੂਨ ਤੋਂ ਵੀ ਸੱਖਣਾਂ।

ਫੇਰ ਵੀ ਇਹ ਭੂਕ ਪੀਲਾ
ਜਿਸਮ ਮੇਰਾ ਲਾਸ਼ ਜਹੀ,
ਲੁੜਛਦਾ ਹੀ ਮਰ ਗਿਆ
ਤੇਰੇ ਸ਼ਹਿਰ ਜਾ ਕੇ ਵੱਸਣਾ।

ਅਜ ਤੇਰੀ ਯਾਦ ਦਾ ਹੀ
ਇਕ ਸਹਾਰਾ ਰਹਿ ਗਿਐ!
ਕੁੱਲ ਲੁਕਾਈ ਦਾ ਜੋ ਗ਼ਮ ਹੈ,
ਹਿੱਕੜੀ, ਵਿਚ ਲਹਿ ਗਿਐ!
ਪਾਣੀਆਂ ਕੰਢੇ ਜਿਵੇਂ ਹੈ–
ਲਹਿਲਹਾਂਦਾ ਡੀਲੜਾ
ਬੁਲ੍ਹੀਆਂ ਤੇ ਲਹਿਲਹਾਂਦਾ
ਦਰਦ ਮੇਰੇ ਰਹਿ ਗਿਐ!
ਨਜ਼ਰ ਦੇ ਅਸਮਾਨ ਮੋਹ ਦੀ
ਚੀਲ੍ਹ ਹੈ ਮੰਡਲਾ ਰਹੀ,
ਆਸ਼ ਦੀ ਮਮਟੀ ਤੇ ਕੋਈ
ਆ ਕੇ ਸ਼ਿਕਰਾ ਬਹਿ ਗਿਐ!
ਹੰਝੂਆਂ ਦੇ ਸਾਉਣ ਵਿਚ
ਐਸਾ ਚੁਮਾਸਾ ਲੱਗਿਐ,
ਜਿਸਮ ਮੇਰਾ ਝੁਲਸਿਆ
ਇਕ ਕਰੰਗ ਬਣ ਕੇ ਰਹਿ ਗਿਐ!

ਕਾਰੂਆਂ ਦੀਏ ਜ਼ਾਦੀਏ,
ਤੂੰ ਖ਼ੂਬ ਦਿੱਤੀ ਹੈ ਸਜ਼ਾ!
ਆ ਕਿ ਬਚਿਆ ਖ਼ੂਨ ਵੀ,
ਜਿੰਦੇ ਨੀ ਤੈਨੂੰ ਦਿਆਂ ਪਿਆ!
ਆ ਕਿ ਭਾਵੇਂ ਜੋਕ ਹੈਂ,
ਸ਼ਾਹ ਰਗ ਤੇ ਤੈਨੂੰ ਲਾ ਲਵਾਂ,
ਆ ਕਿ ਕੱਲਰੀ ਨਾਗਣੇ,
ਤੈਨੂੰ ਜੀਭ ਉੱਤੇ ਲਾਂ ਲੜਾ!
ਮੇਰੀ ਗੁਰਬਤ ਨੂੰ ਤੇਰੀ ਦੌਲਤ–
ਤੇ ਕੋਈ ਰੋਸ ਨਹੀਂ,
ਜਾ ਰਿਹਾਂ ਪਰਲੋਕ ਮੇਰੀ–
ਅਲਵਿਦਾ! ਮੇਰੀ ਅਲਵਿਦਾ!
ਅਜ ਸਫ਼ਾਖ਼ਾਨੇ 'ਚ ਸ਼ਾਇਦ
ਆਖ਼ਰੀ ਇਹ ਰਾਤ ਹੈ,
ਕੀਹ ਪਤਾ ਨਾ ਵੇਖ ਸੱਕਾਂ
ਫਜਰ ਚੀ ਪਹਿਲੀ ਸ਼ੁਆ!

0000

## ਗੀਤ

ਪੁਰੇ ਦੀਏ ਪੌਣੇ,
ਇਕ ਚੁੰਮਣ ਦੇ ਜਾ,
ਛਿੱਟ ਸਾਰੀ ਦੇ ਜਾ ਖ਼ੁਸ਼ਬੋਈ!
ਅਜ ਸਾਨੂੰ ਪੁੰਨਿਆਂ ਦੀ,
ਓਦਰੀ ਨਹੀਂ ਚਾਨਣੀ ਦੇ,
ਹੋਰ ਨਹੀਉਂ ਵੇਖਦਾ ਨੀ ਕੋਈ।

ਅਜ ਮੇਰਾ ਬਿਰਹਾ ਨੀ-
ਹੋਇਆ ਮੇਰਾ ਮਹਿਰਮ,
ਪੀੜੇ ਸਹੇਲੜੀ ਸੂ ਹੋਈ!
ਕੰਬਿਆ ਸੂ ਅਜ ਕੁੜੇ-
ਪਰਬਤ ਪਰਬਤ,
ਵਣ ਵਣ ਰੱਤੜੀ ਸੂ ਰੋਈ!

ਸੁੱਕ ਬਣੇ ਸਾਗਰ-
ਥਲ ਨੀ ਤਪਦੇ ਅਜ,
ਫੁੱਲਾਂ 'ਚੋਂ ਸੁਗੰਧ ਅਜ ਮੋਈ!
ਗਗਨਾਂ ਦੇ ਰੁੱਖੋਂ ਅਜ-
ਟੁੱਟੇ ਪੱਤ ਬੱਦਲਾਂ ਦੇ,
ਟੇਪਾ ਟੇਪਾ ਚਾਨਣੀ ਸੂ ਚੋਈ!

ਅਜ ਤਾਂ ਨੀ ਕੁੜੇ-
ਸਾਡੇ ਦਿਲੇ ਦਾ ਹੀ ਰਾਝਣਾਂ ,
ਖੋਹ ਸਾਥੋਂ ਲੈ ਗਿਆ ਈ ਕੋਈ!
ਅਜ ਮੇਰੇ ਪਿੰਡ ਦੀਆਂ-
ਰਾਹਾਂ ਤੇ ਤਿਜ਼ਾਬ ਤਿੱਖਾ,
ਲੰਘ ਗਿਆ ਡੋਹਲਦਾ ਈ ਕੋਈ!

ਸੋਈਓ ਹਾਲ ਹੋਇਆ ਅਜ-
ਪ੍ਰੀਤ ਨੀ ਅਸਾਡੜੀ ਦਾ,
ਠੱਕੇ ਮਾਰੀ ਕੰਮੀ ਜਿਵੇਂ ਕੋਈ

ਨਾ ਤਾਂ ਨਿਕਰਮਣ–
ਰਹੀ ਉ ਨੀ ਡੋਡੜੀ,
ਨਾ ਤਾਂ ਮੁਟਿਆਰ ਖਿੜ ਹੋਈ!

ਫੁੱਲਾਂ ਦੇ ਖਰਾਸੇ–
ਕਿਹੜੇ ਮਾਲੀ ਅਜ ਚੰਦਰੇ ਨੀ,
ਤਿਤਲੀ ਮਲੂਕ ਜਹੀ ਜੋਈ
ਹੂੰਝਦੇ ਨੇ ਕਾਹਨੂੰ ਭੌਰੇ–
ਜੂਹੀ ਦਿਆਂ ਫੁੱਲਾਂ ਉਤੇ,
ਕਾਲੀ ਜਹੀ ਓਢ ਕੇ ਨੀ ਲੋਈ!

ਕਿਰਨਾਂ ਦਾ ਧਾਗਾ–
ਸਾਨੂੰ ਲਹਿਰਾਂ ਦੀ ਸੂਈ ਵਿੱਚ,
ਨੈਣਾਂ ਵਾਲਾ ਪਾ ਦੇ ਅਜ ਕੋਈ!
ਲੱਭੇ ਨਾ ਨੀ ਨੱਕਾ–
ਸਾਡੀ ਨੀਝ ਨਿਮਾਨੜੀ ਨੂੰ,
ਰੋ ਰੋ ਅਜ ਧੁੰਦਲੀ ਸੂ ਹੋਈ!

ਸੱਦੀਂ ਨੀ ਛੀਂਬਾ ਕੋਈ–
ਜਿਹੜਾ ਅਸਾਡੜੀ,
ਮੱਨ ਲਵੇ ਅਜ ਅਰਜੋਈ!
ਠੇਕ ਦੇਵੇ ਲੇਖਾਂ ਦੀ–
ਜੋ ਕੋਰੀ ਚਾਦਰ,
ਪਾ ਦੇ ਫੁਲ ਖੁਸ਼ੀ ਦਾ ਨੀ ਕੋਈ!

ਪੁਰੇ ਦੀਏ ਪੌਣੇਂ–
ਇਕ ਚੁੰਮਣ ਦੇ ਜਾ,
ਛਿੱਟ ਸਾਰੀ ਦੇ ਜਾ ਖੁਸ਼ਬੋਈ!
ਅਜ ਸਾਨੂੰ ਪੁੰਨਿਆਂ ਦੀ–
ਓਦਰੀ ਜਹੀ ਚਾਨਣੀ ਦੇ,
ਹੋਰ ਨਹੀਉਂ ਵੇਖਦਾ ਨੀ ਕੋਈ!

oooo

## ਗਰਭਵਤੀ

ਤਨ ਦੀ ਸੰਦਲੀ ਗੇਲੀ ਵਿਚੋਂ
ਇਹ ਕੇਹੀ ਖ਼ੁਸ਼ਬੋ ਪਈ ਆਵੇ
ਜੀਕਣ ਹਿੰਗ ਕਥੂਰੀ ਦੇ ਵਿੱਚ
ਛਿੱਟ ਸਰੀ ਡੁਲ੍ਹ ਜਾਏ
ਮਰਨ ਸੁਗੰਧੀਆਂ!

ਕੁਖ ਦੀ ਕਾਲੀ ਧਰਤੀ ਅੰਦਰ
ਚਾਨਣ ਦਾ ਇਕ ਬੂਟਾ ਉੱਗਿਐ
ਇਸ ਬੂਟੇ ਦੇ ਫੁਲ ਨੇ ਵਿੱਸੇ
ਜ਼ਹਿਰ ਕੌੜੀਆਂ ਫਲੀਆਂ
ਘੁਟਣ ਸੰਘੀਆਂ!

ਕੁੱਖ ਦੀ ਸੌੜੀ ਧਰਤੀ ਅੰਦਰ
ਇਹ ਬੂਟਾ ਮੈਂ ਕੀਕਣ ਸਾਂਭਾਂ?
ਇਹ ਬੂਟਾ ਮੈਂ ਕੀਕਣ ਛਾਂਗਾਂ?
ਨਿੱਤ ਨਿੱਤ ਰੁੰਦੀਆਂ ਜਾਣ
ਡਾਲੀਆਂ ਲੰਬੀਆਂ!

ਕੁੱਖ ਦੀ ਧਰਤ ਕੁਆਰੀ ਅੰਦਰ
ਜੇ ਦੁਨੀਆਂ ਦੀ ਮੈਲੀ ਅੱਖ ਨੂੰ
ਇਹ ਬੂਟਾ ਨਜ਼ਰੀਂ ਪੈ ਜਾਸੀ
ਸੱਤ ਜਹਾਨੀ ਰੱਜ ਕੇ
ਹਸਣ ਭੰਡੀਆਂ!

ਜਾਵਾਂ ਤੇ ਮੈਂ ਕਿੱਤ ਵੱਲ ਜਾਵਾਂ
ਕਿਸ ਮਰੀਅਮ ਨੂੰ ਹਾਲ ਸੁਣਾਵਾਂ
ਇਕ ਪੜੋਪੀ ਆਟੇ ਖ਼ਾਤਿਰ
ਵਿਕਣ ਹਵਾ ਦੀਆਂ ਜਾਈਆਂ ਨੀ
ਵਿਚ ਮੰਡੀਆਂ!

ਏਸ ਸ਼ਹਿਰ ਦੀ ਚੌੜੀ ਹਿੱਕ 'ਤੇ
ਮੇਰੇ ਜਿਹੀਆਂ ਲੱਖਾਂ ਕੰਜਕਾਂ
ਇਕ ਤੋਲਾ ਤਾਂਬੇ ਦੀ ਖ਼ਾਤਿਰ
ਵਿਚ ਚੋਰਾਹੀਂ ਵਿਕਣ ਨੀ
ਹੋ ਹੋ ਨੰਗੀਆਂ!

ਗ਼ੁਰਬਤ ਦਾ ਇਕ ਸੰਘਣਾ ਜੰਗਲ
ਭੁੱਖਾਂ ਦੀ ਵਿਚ ਪੌਣ ਵਗੇਂਦੀ
ਇਸ਼ਕ ਜਿਵੇਂ ਇਕ ਬਾਂਸ ਦਾ ਬੂਟਾ
ਨਾ ਕੋਈ ਲੱਗੇ ਫੁਲ
ਨਾ ਦਵੇ ਸੁਗੰਧੀਆਂ!

ਆਸ ਜਿਵੇਂ ਇਕ ਉੱਚਾ ਪਰਬਤ
ਮਨ ਜੀਕਣ ਹੋਈ ਸਰਘੀ ਵਾਲਾ
ਯਾਦ ਜਿਵੇਂ ਸੂਰਜ ਦੀ ਟਿੱਕੀ
ਵਿਚ ਸਚਾਂ ਦੀਆਂ ਚੀਲ੍ਹਾਂ
ਉੱਡ ਉੱਡ ਹੰਭੀਆਂ!

ਮਾਤ ਲੋਕ ਦੀ ਦੋ ਗਿੱਠ ਧਰਤੀ
ਕਈਆਂ ਅੱਗੇ ਗਹਿਣੇ ਰੱਖੀ
ਪਰ ਨਾ ਮੈਨੂੰ ਇਕ ਵੀ ਮਿਲਿਆ
ਦਵੇ ਕੀਮਤਾਂ ਜੇਹੜਾ
ਮੂੰਹੋਂ ਮੰਗੀਆਂ!

ਨਾ ਇਹਦੀ ਕੀਮਤ ਚਾਂਦੀ ਚਾਹੀ
ਨਾ ਇਹਦੀ ਕੀਮਤ ਸੋਨਾ ਮੰਗੀ
ਇਕ ਮੰਗਿਆ ਬਸ ਸਾਥੀ ਸੰਗੀ
ਖਾ ਜਾਏ ਭਾਵੇਂ ਜੇਹੜਾ
ਵੱਢ ਵੱਢ ਦੰਦੀਆਂ!

ਠੀਕ ਕਿਸੇ ਦਰੋਪਤ ਦੀ ਜਾਈ
ਪੰਜ ਪਾਂਡਵਾਂ ਨਾਲ ਵਿਆਹੀ
ਝੂਠ ਹੈ ਉਹਨੂੰ ਅਰਜੁਨ ਬਾਝੋਂ
ਹੋਰ ਵੀ ਸ਼ਕਲਾਂ ਲਗਦੀਆਂ
ਹੋਸਣ ਚੰਗੀਆਂ!

ਔਰਤ ਤਾਂ ਇਕ ਉਹ ਪੰਛੀ ਹੈ
ਜਿਸ ਨੂੰ ਸੋਨੇ ਦੇ ਪਿੰਜਰੇ ਵਿਚ
ਮੁੱਠ ਸਾਰੀ ਬੱਸ ਕੰਙਣੀ ਪਾ ਕੇ
ਟੰਗ ਦਿੱਤਾ ਹੈ ਜਾਂਦਾ
ਉਹਲੇ ਕੰਧੀਆਂ!

ਹੇ ਆਦਮ ਦੇ ਕਾਮੀ ਪੁੱਤਰੋ
ਜਾਂ ਇਹ ਪੰਛੀ ਮਾਰ ਮੁਕਾਵੋ
ਜਾਂ ਇਸ ਪੰਛੀ ਦਾ ਕੁਝ ਸੋਚੋ
ਛੱਡ ਦੇਵੋ ਇਹਨੂੰ ਖੁੱਲ੍ਹਾ ਵੋ
ਵਿੱਚ ਝੰਗੀਆਂ!

ਮੈਂ ਕੁੰਤੀ ਹਾਂ ਅੱਜ ਦੇ ਜੁੱਗ ਦੀ
ਮੇਰੀ ਕੁੱਖ ਵਿਚ ਕਰਨ ਹੈ ਕੋਈ
ਜਾਂ ਚਾਨਣ ਦਾ ਹੈ ਇਕ ਬੂਟਾ
ਜਾਣ ਨਾ ਮੈਥੋਂ ਸਾਖਾਂ
ਇਸਦੀਆਂ ਝੰਬੀਆਂ!

ਇਸ ਬੂਟੇ ਦੇ ਕੂਲੇ ਮੁੱਢ ਵਿਚ
ਮੈਂ ਮਮਤਾ ਦਾ ਪਾਸਾਂ ਪਾਣੀ
ਮੈਂ ਲੈਂਸਾਂ ਪਰਦੱਖਣਾਂ ਇਸ ਦੀ
ਜਾਣ ਇਸਮਤਾਂ ਭਾਵੇਂ
ਸੂਲੀ ਟੰਗੀਆਂ!

ਮਾਤ ਲੋਕ ਦੀ ਧਰਤੀ ਅੰਦਰ
ਜਿਸ ਮਾਲੀ ਇਹ ਬੂਟਾ ਲਾਇਐ
ਖੌਰੇ ਕੌਣ ਤੇ ਕਿੱਥੋਂ ਸੀ ਉਹ
ਫਿਰ ਵੀ ਉਹਦੇ ਨਾਲ ਮੈਂ
ਅਜ ਤੋਂ ਮੰਗੀਆਂ!

ਅਜ ਮੇਰੇ ਇਰਾਦੇ ਅੰਦਰ
ਉਹ ਮੇਰਾ ਨਾਵਾਕਫ਼ ਮਾਲੀ
ਅਜ ਤੋਂ ਮੇਰਾ ਕੰਤ ਹੈ ਹੋਇਆ
ਕਲ ਲਾਂ ਗੀ ਦਿਨ ਪੂਰੇ
ਵਾਕਣ ਰੰਡੀਆਂ!

ਤੰਨ ਦੀ ਸੰਦਲੀ ਗੇਲੀ ਵਿਚੋਂ
ਇਹ ਕੇਹੀ ਖ਼ੁਸ਼ਬੋ ਪਈ ਆਵੇ
ਜੀਕਣ ਹਿੰਗ ਕਥੂਰੀ ਦੇ ਵਿੱਚ
ਛਿੱਟ ਸਾਰੀ ਡੁਲ੍ਹ ਜਾਏ
ਮਰਨ ਸੁਗੰਧੀਆਂ! ੦੦੦੦

## ਮੇਲ

ਅਜ ਫਿਰ ਕੋਈ ਲੈ ਗਿਆ,
ਮੇਰਾ ਗ਼ਮ ਉਧਾਲ ਕੇ!
ਵਰ੍ਹਿਆਂ ਤੋਂ ਬਾਅਦ ਗੋਦ ਵਿਚ
ਦੋ ਪਲ ਬਿਠਾਲ ਕੇ!
ਘਨੀਆਂ ਸਿਆਹ ਕਾਲੀਆਂ
ਸੰਦਲੀ ਲਿਟੂਰੀਆਂ,
ਮਿਣਦਾ ਰਿਹਾ ਕੋਈ ਰਾਤ ਭਰ
ਬਾਂਹ ਤੇ ਸੁਆਲ ਕੇ!
ਕਰਦਾ ਰਿਹਾ ਉਹ ਕੀਰਨੇ
ਪਾ ਪਾ ਅਲਾਹੁਣੀਆਂ,
ਹੰਝੂਆਂ 'ਚ ਸਾਡੀ ਪੀੜ ਦਾ
ਮੁਰਦਾ ਨੁਹਾਲ ਕੇ!
ਯਾਦਾਂ ਜ਼ੰਗਾਲੀਆਂ ਨੂੰ ਲਾ
ਬੁੱਲ੍ਹੀਆਂ ਦੀ ਸਾਣ 'ਤੇ,
ਕਰਦਾ ਰਿਹਾ ਗਲੋੜੀਆਂ
ਦੀਦੇ ਹੰਗਾਲ ਕੇ।
ਆਈ ਹੈ ਮੁਸਕਰਾਣ ਦੀ
ਆਈ ਹੈ ਰੁੱਤੜੀ!
ਅਜ ਮੱਸਿਆ ਦੀ ਜ਼ੁਲਫ਼ ਚੋਂ
ਕਾਲਖ਼ ਹੈ ਨੁੱਚੜੀ!
ਹੈ ਫੇਰ ਕੋਕਾ ਲਿਸ਼ਕਿਆ
ਗੋਰੀ ਉਸ਼ੇਰ ਦਾ,
ਆਥਣ ਨੇ ਫੇਰ ਭਰ ਲਈ
ਕਿਰਨਾਂ ਦੀ ਮੁੱਠੜੀ!
ਅਜ ਬਿਰਹੜੇ ਦੀ ਅੱਖ ਵਿਚ
ਫੋਲਾ ਹੈ ਪੈ ਗਿਆ,
ਦਿੱਲੀ ਦਰਦ ਦੀ, ਸੌਂਕਣਾਂ-
ਖ਼ੁਸ਼ੀਆਂ ਹੈ ਲੁਟੜੀ!
ਸਾਹਾਂ 'ਚ ਫੇਰ ਖਿੜ ਪਈ
ਸੂਰਜ ਦੀ ਫੁੱਟੜੀ!

ਨੀਝਾਂ ਦੇ ਥਲ ਵਿਚ ਮੋਹ ਦੀਆਂ
ਬੇ-ਅੰਤ ਡਾਚੀਆਂ!
ਹੰਝੂ ਕਚਾਵੀਂ ਬ੍ਰਾਲ ਕੇ
ਧੂੜੀ ਗਵਾਚੀਆਂ!
ਮੁੜ ਹਸ਼ਰਤਾਂ ਦੇ ਕੱਲਰੀਂ
ਫਿਰਿਆ ਸੁਹਾਗੜਾ,
ਆਸਾਂ ਦੀ ਫਿੱਕੀ ਜੀਭ 'ਤੇ
ਘੁਲੀਆਂ ਇਲਾਚੀਆਂ!

ਮੁੜ ਤਿਤਲੀਆਂ ਚਾਵਾਂ ਦੀਆਂ,
ਭੌਰੇ ਉਮੀਦ ਦੇ,
ਆਏ ਦਿਲੇ ਦੇ ਬਾਗ਼ ਚੋਂ
ਪੀਵਣ ਉਦਾਸੀਆਂ!
ਸੋਚਾਂ ਦੀ ਭਰ ਉਜਾੜ ਚੋਂ
ਹਾਵਾਂ ਦੇ ਬੂਟੜੇ,
ਅਜ ਫੇਰ ਕੋਈ ਲੈ ਗਿਆ
ਕਰ ਕਰ ਕੇ ਗਾਚੀਆਂ!

ਬਿਰਹੋਂ ਦੇ ਅਜ ਛਿਲੇ ਦੀਆਂ
ਘੜੀਆਂ ਨੇ ਪੁੱਗੀਆਂ!
ਮਨ ਹੋ ਖ਼ੁਸ਼ੀ 'ਚ ਖੀਵੜਾ
ਖਾਂਦਾ ਹੈ ਲੁੱਡੀਆਂ!
ਦਿਲ ਦੀ ਖ਼ਲਾ 'ਚ ਫੇਰ ਇਕ
ਛੁੱਟੀ ਹੈ ਫੁਲਝੜੀ,
ਰੂਹ ਦੀ ਪੁਲਾੜ ਤੀਕ ਅਜ
ਕਿਰਨਾਂ ਨੇ ਪੁਜੀਆਂ!
ਧੜਕਣ ਦੀ ਹਰ ਆਵਾਜ਼ ਵਿਚ
ਗੱਜਿਆ ਹੈ ਮੇਘਲਾ,
ਮੁੜਕੇ ਜਿਗਰ 'ਚ ਕਾਸ਼ਨੀ
ਧੂੜਾਂ ਨੇ ਉੱਡੀਆਂ!
ਸੁਪਨੇ 'ਚ ਮਿਲਿਆ ਫੇਰ ਅਜ
ਮਾਹੀ ਅਸਾਡੜਾ
ਗੀਤਾਂ ਦੀ ਸੋਹਲ ਜੀਭ 'ਤੇ
ਸੂਈਆਂ ਨੇ ਚੁੱਭੀਆਂ। oooo

## ਚੁੰਮਨ

ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੱਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!
ਜਾਂ ਮੰਦਰ ਦੀ ਮਮਟੀ ਉੱਤੇ,
ਘਿਉ ਦੇ ਦੀਵੇ ਵਾਂਗ ਬਲੀਂਦਾ
ਰੋਜ਼ ਤਵੀ ਦੇ ਪਾਣੀ ਪੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂ ਸ਼ਹਿਰ ਸੁਣੀਂਦਾ!
ਏਸ ਪਿੰਡ ਵਿਚ ਹਾੜ ਮਹੀਨੇ
ਉੱਡ ਉੱਡ ਆਵਣ ਬੱਦਲ ਚੀਨੇ
ਬੈਠੀ ਪੌਣ ਵਜਾਵੇ ਮੱਟੀਆਂ
ਬਾਂਸਾਂ ਦੇ ਵਿਚ ਖਾਲੀ ਸੀਨੇ!
ਰੋਣ ਪਹਾੜੀਂ ਈਕਣ ਪਾਣੀ
ਜੀਕਣ ਬੁਢੀਆਂ ਤੇ ਮੁਟਿਆਰਾਂ–
ਰੋਵਣ ਬੈਠੀਆਂ ਵਿਚ ਵਗ੍ਹੀਨੇ,
ਜਾਂ ਜਿਉਂ ਹਾਜੀ ਵਿਚ ਮਦੀਨੇ!
ਕਦੇ ਕਦੇ ਇਸਦੇ ਮਹਿਲਾਂ ਉਤੋਂ
ਕਾਲੇ ਕਾਲੇ ਖੰਭ ਮਰੀਂਦਾ,
ਲੰਘ ਜਾਏ ਕੋਈ ਕਾਗ ਉਡੀਂਦਾ
ਉੱਚੇ ਉੱਚੇ ਬੋਲ ਬੁਲੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!

ਏਸ ਗਰਾਂ ਦੀਆਂ ਸੰਦਲੀ ਰਾਹਵਾਂ
ਛਾਵਾਂ ਦੇ ਗਲ ਪਾ ਕੇ ਬਾਹਵਾਂ
ਵੇਖਣ ਆਉਂਦੇ ਜਾਂਦੇ ਰਾਹੀ,
ਪੁਛਣ ਹਰ ਇਕ ਦਾ ਸਰਨਾਵਾਂ
ਬੈਂਕੜ, ਗੁਲਰ, ਪੰਜ ਫੂਲੀਆਂ
ਟੁਰ ਟੁਰ ਵੇਖਣ ਆਉਣ ਸ਼ੁਆਵਾਂ!
ਅੱਧੀ ਰਾਤੀਂ ਰੁਖਾਂ ਵਿੱਚੋਂ,
ਲੰਘ ਲੰਘ ਜਾਵਣ ਤੇਜ਼ ਹਵਾਵਾਂ।
ਕਦੇ ਕਦੇ ਇਹਨਾਂ ਰਾਹਾਂ ਉਤੇ,
ਦਿੱਸੇ ਕੋਈ ਵਗ ਚਰੀਂਦਾ!
ਜਾਂ ਕੋਈ ਅਲਬੇਲਾ ਪਾਲੀ

ਮਿੱਠਾ ਕੋਈ ਸਾਜ਼ ਵਜੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!

ਏਸ ਪਿੰਡ ਦੀਆਂ ਕੁੜੀਆਂ ਚਿੜੀਆਂ
ਵਾਂਗ ਮੋਤੀਏ ਤੜਕੇ ਖਿੜੀਆਂ,
ਨੈਣੀਂ ਵੀਰਵਾਰ ਦੀਆਂ ਝੜੀਆਂ
ਜੀਕਣ ਸਾਉਣ ਮਹੀਨੇ ਹੋਵਣ,
ਰਬ ਦੇ ਖੂਹ ਦੀਆਂ ਮਾਹਲਾਂ ਗਿੜੀਆਂ!
ਬੁੱਕ ਬੁੱਕ ਕੰਨੀਂ ਪਾਵਣ ਪਿੜੀਆਂ।
ਨੈਣ ਉਹਨਾਂ ਦੇ ਗਿੱਠ ਗਿੱਠ ਲੰਮੇ,
ਜਿਉਂ ਭੌਰਾਂ ਦੀਆਂ ਲੰਮੀਆਂ ਡਾਰਾਂ
ਚੇਤ ਮਹੀਨੇ ਆਥਣ ਵੇਲੇ-
ਪਹਲੀ ਦੇ ਫੁਲਾਂ ਤੇ ਜੁੜੀਆਂ।
ਹੋਂਠ ਜਿਵੇਂ ਰੂਹੀ ਦੇ ਪੱਤਰ
ਵਿੱਚੋਂ ਮਿੱਠਾ ਦੁਧ ਵਗੀਂਦਾ,
ਕੋਈ ਕੋਈ ਕਰਮਾਂ ਵਾਲਾ ਪੀਂਦਾ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ’ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!

ਏਸ ਗਰਾਂ ਵਿਚ ਸਰਘੀ ਵੇਲੇ
ਉੱਚੇ ਚਿੱਟੇ ਦੁਧ ਚੁਬਾਰੇ,
ਈਕਣ ਲੱਗਣ ਪਿਆਰੇ ਪਿਆਰੇ
ਜੀਕਣ ਕਾਲੀ ਬਦਲੀ ਦੇ ਵਿਚ
ਚਿੱਟਾ ਬਗਲਾ ਤਾਰੀ ਮਾਰੇ।
ਕਦੇ ਕਦੇ ਇਹਦੇ ਮਹਿਲਾਂ ਉਹਲੇ,
ਨਿੱਕੀ ਸੋਨ ਚਿੜੀ ਇਕ ਬੋਲੇ!
ਜਾਂ ਕੋਈ ਲੰਮ ਸਲੰਮੀ ਨੱਢੀ
ਮਹਿਲਾਂ ਦੇ ਦਰਵਾਜ਼ੇ ਖੋਹਲੇ!
ਕਿਸੇ ਕਿਸੇ ਬਾਰੀ ਦੇ ਪਿੱਛੇ,
ਬੈਠੀ ਕੋਈ ਤ੍ਰੀਮਤ ਦਿੱਸੇ
ਰੱਖੀ ਪੱਟਾਂ ਦੇ ਵਿਚ ਸ਼ੀਸ਼ਾ
ਕੋਹ ਕੋਹ ਲੰਮੇ ਵਾਲ ਵਰੋਲੇ!
ਪਰ ਨਾ ਮੂੰਹੋਂ ਕੁਝ ਵੀ ਬੋਲੇ!!
ਕਦੇ ਕਦੇ ਜਾਂ ਚੋਣਾਂ ਵਾਲਾ
ਸਾਲੂ ਪੀਲੀ ਭਾ ਮਰੀਂਦਾ,

ਦਿੱਸੇ ਮਹਿਲਾਂ ਵਿਚ ਉਡੀਂਦਾ,
ਪੌਣਾਂ ਵਿਚੋਂ ਮਹਿਕ ਛਟੀਂਦਾ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ।

ਏਸ ਗਰਾਂ ਦੇ ਆਲ ਦੁਆਲੇ
ਕੂਲ੍ਹਾਂ, ਕੱਸੀਆਂ, ਨਦੀਆਂ, ਨਾਲੇ
ਲੈਣ ਪਿਕਰਮਾਂ ਕਰਮਾਂ ਵਾਲੇ
ਆਸ਼ਕ ਨਾਉਣ ਨਸੀਬਾਂ ਵਾਲੇ!
ਨ੍ਹਾਉਣ ਗਰਾਂ ਦੀਆਂ ਰਲ ਮਿਲ ਪਰੀਆਂ
ਵਾਲੀਂ ਟੁੰਗ ਚੰਬੇ ਦੀਆਂ ਕਲੀਆਂ
ਪਕੜ ਦਹੀਂ ਦੇ ਹੱਥ ਕਟੋਰੇ
ਛੁੰਗ ਅਤਲਸ ਦੇ ਲਹਿੰਗੇ ਕਾਲੇ।
ਕਦੇ ਕੋਈ ਜੇ ਹੰਸ ਵਿਚਾਰਾ,
ਮਾਨਸਰੋਵਰ ਜਾਵਣ ਵਾਲਾ,
ਏਸ ਗਰਾਂ ਦਾ ਪਾਣੀ ਪੀਂਦੈ,
ਓਥੇ ਹੀ ਉਹ ਡੁੱਬ ਮਰੀਂਦੈ,
ਮੁੜ ਨਾ ਮੋਤੀ ਇਕ ਚੁਗੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!

ਏਸ ਗਰਾਂ ਇਕ ਕੁੜੀ ਸ਼ਕੀਨਾ
ਕੋਹ ਕਾਫ਼ ਦੀ ਪਰੀ ਹੁਸੀਨਾ।
ਪਰੀ ਹੁਸੀਨਾ ਜਿਦ੍ਹਾ ਸੁਣੀਂਦਾ,
ਸੁੱਤੀਆਂ ਕੰਮੀਆਂ ਵਰਗਾ ਸੀਨਾ!
ਸਾਰੇ ਪਿੰਡ ਦੀ ਮੁੰਦਰੀ ਅੰਦਰ,
ਸੁੱਚਾ ਇੱਕੋ ਇਕ ਨਗੀਨਾ!
ਈਕਣ ਹੱਸੇ ਨੱਕ ਵਿਚ ਕੋਕਾ
ਜੀਕਣ ਕੋਈ ਆਸ਼ਕ ਝੂਨਾ
ਕਾਮ ਮੱਤਿਆ ਮਧਰਾ ਪੀ ਕੇ
ਅਪਣੀ ਸੁਬਕ ਜਹੀ ਸਜਣੀ ਸੰਗ
ਹੱਸ ਹੱਸ ਗੱਲਾਂ ਕਰੇ ਕਮੀਨਾ!
ਯਾਦ ਹੈ ਮੈਨੂੰ ਜੇਠ ਮਹੀਨਾ
ਪਹਿਲੀ ਵਾਰੀ ਮਿਲੀ ਸ਼ਕੀਨਾ
ਮੁਖ ਤੇ ਸੋਹਵੇ ਇਵੇਂ ਪਸੀਨਾ

ਜਿਵੇਂ ਕਿ ਅਰਬੀ ਦੇ ਪੱਤਿਆਂ ਤੇ
ਕੱਤੇ ਦੇ ਵਿਚ ਸੁਬ੍ਹਾ ਸਵੇਰੇ
ਸ਼ਬਨਮ ਦਾ ਇਕ ਹੋਏ ਨਗੀਨਾ!
ਓਸੇ ਨਗੀਨੇ ਦੀ ਅੱਖ ਅੰਦਰ।
ਸੂਰਜ ਹੋਵੇ ਮੁੱਖ ਵਖੀਂਦਾ,
ਕਿਰਨਾਂ ਦੇ ਪੈਮਾਨੇ ਅੰਦਰ
ਛਿੱਟ ਛਿੱਟ ਹੋਵੇ ਚਾਨਣ ਪੀਂਦਾ।
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ।

ਏਸ ਗਰਾਂ ਵਰਖਾ ਦੀ ਰੁੱਤੇ
ਕੰਜਕਾਂ ਦੇ ਇਕ ਮੇਲੇ ਉੱਤੇ
ਦੂਜੀ ਵਾਰੀ ਮਿਲੀ ਸ਼ਕੀਨਾਂ
ਮੈਨੂੰ ਪਿੰਡ ਦੀ ਲਹਿੰਦੀ ਗੁੱਠੇ
ਅੰਬਾਂ ਦੀ ਇਕ ਝੰਗੀ ਓਹਲੇ
ਜਿੱਥੇ ਦਿਨ ਭਰ ਕੋਇਲ ਬੋਲੇ
ਰੋਂਦੀ ਰੋਂਦੀ ਆਈ ਸ਼ਕੀਨਾਂ
ਦੇ ਗਈ ਦੋ ਕੁ ਚੁੰਮਨ ਸੁੱਚੇ!
ਉਸ ਦਿਨ ਮਗਰੋਂ ਕਦੇ ਸ਼ਕੀਨਾਂ
ਕੋਹ ਕਾਫ਼ ਦੀ ਪਰੀ ਹੁਸੀਨਾ,
ਪਰੀ ਹੁਸੀਨਾ ਜਿਦ੍ਹਾ ਸੁਣੀਂਦਾ,
ਸੁੱਤੀਆਂ ਕੰਮੀਆਂ ਵਰਗਾ ਸੀਨਾ
ਮੈਨੂੰ ਕਦੇ ਵੀ ਮਿਲਣ ਨਾ ਆਈ
ਪਿੰਡ ਬਸੋਹਲੀ ਦੀ ਉਹ ਜਾਈ!
ਅੱਖਾਂ ਦੇ ਵਿਚ ਸਾਂਭ ਉਣੀਂਦਾ
ਰਾਤਾਂ ਤੋਂ ਮੈਂ ਰਿਹਾ ਪੁਛੀਂਦਾ
ਤ੍ਰਿੰਞਨਾਂ ਦੇ ਵਿਚ ਰਿਹਾ ਫਰੀਂਦਾ।
ਰਾਹੀਆਂ ਕੋਲੋਂ ਹਾਲ ਪੁਛੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!

ਏਸ ਗਰਾਂ ਦੀਆਂ ਕੁੜੀਆਂ ਚਿੜੀਆਂ
ਇਕ ਦਿਨ ਤੀਰ ਨਦੀ ਦੇ ਮਿਲੀਆਂ!
ਬਿਨਾਂ ਬੁਲਾਇਆਂ ਝੋਲ ਮੇਰੀ ਵਿਚ
ਰੁਗ ਰੁਗ ਕਲੀਆਂ ਧਰ ਕੇ ਮੁੜੀਆਂ!

ਮੁੱਖ ਉਹਨਾਂ ਦੇ ਸੋਗੀ ਤੱਕੇ
ਕੱਜਲੇ ਨੈਣੋਂ ਹਿੰਝਾਂ ਚੱਟੇ
ਹੋਂਠ ਉਹਨਾਂ ਦੇ ਹੋਏ ਖੱਟੇ
ਛੱਡ ਛੱਡ ਰਾਤ ਦਿਨ ਸਾਹ ਤੱਤੇ
ਉਸ ਦਿਨ ਮਗਰੋਂ ਕੁੜੀਆਂ ਚਿੜੀਆਂ
ਫੇਰ ਕਦੇ ਨਾ ਮੈਨੂੰ ਮਿਲੀਆਂ!
ਦਿਲ ਦੀਆਂ ਦਿਲ ਤੋਂ ਰਿਹਾ ਪੁਛੀਂਦਾ
ਸੋਹਲ ਸ਼ਕੀਨਾਂ ਰਿਹਾ ਲਭੀਂਦਾ
ਅੱਖਾਂ ਦੇ ਵਿਚ ਸਾਂਭ ਉਣੀਂਦਾ!
ਉਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ,
ਕਿਸੇ ਕੁੜੀ ਦੀ ਗੋਰੀ ਹਿੱਕ 'ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ

ਏਸ ਗਰਾਂ ਵਰਖਾ ਦੀ ਰੁੱਤੇ
ਕੰਜਕਾਂ ਦੇ ਉਸ ਮੇਲੇ ਉਤੇ
ਕਦੇ ਕਦੇ ਸੈਂ ਅਜ ਵੀ ਜਾਦਾਂ
ਵਾਦੀ ਦੇ ਵਿਚ ਫਿਰਦਾ ਰਹਿੰਦਾ!
ਅੰਬਾਂ ਦੀ ਉਸ ਝੰਗੀ ਉਹਲੇ
ਜਿਥੇ ਅਜ ਵੀ ਕੋਇਲ ਬੋਲੇ
ਰੋਂਦਾ ਰੋਂਦਾ ਮੈਂ ਸੌਂ ਜਾਂਦਾ!
ਵਿਲ੍ਹ ਵਿਲ੍ਹ ਹਰਿਆਂ ਘਾਵਾਂ ਉਤੇ
ਉਸ ਨੂੰ ਵਾਜਾਂ ਮਾਰ ਬੁਲਾਉਂਦਾ
ਖਾ ਬੈਂਕੜ ਦੇ ਕੌੜੇ ਪੱਤੇ
ਆਪਣੇ ਮੂੰਹ ਦਾ ਸੁਆਦ ਗਵਾਉਂਦਾ
ਉਸ ਦੇ ਚੁੰਮਣ ਭੁਲਣਾ ਚਾਹੁੰਦਾ!
ਅੱਧੀ ਅੱਧੀ ਰਾਤੀਂ ਉਠ ਕੇ
ਚਾਨਣੀਆਂ ਤੋਂ ਰਾਹਵਾਂ ਪੁਛਕੇ,
ਧੁੰਦਲੇ ਜਹੇ ਇਕ ਸਾਏ ਪਿੱਛੇ,
ਕੋਹਾਂ ਤੀਕਣ ਹੋ ਕੇ ਆਉਂਦਾ!
ਪਰ ਉਹ ਸਾਇਆ ਨਹੀਂ ਫੜੀਂਦਾ
ਨਾ ਕੋਈ ਮੇਰੀ ਗੱਲ ਸੁਣੀਂਦਾ
ਨਾ ਕੋਈ ਮੁਖੋਂ ਬੋਲ ਬੁਲੀਂਦਾ
ਨਿਰਾ ਸ਼ਕੀਨਾਂ ਵਾਂਗ ਦਸੀਂਦਾ!
ਉੱਚੇ ਟਿੱਬੇ ਪਿੰਡ ਬਸੋਹਲੀ
ਨੇੜੇ ਜੰਮੂੰ ਸ਼ਹਿਰ ਸੁਣੀਂਦਾ
ਕਿਸੇ ਕੁੜੀ ਦੀ ਗੋਰੀ ਹਿੱਕ ਤੇ
ਕਾਲੇ ਤਿਲ ਦੇ ਵਾਂਗ ਦਸੀਂਦਾ!!
੦੦੦੦

## ਤੀਰਥ

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅਜ ਚੱਲੇ!
ਖੋਟੇ ਦੱਮ ਮਹੱਬਤ ਵਾਲੇ,
ਬੰਨ੍ਹ ਓਮਰਾ ਦੇ ਪੱਲੇ!
ਸੱਦ ਸੁਨਿਆਰੇ ਪ੍ਰੀਤ ਨਗਰ ਦੇ,
ਇਕ ਇਕ ਕਰ ਕੇ ਮੋੜਾਂ
ਸੋਨਾ ਸਮਝ ਵਿਹਾਜੇ ਸਨ ਜੋ
ਮੈਂ ਪਿੱਤਲ ਦੇ ਛੱਲੇ!
ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ!
ਯਾਦਾਂ ਦਾ ਇੱਕ ਮਿੱਸਾ ਟੁੱਕਰ,
ਬੱਨ੍ਹ ਉਮਰਾ ਦੇ ਪੱਲੇ!
ਕਰਾਂ ਸਰਾਧ ਪਰੋਹਤ ਸੱਦਾਂ
ਪੀੜ ਮੇਰੇ ਜੋ ਦਿਲ ਦੀ,
ਦਿਆਂ ਦੱਖਣਾਂ ਸੁੱਚੇ ਮੋਤੀ
ਭਰਨ ਜ਼ਖਮ ਜੇ ਅੱਲੇ!
ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ,
ਤੀਰਥ ਹਾਂ ਅੱਜ ਚੱਲੇ!
ਗੀਤਾਂ ਦਾ ਇਕ ਹਾੜ ਤਪੀਂਦਾ
ਬੱਨ੍ਹ ਉਮਰਾਂ ਦੇ ਪੱਲੇ!
ਤੌੜੀ ਮਾਰ ਉਡੀਂਦੇ ਨਾਹੀਂ
ਬੱਦਲਾਂ ਦੇ ਮਾਲੀ ਤੋਂ,
ਅਜ ਕਿਰਨਾਂ ਦੇ ਕਾਠੇ ਤੋਤੇ
ਧਰਤੀ ਨੂੰ ਟੁੱਕ ਚੱਲੇ!
ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ!

ਮਹਿਕ ਸੱਜਣ ਦੇ ਸਾਹਾਂ ਦੀ
ਅੱਜ ਬੰਨ੍ਹ ਉਮਰਾਂ ਦੇ ਪੱਲੇ
ਕੌਤਕ ਸੌ ਮੈਂ ਕੰਜਕਾਂ ਬਾਵਾਂ
ਨਾਲ ਲੰਕੜਾਂ ਪੂਜਾਂ,
ਜੇ ਰੱਬ ਯਾਰ ਮਿਲਾਏ ਛੇਤੀ
ਛੇਤੀ ਮੌਤ ਜਾਂ ਘੱਲੇ!

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅਜ ਚੱਲੇ!
ਚੜ੍ਹੀ ਜਵਾਨੀ ਦਾ ਫੁੱਲ ਕਾਲਾ
ਬੰਨ੍ਹ ਉਮਰਾਂ ਦੇ ਪੱਲੇ!
ਸ਼ਹਿਦ ਸ਼ੁਆਵਾਂ ਦਾ ਕਿੰਜ ਪੀਵੇ
ਕਾਲੀ ਰਾਤ ਮਖੋਰੀ,
ਚੰਨ ਦੇ ਖੱਗਿਓਂ ਚਾਨਣ ਚੋਂ ਅਜ
ਲੈ ਗਏ ਮੇਘ ਨਿਗੱਲੇ!
ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ!
ਭੁੱਬਲ ਤਪੀ ਦਿਲੇ ਦੇ ਥਲ ਦੀ
ਬੱਨ੍ਹ ਉਮਰਾ ਦੇ ਪੱਲੇ!
ਹੇਕ ਗੁਲੇਲੀਆਂ ਵਰਗੀ ਲਾ ਕੇ
ਗਾਵਣ ਗੀਤ ਹਿਜਰ ਦੇ,
ਅਜ ਪਰਦੇਸਣ ਪੌਣਾਂ ਥੱਕੀਆਂ
ਬਹਿ ਰੁੱਖਾਂ ਦੇ ਥੱਲੇ!

ਮਾਏ ਨੀ ਅਸੀਂ ਕਰਨ ਬ੍ਰਿਹੋਂ ਦਾ
ਤੀਰਥ ਹਾਂ ਅੱਜ ਚੱਲੇ!
ਹੰਝੂਆਂ ਦੀ ਇਕ ਕੂਲ ਵਗੇਂਦੀ,
ਬੱਨ੍ਹ ਉਮਰਾਂ ਦੇ ਪੱਲੇ!
ਇਕ ਹਥ ਕਾਸਾ ਇਕ ਹਥ ਮਾਲਾ
ਗਲ ਵਿਚ ਪਾ ਕੇ ਬਗਲੀ,
ਜਿੱਤ ਵੱਲ ਯਾਰ ਗਿਆ ਨੀ ਮਾਏ
ਟੁਰ ਚਲੀਆਂ ਉਤੇ ਵੱਲੇ!
oooo

## ਗ਼ਜ਼ਲ

ਮੈਨੂੰ ਤਾਂ ਮੇਰੇ ਦੋਸਤਾਂ
ਮੇਰੇ ਗ਼ਮ ਨੇ ਮਾਰਿਐ!
ਹੈ ਝੂਠ ਮੇਰੀ ਦੋਸਤੀ,
ਦੇ ਦਮ ਨੇ ਮਾਰਿਐ!

ਮੈਨੂੰ ਤੇ ਜੇਠ ਹਾੜ ਤੇ,
ਕੋਈ ਨਹੀਂ ਗਿਲਾ,
ਮੇਰੇ ਚਮਨ ਨੂੰ ਚੇਤ ਦੀ,
ਸ਼ਬਨਮ ਨੇ ਮਾਰਿਐ !ਦ

ਮੱਸਿਆ ਦੀ ਕਾਲੀ ਰਾਤ ਦਾ
ਕੋਈ ਕਸੂਰ ਨਹੀਂ,
ਸਾਗਰ ਨੂੰ ਉਹਦੀ ਆਪਣੀ,
ਪੂਨਮ ਨੇ ਮਾਰਿਐ!

ਇਹ ਕੌਣ ਹੈ ਜੋ ਮੌਤ ਨੂੰ।
ਬਦਨਾਮ ਕਰ ਰਿਹੈ?
ਇਨਸਾਨ ਨੂੰ ਇਨਸਾਨ ਦੇ,
ਜਨਮ ਨੇ ਮਾਰਿਐ!

ਚੜ੍ਹਿਆ ਸੀ ਜਿਹੜਾ ਸੂਰਜਾ,
ਡੁੱਬਣਾ ਸੀ ਉਸ ਜ਼ਰੂਰ,
ਕੋਈ ਝੂਠ ਕਹਿ ਰਿਹਾ ਹੈ,
ਕਿ ਪੱਛਮ ਨੇ ਮਾਰਿਐ!

ਮੰਨਿਆਂ ਕਿ ਮੋਇਆਂ ਮਿੱਤ੍ਰਾਂ,
ਦਾ ਗ਼ਮ ਵੀ ਮਾਰਦੈ,
ਬਹੁਤਾ ਪਰ ਇਸ ਦਿਖਾਵੇ ਦੇ,
ਮਾਤਮ ਨੇ ਮਾਰਿਐ!

ਕਾਤਿਲ ਕੋਈ ਦੁਸ਼ਮਣ ਨਹੀਂ,
ਮੈਂ ਠੀਕ ਆਖਦਾਂ,
'ਸ਼ਿਵ' ਨੂੰ ਤਾਂ 'ਸ਼ਿਵ' ਦੇ,
ਆਪਣੇ ਮਹਿਰਮ ਨੇ ਮਾਰਿਐ!
oooo

## ਆਸ

ਨੀ ਜਿੰਦੇ ਤੇਰਾ ਯਾਰ,
ਮੈਂ ਤੈਨੂੰ ਕਿੰਜ ਮਿਲਾਵਾਂ!
ਕਿੱਥੋਂ ਨੀ ਮੈਂ ਸੱਤਬਰਗੇ ਦੀ,
ਤੈਨੂੰ ਮਹਿਕ ਪਿਆਵਾਂ!
ਕਿਹੜੀ ਨਗਰੀ 'ਚ ਤੇਰੇ ਚੰਨ ਦੀ-
ਡਲੀ ਵਸਦੀ ਹੈ ਜਿੰਦੇ?
ਕਿਤ ਵਲੇ ਨੀ ਅਜ ਨੀਝਾਂ ਦੇ-
ਮੈਂ ਕਾਗ ਉਡਾਂਵਾ?
ਚੰਗਾ ਹੈ ਹਸ਼ਰ ਤਕ ਨਾ ਮਿਲੇ
ਮੋਤੀਆਂ ਵਾਲਾ,
ਦੂਰੋਂ ਹੀ ਸ਼ਬਦ ਭੇਰੀ ਦਾ
ਲਗਦਾ ਹੈ ਸੁਹਾਵਾਂ!
ਅਸੂ 'ਚ ਤਾਂ ਫੁਲ ਸਣ ਦੇ ਵੀ-
ਲਗਦੇ ਨੇ ਪਿਆਰੇ,
ਰਕੜਾਂ 'ਚ ਨਿਆਮਤ ਨੇ,
ਕਰੀਰਾਂ ਦੀਆਂ ਛਾਵਾਂ!
ਜ਼ਿੰਦਗੀ ਦੀ ਨਦੀ ਕੰਢੇ 'ਤੇ,
ਉਮੀਦ ਦਾ ਐਰਾ,
ਸੁੱਕ ਸੜ ਕੇ ਕਈ ਵਾਰ ਵੀ
ਹੋ ਜਾਂਦਾ ਹੈ ਲੈਰਾ!
ਅਕਸਰ ਹੀ ਕਈ ਵਾਰ
ਇਵੇਂ ਹੁੰਦਾ ਹੈ ਜਿੰਦੇ,
ਨਹਿਰੀ ਤੋਂ ਫ਼ਸਲ ਚੰਗੀ ਵੀ
ਦੇ ਜਾਂਦਾ ਹੈ ਮੈਰਾ!
ਸੌ ਸਾਲ ਜਦੋਂ ਗੁਜ਼ਰੇ
ਤਾਂ ਫੁੱਲ ਬਾਂਸ ਨੂੰ ਲਗਦੈ,
ਸੁਰਖ਼ਾਬ ਹੁਨਾਲੇ 'ਚ ਨੀ-
ਹੋ ਜਾਂਦਾ ਹੈ ਬਹਿਰਾ!

ਇਕ ਸੁਲਫੇ ਦੀ ਬੱਸ ਲਾਟ ਹੈ
ਜ਼ਿੰਦਗੀ 'ਚ ਮੁਹੱਬਤ,
ਬਸ ਗ਼ਮ ਦੇ ਮਲੰਗਾਂ ਦੀ
ਹਯਾਤੀ ਹੈ ਇਹ ਦੈਰਾ!

ਸੁਣਿਆ ਹੈ ਮਧੂ ਮੱਖੀਆਂ ਦੀ
ਇਕ ਹੁੰਦੀ ਹੈ ਰਾਣੀ,
ਭਰਪੂਰ ਜਵਾਨੀ 'ਚ ਜਦੋਂ
ਲੱਭਦੀ ਹੈ ਹਾਣੀ,
ਉੱਡ ਪੈਂਦੀ ਹੈ ਖੱਗੇ ਚੋਂ ਨਿਕਲ
ਵੱਲ ਅਗਾਸਾਂ,
ਉੱਡਦੀ ਹੈ ਉਹਦੇ ਪਿੱਛੇ ਨੀ-
ਨਰ ਮੱਖੀਆਂ ਦੀ ਢਾਣੀ!
ਜਿਹੜਾ ਵੀ ਵਣਜ ਕਰਦਾ ਹੈ
ਉਹਦੀ ਕੁੱਖ ਦਾ ਨੀ ਜਿੰਦੇ,
ਮੁੱਕ ਜਾਂਦਾ ਹੈ ਉਹਦੇ ਨੈਣਾਂ ਚੋਂ
ਜ਼ਿੰਦਗਾਨੀ ਦਾ ਪਾਣੀ!
ਕੁੱਖਾਂ ਦਾ ਵਣਜ ਕਰਨਾ-
ਕੋਈ ਪਿਆਰ ਨਹੀਂ ਹੈ,
ਇਸ ਤੋਂ ਤਾਂ ਬੜੀ ਲੰਮੀ ਹੈ
ਇਸ਼ਕੇ ਦੀ ਕਹਾਣੀ!

ਤਕਦੀਰ ਦੀ ਹਰ ਰਾਤ 'ਚ
ਇਕ ਕੁਤਬ ਸਿਤਾਰਾ,
ਜਿੰਦਗੀ ਦੇ ਮਲਾਹਾਂ ਨੂੰ
ਦੇਂਦਾ ਹੈ ਸਹਾਰਾ!
ਤਕਦੀਰ ਦੀ ਤਕਦੀਰ ਹੈ
ਜੇ ਬੇੜੀ ਗ਼ਰਕ ਜਾਏ,
ਮਲਾਹਾਂ ਦਾ ਹੈ ਦੋਸ਼
ਜੇ ਲੱਭੇ ਨਾ ਕਿਨਾਰਾ।
ਨਾ ਸੋਚ ਕਿ ਹਰ ਡਾਚੀ ਦੀ-
ਜੇ ਨਜ਼ਰ ਬਦਲ ਜਾਏ,
ਹੋਵੇ ਗਾ ਕਿਵੇਂ-
ਮਾਰੂਥਲਾਂ ਦਾ ਨੀ ਗੁਜ਼ਾਰਾ!

ਤਕਦੀਰ ਤੇ ਤਦਬੀਰ ਦਾ
ਕੁਝ ਐਸਾ ਹੈ ਰਿਸ਼ਤਾ,
ਉੱਗ ਆਏ ਜਿਵੇਂ
ਰੁੱਖ ਤੇ ਕੋਈ ਰੁੱਖ ਵਿਚਾਰਾ!
ਪਰ ਠੀਕ ਹੈ ਕੋਈ ਥੋਰਾਂ ਨੂੰ
ਕਿਉਂ ਵਾੜ ਕਰੇਗਾ!
ਕੋਈ ਭੌਰ ਭਲਾ ਕੰਡਿਆਂ ਤੇ
ਕਿਉਂ ਜੀਭ ਧਰੇਗਾ!
ਮੇਰੇ ਦਿਲ ਦੇ ਬੀਆਬਾਨ 'ਚ
ਉੱਗਿਆ ਹੈ ਕਿਉੜਾ,
ਹੈਰਾਨ ਹਾਂ ਬਿਰਹੋਂ ਦੀ ਤਪਸ਼
ਕਿੱਦਾਂ ਜਰੇਗਾ!
ਮੇਰਾ ਇਸ਼ਕ ਹੈ ਥੇਹਾਂ ਤੇ ਨੀ
ਇੱਟ ਸਿੱਟ ਦੀ ਬਰੂਟੀ
ਸੁੱਕੇ ਗੀ ਨਾ ਬਦਬਖ਼ਤ
ਨਾ ਇੱਜੜ ਹੀ ਚਰੇਗਾ!
ਲੱਗ ਜਾਏ ਨੀ ਲੱਖ ਵਾਰ
ਮੇਰੇ ਨੈਣਾਂ ਨੂੰ ਉੱਲੀ,
ਮੇਰਾ ਸਿਦਕ ਉਹਦੇ ਰਾਹਾਂ ਤੇ
ਰੋ ਰੋ ਕੇ ਮਰੇਗਾ!

ਹੋ ਜਾਏ ਗੀ ਇਕ ਰੋਜ਼ ਸ਼ਬਜ਼-
ਦਿਲ ਦੀ ਫਲਾਹੀ
ਬੰਜਰ ਵੀ ਮੁਕੱਦਰ ਦਾ ਨੀ-
ਹੋ ਜਾਏ ਗਾ ਚਾਹੀ!
ਹੈ ਆਸ ਮੇਰੇ ਹੋਠਾਂ ਦੀ-
ਕਚਨਾਰ ਦੀ ਛਾਵੇਂ
ਸਸਤਾਣ ਗੇ ਮੁਸਕਾਨਾਂ ਦੇ
ਬੇਅੰਤ ਹੀ ਰਾਹੀ!
ਮੁੰਜਰਾਂ 'ਚ ਮੇਰੇ ਜਿਸਮ ਦੀ
ਜਦ ਮਹਿਕ ਰਚੇਗੀ,
ਇਹ ਧਰਤ ਮੇਰੇ ਇਸ਼ਕ ਦੀ
ਦੇਵੇਗੀ ਗਵਾਹੀ!
ਨੱਚੇਗੀ ਖ਼ੁਸ਼ੀ ਦਿਲ ਦੇ ਪਿੜੀਂ
ਮਾਰ ਦਮਾਮੇ,
ਵਿਛੜੇ ਗਾ ਨਾ ਮੁੜ-
ਤੇਰਾ ਕਦੇ ਤੇਰੇ ਤੋਂ ਮਾਹੀ।
oooo

## ਗੀਤ

ਸਈਓ ਨੀ ਸਈਓ!
ਪੀਲੀ ਚੰਨੇ ਦੀ ਤਿਤਲੀ,
ਮਾਰੇ ਪਈ ਗਗਨੀਂ ਉਡਾਰੀਆਂ ਵੇ ਹੋ!
ਲਹਿੰਦੇ ਦਿਆਂ ਪੱਤਨਾਂ ਤੇ-
ਤਾਰਿਆਂ ਦੇ ਫੁੱਲ ਖਿੜੇ,
ਸਰ੍ਹੋਂ ਦੀਆਂ ਹੋਣ ਜਿਉਂ ਕਿਆਰੀਆਂ ਵੇ ਹੋ!

ਅਧੀ ਰਾਤੀਂ ਚਾਨਣੀ ਦੀ-
ਕੱਚੜੀ ਜਹੀ ਬੋਲੀ ਉੱਤੇ,
ਨ੍ਹਾਉਣ ਪਈਆਂ ਫੱਬੀਆਂ ਕੁਆਰੀਆਂ ਵੇ ਹੋ!
ਦੂਰ ਕਿਤੇ ਪਿੰਡ ਦੇ ਨੀ
ਮੇਰੇ 'ਚ ਟਟ੍ਹਰੀਆਂ
ਰੋਣ ਪਈਆਂ ਕਰਮਾਂ ਨੂੰ ਮਾਰੀਆਂ ਵੇ ਹੋ!

ਸਈਓ ਨੀ ਸਈਓ-
ਭਿੰਨੀ ਪੌਣ ਵਗੇਂਦੜੀ ਤੋਂ,
ਲੈ ਦਿਉ ਸੁਗੰਧੀਆਂ ਉਧਾਰੀਆਂ ਵੇ ਹੋ!
ਮਿਲੂਗਾ ਜਦੋਂ ਮੈਨੂੰ-
ਸੱਜਣ ਮੈਂਡੜਾ ਨੀ,
ਮੋੜ ਦਉਂਗੀ ਗਿਣ ਗਿਣ ਸਾਰੀਆਂ ਵੇ ਹੋ!

ਸੱਜਣਾਂ ਤਾਂ ਮੇਰਾ ਇਕ-
ਘੁੱਟ ਕਿਓਰੜੇ ਦਾ,
ਅੱਖੀਆਂ ਅੰਗੂਰੀ ਲੋਹੜੇ ਮਾਰੀਆਂ ਵੇ ਹੋ!
ਸੱਜਣ ਤਾਂ ਮੇਰੇ ਦੀਆਂ-
ਬਿੰਦੀਆਂ ਲਟੂਰੀਆਂ ਨੀ,
ਮਹਿਕਾਂ ਦੀਆਂ ਭਰੀਆਂ ਪਟਾਰੀਆਂ ਵੇ ਹੋ!

ਸਾਉਣ ਦੀਆਂ ਸੱਧਰਾਂ-
ਦੇ ਵਾਂਗ ਨੀ ਉਹ ਸਾਂਵਲਾ,
ਦਿਲਾਂ ਦੀਆਂ ਕਰੇ ਸਰਦਾਰੀਆਂ ਵੇ ਹੋ!
ਆਤਸ਼ੀ ਗੁਲਾਬੀ ਲੱਖਾਂ
ਸ਼ਾਮਾਂ ਗੁਲਾਨਾਰੀਆਂ ਨੀ,
ਅਸਾਂ ਉਹਦੇ ਮੁੱਖੜੇ ਤੋਂ ਵਾਰੀਆਂ ਵੇ ਹੋ!

ਸਈਓ ਨੀ ਸਈਓ-
ਨਾ ਨੀ ਪੁੱਛੋਂ ਅਸਾਂ ਉਸ ਬਾਝੋਂ,
ਕਿਵੇਂ ਨੀ ਇਹ ਉਮਰਾਂ ਗੁਜ਼ਾਰੀਆਂ ਵੇ ਹੋ!
ਅਸੀਂ ਉਸ ਬਾਝੋਂ ਸਈਓ
ਅੱਗ 'ਚ ਨਹਾਤੀਆਂ ਹਾਂ,
ਫੱਕੀਆਂ ਨੇ ਮਘੀਆਂ ਅੰਗਾਰੀਆਂ ਵੇ ਹੋ!
ਅਸਾਂ ਉਸ ਬਾਝੋਂ ਸਾਈ
ਖ਼ਾਕ ਕਰ ਛੱਡੀਆਂ ਨੇ,
ਦਿਲੇ ਦੀਆਂ ਉੱਚੀਆਂ ਅਟਾਰੀਆਂ ਵੇ ਹੋ!
ਓਸ ਬਾਝੋਂ ਫਿੱਟ ਗਿਐ-
ਰੰਗ ਸਾਡੇ ਰੂਪ ਦਾ ਨੀ,
ਦਗ਼ਾ ਕੀਤਾ ਸਮੇਂ ਦੇ ਲਲਾਰੀਆਂ ਵੇ ਹੋ!

ਪਿਆ ਭੁੱਸ ਹੌਕਿਆਂ ਦਾ-
ਮੂੰਹ ਸਾਨੂੰ ਚੁੰਮਣੇ ਦਾ,
ਬ੍ਰਿਹੋਂ ਸੰਗ ਲੱਗੀਆਂ ਨੇ ਯਾਰੀਆਂ ਵੇ ਹੋ!
ਸਈਓ ਨੀ ਸਈਓ-
ਪੀਲੀ ਚੰਨੇ ਦੀ ਤਿਤਲੀ,
ਮਾਰੇ ਗਈ ਗਗਨੀਂ ਉਡਾਰੀਆਂ ਵੇ ਹੋ!
ਲਰਿੰਦੇ ਦਿਆਂ ਪੱਤਨਾਂ ਤੇ-
ਤਾਰਿਆਂ ਦੇ ਫੁੱਲ ਖਿੜੇ,
ਸਰ੍ਹੋਂ ਦੀਆਂ ਹੋਣ ਜਿਉਂ ਕਿਆਰੀਆਂ ਵੇ ਹੋ!

੦੦੦੦

## ਤਕਦੀਰ ਦੇ ਬਾਗੀਂ

ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀ ਪਾਈਏ।
ਆ ਹੇਠਾਂ ਦੀ ਸੰਘਣੀ ਛਾਵੇਂ,
ਸੋਹਲ ਮੁਸਕੜੀ ਬਣ ਸੌਂ ਜਾਈਏ!
ਆ ਨੈਣਾਂ ਦੇ ਨੀਲ ਸਰਾਂ ਚੋਂ,
ਚੁਗ ਚੁਗ ਮਹਿੰਗੇ ਮੋਤੀ ਖਾਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀ ਪਾਈਏ!

ਆ ਸੱਜਣਾ ਤੇਰੇ ਸੌਂਫ਼ੀ ਸਾਹ ਦਾ,
ਪੱਤਝੜ ਨੂੰ ਇਕ ਜਾਮ ਪਿਆਈਏ!
ਆ ਕਿਸਮਤ ਦੀ ਟਾਹਣੀ ਉਤੋਂ,
ਅਕਲਾਂ ਦਾ ਅਜ ਕਾਗ ਉਡਾਈਏ!
ਆ ਅਜ ਖ਼ੁਸ਼ੀ ਮਤੇਈ ਮਾਂ ਦੇ,
ਪੈਰੀਂ ਆਪਣੇ ਸੀਸ ਨਿਵਾਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!

ਆ ਸੱਜਣਾ ਅਜ ਮਹਿਕਾਂ ਕੋਲੋਂ,
ਮਾਲੀ ਕੋਈ ਜ਼ਿਬ੍ਹਾ ਕਰਾਈਏ!
ਆ ਪੁੰਨਿਆ ਦੀ ਰਾਤੇ ਰੋਂਦੀ,
ਚਕਵੀ ਕੋਈ ਮਾਰ ਮੁਕਾਈਏ!
ਆ ਉਮਰਾ ਦੀ ਚਾਦਰ ਉੱਤੇ,
ਫੁੱਲ ਫੇਰਵੇਂ ਗ਼ਮ ਦੇ ਪਾਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!

ਆ ਸੱਜਣਾ ਹਰ ਰਾਹ ਦੇ ਮੱਥੇ,
ਪੈੜਾਂ ਦੀ ਅਜ ਦੇਣੀ ਲਾਈਏ,
ਹਰ ਰਾਹੀ ਦੇ ਨੈਣਾਂ ਦੇ ਵਿਚ,
ਚੁਟਕੀ ਚੁਟਕੀ ਚਾਨਣ ਪਾਈਏ!
ਹਰ ਮੰਜ਼ਲ ਦੇ ਪੈਰਾਂ ਦੇ ਵਿਚ,
ਸੂਲਾਂ ਦੀ ਪੰਜੇਬ ਪੁਆਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!

ਆ ਸੱਜਣਾ ਅੱਜ ਦਿਲ ਦੇ ਵਿਚ,
ਬਿਰਹੋਂ ਦੀ ਇਕ ਬੀਜ ਬਿਜਾਈਏ,
ਛਿੰਦੀਆਂ ਪੀੜਾਂ ਲਾਡਲੀਆਂ ਦੇ,
ਆ ਯਾਦਾਂ ਤੋਂ ਸੀਸ ਗੁੰਦਾਈਏ!
ਆ ਸੱਜਣਾ ਅੱਜ ਦਿਲ ਦੀ ਸੇਜੇ,
ਮੋਈਆਂ ਕਲੀਆਂ ਭੁੰਜੇ ਲਾਹੀਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!

ਆ ਸੱਜਣਾ ਅਜ ਗੀਤਾਂ ਕੋਲੋਂ,
ਪੀੜ ਕੰਜਕ ਦੇ ਪੈਰ ਧੁਆਈਏ!
ਆ ਅਜ ਕੰਡਿਆਂ ਦੇ ਕੰਨ ਵਿੱਨ੍ਹੀਏ,
ਵਿਚ ਫੁੱਲਾਂ ਦੀਆਂ ਨੱਤੀਆਂ ਪਾਈਏ!
ਆ ਨੱਚੀਏ ਕੋਈ ਨਾਚ ਅਲੌਕਿਕ,
ਸਾਹਾਂ ਦੀ ਮਿਰਦੰਗ ਬਜਾਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!

ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!
ਆ ਹੋਠਾਂ ਦੀ ਸੰਘਣੀ ਛਾਵੇਂ,
ਸੋਹਲ ਮੁਸਕੜੀ ਬਣ ਸੌਂ ਜਾਈਏ!
ਆ ਨੈਣਾਂ ਦੇ ਨੀਲ ਸਰਾਂ ਚੋਂ,
ਚੁਗ ਚੁਗ ਮਹਿੰਗੇ ਮੋਤੀ ਖਾਈਏ!
ਆ ਸੱਜਣਾ ਤਕਦੀਰ ਦੇ ਬਾਗੀਂ,
ਕੱਚੀਆਂ ਕਿਰਨਾਂ ਪੈਲੀਂ ਪਾਈਏ!
oooo

## ਗੀਤ

ਅੱਧੀ ਰਾਤੀਂ ਪੌਣਾਂ ਵਿਚ,
ਉੱਗੀਆਂ ਨੀ ਮਹਿਕਾਂ ਮਾਏ,
ਮਹਿਕਾਂ ਵਿਚ ਉੱਗੀਆਂ ਸ਼ੁਆਵਾ!
ਦੇਵੀਂ ਨੀ ਮਾਏ ਮੇਰਾ–
ਚੰਨਣੇ ਦਾ ਗੋਡਨੂੰ,
ਮਹਿਕਾਂ ਨੂੰ ਮੈਂ ਗੋਡਨੇ ਥੀਂ ਜਾਵਾਂ!

ਦੇਵੀਂ ਨਾ ਮਾਏ ਪਰ–
ਚੰਨਣੇ ਦਾ ਗੋਡਨੂੰ,
ਟੁੱਕੀਆਂ ਨਾ ਜਾਣ ਸ਼ੁਆਵਾਂ!
ਦੇਵੀਂ ਨੀ ਮਾਏ ਮੈਨੂੰ–
ਸੂਈ ਕੋਈ ਮਹੀਨ ਜੇਹੀ,
ਪੋਲੇ ਪੋਲੇ ਕਿਰਨਾਂ ਗੁਡਾਵਾਂ!

ਦੇਵੀ ਨੀ ਮਾਏ ਮੇਰੇ–
ਨੈਣਾਂ ਦੀਆਂ ਸਿੱਪੀਆਂ,
ਕੋਸਾ ਕੋਸਾ ਨੀਰ ਪਿਆਵਾਂ!
ਕੋਸਾ ਕੋਸਾ ਨੀਰ–
ਨਾ ਪਾਈਂ ਮੁੱਢ ਰਾਤੜੀ ਦੇ,
ਸੁੱਕ ਨਾ ਨੀ ਜਾਣ ਸ਼ੁਆਵਾਂ!

ਦੇਵੀਂ ਨੀ ਚੁਲੀ ਭਰ–
ਗੰਗਾ ਜਲ ਸੁੱਚੜਾ,
ਇਕ ਬੁੱਕ ਸੰਘਣੀਆਂ ਛਾਵਾਂ!
ਦੇਵੀਂ ਨੀ ਛੱਟਾ ਇਕ–
ਮਿੱਠੀ ਮਿੱਠੀ ਬਾਤੜੀ ਦਾ,
ਇਕ ਘੁੱਟ ਠੰਢੀਆਂ ਹਵਾਵਾਂ!

ਦੇਵੀਂ ਨੀ ਨਿੱਕੇ ਨਿੱਕੇ–
ਛੰਜ ਫੁੱਲ ਪੱਤੀਆਂ ਦੇ,
ਚਾਨਣੀ ਦਾ ਬੋਹਲ ਛਟਾਵਾਂ!
ਦੇਵੀਂ ਨੀ ਖੰਭ ਮੈਨੂੰ–
ਪੀਲੀ ਪੀਲੀ ਤਿਤਲੀ ਦੇ,
ਖੰਭਾਂ ਦੀ ਮੈਂ ਛਾਨਣੀ ਬਨਾਵਾਂ!

ਅੱਧੀ ਅੱਧੀ ਰਾਤੀਂ ਚੁਣਾਂ–
ਤਾਰਿਆਂ ਦੇ ਕੋਰੜੂ ਨੀ,
ਛੱਟ ਕੇ ਪਟਾਰੀ ਵਿਚ ਪਾਵਾਂ!

ਦੇਵੀਂ ਨੀ ਮਾਏ ਮੇਰੀ–
ਜਿੰਦੜੀ ਦਾ ਟੋਕਰੂ,
ਚੰਨ ਦੀ ਮੈਂ ਮੰਜਰੀ ਲਿਆਵਾਂ!

ਚੰਨ ਦੀ ਮੈਂ ਮੰਜਰੀ ਨੂੰ–
ਘੋਲਾਂ ਵਿਚ ਪਾਣੀਆਂ ਦੇ,
ਮੱਥੇ ਦੀਆਂ ਕਾਲਖ਼ਾਂ ਨੁਹਾਵਾਂ!
ਕਾਲੀ ਕਾਲੀ ਬੱਦਲੀ ਦੇ–
ਕਾਲੇ ਕਾਲੇ ਕੇਸਾਂ ਵਿਚ,
ਚੰਨ ਦਾ ਮੈਂ ਚੌਂਕ ਗੁੰਦਾਵਾਂ!
ਗਗਨਾਂ ਦੀ ਸੂਹੀ ਬਿੰਬ–
ਅੱਧੋਰਾਣੀ ਚੁੰਨੜੀ ਤੇ,
ਤਾਰਿਆਂ ਦਾ ਬਾਗ਼ ਕਢਾਂਵਾਂ!

ਅੱਧੀ ਰਾਤੀਂ ਪੌਣਾਂ ਵਿਚ–
ਉੱਗੀਆਂ ਨੀ ਮਹਿਕਾਂ ਮਾਏ,
ਮਹਿਕਾਂ ਵਿਚ ਉੱਗੀਆਂ ਸ਼ੁਆਵਾਂ!
ਦੇਵੀਂ ਨੀ ਮਾਏ ਮੇਰਾ–
ਚੰਨਣੇ ਦਾ ਗੋਡਨੂੰ,
ਮਹਿਕਾਂ ਨੂੰ ਮੈਂ ਗੋਡਨੇ ਥੀਂ ਜਾਵਾਂ!

oooo

## ਰੋਜੜੇ

ਤੇਰੀ ਯਾਦ ਅਸਾਨੂੰ ਮਣਸ ਕੇ,
ਕੁੜ ਪੀੜਾਂ ਕਰ ਗਈ ਦਾਨ ਵੇ!
ਸਾਡੇ ਗੀਤਾਂ ਰੱਖੇ ਰੋਜੜੇ–
ਨਾ ਪੀਵਣ ਨਾ ਕੁਝ ਖਾਣ ਵੇ!

ਮੇਰੇ ਲੇਖਾਂ ਦੀ ਬਾਂਹ ਵੇਖਿਓ,
ਕੋਈ ਸੱਦਿਓ ਅਜ ਲੁਕਮਾਨ ਵੇ!
ਇਕ ਜੁਗੜਾ ਹੋਇਆ ਅੱਥਰੇ,
ਨਿੱਤ ਮਾੜੇ ਹੁੰਦੇ ਜਾਣ ਵੇ!

ਮੈਂ ਭਰ ਭਰ ਦਿਆਂ ਕਟੋਰੜੇ,
ਬੁਲ੍ਹ ਚੱਖਣ ਨਾ ਮੁਸਕਾਣ ਵੇ!
ਮੇਰੇ ਦੀਦੇ ਅਜ ਬਦੀਦੜੇ,
ਪਏ ਨੀਂਦਾਂ ਤੋਂ ਸ਼ਰਮਾਣ ਵੇ!

ਅਸਾਂ ਗ਼ਮ ਦੀਆਂ ਦੇਗ਼ਾਂ ਚਾੜ੍ਹੀਆਂ,
ਅਜ ਕੱਢ ਬਿਰਹੋਂ ਦੇ ਡਾਨ੍ਹ ਵੇ!
ਅਜ ਸੱਦੋ ਸਾਕ ਸਕੀਰੀਆਂ,
ਕਰੋ ਧਾਮਾਂ ਕੁੱਲ ਜਹਾਨ ਵੇ।

ਤੇਰੀ ਯਾਦ ਅਸਾ ਨੂੰ ਮਣਸ ਕੇ,
ਕੁਝ ਹੰਝੂ ਕਰ ਗਈ ਦਾਨ ਵੇ!
ਅਜ ਪਿੱਟ ਪਿੱਟ ਹੋਇਆ ਨੀਲੜਾ,
ਸਾਡੇ ਨੈਣਾਂ ਦਾ ਅਸਮਾਨ ਵੇ!

ਸਾਡਾ ਇਸ਼ਕ ਕੁਆਰਾ ਮਰ ਗਿਆ,
ਕੋਈ ਲੈ ਗਿਆ ਕੱਢ ਮਸਾਣ ਵੇ!
ਸਾਡੇ ਨੈਣ ਤੇਰੀ ਅਜ ਦੀਦ ਦੀ,
ਪਏ ਕਿਰਿਆ ਕਰਮ ਕਰਾਣ ਵੇ!

ਸਾਨੂੰ ਦਿੱਤੇ ਹਿਜਰ ਤਵੀਤੜੇ,
ਤੇਰੀ ਫ਼ੁਰਕਤ ਦੇ ਸੁਲਤਾਨ ਵੇ!
ਅਜ ਪ੍ਰੀਤ ਨਗਰ ਦੇ ਸੌਰੀਏ,
ਸਾਨੂੰ ਚੌਕੀ ਬੈਠ ਖਿਡਾਣ ਵੇ!

ਅਜ ਪੌਣਾਂ ਪਿੱਟਣ ਤਾਜੀਏ,
ਅਜ ਰੁੱਤਾਂ ਪੜ੍ਹਣ ਕੁਰਾਨ ਵੇ!
ਅਜ ਪੀ ਪੀ ਜੇਠ ਤਪੰਦੜਾ,
ਹੋਇਆ ਫੁੱਲਾਂ ਨੂੰ ਯਰਕਾਨ ਵੇ!

ਤੇਰੀ ਯਾਦ ਅਸਾਨੂੰ ਮਾਣਸ ਕੇ,
ਕੁਝ ਹੌਕੇ ਕਰ ਗਈ ਦਾਨ ਵੇ!
ਅਜ ਸੌਕਣ ਦੁਨੀਆਂ ਮੈਂਡੜੀ,
ਮੈਨੂੰ ਆਈ ਕਲੀਰੇ ਪਾਣ ਵੇ!

ਅਜ ਖਾਵੇ ਧੌਂਫ਼ ਕਲੇਜੜਾ,
ਮੇਰੀ ਹਿੱਕ ਤੇ ਪੈਣ ਵਦਾਨ ਵੇ!
ਅਜ ਖੁੰਢੀ ਖੁਰਪੀ ਸਿਦਕ ਦੀ,
ਮੈਥੋਂ ਆਈ ਧਰਮ ਚੰਡਾਣ ਵੇ!

ਅਸਾਂ ਖੇਡੀ ਖੇਡ ਪਿਆਰ ਦੀ,
ਆਇਆ ਵੇਖਣ ਕੁੱਲ ਜਹਾਨ ਵੇ,
ਸਾਨੂੰ ਮੀਦੀ ਹੁੰਦਿਆਂ ਸੰਦਿਆਂ,
ਸਭ ਫਾਡੀ ਆਖ ਬੁਲਾਣ ਵੇ!
ਅਜ ਬਣੇ ਪਰਾਲੀ ਹਾਣੀਆ,
ਮੇਰੇ ਦਿਲ ਦੇ ਪੱਲਰੇ ਧਾਨ ਵੇ!
ਮੇਰੇ ਸਾਂਹ ਦੀ ਕੂਲੀ ਮੁਰਕ ਚੋਂ,
ਅਜ ਆਵੇ ਮੈਨੂੰ ਛਾਣ੍ਹ ਵੇ!

ਤੇਰੀ ਯਾਦ ਅਸਾਨੂੰ ਮਣਸ ਕੇ,
ਕੁਝ ਸੂਲਾਂ ਕਰ ਗਈ ਦਾਨ ਵੇ!
ਅਜ ਫੁੱਲਾਂ ਦੇ ਘਰ ਮਹਿਕ ਦੀ,
ਆਈ ਦੂਰੋਂ ਚੱਲ ਮਕਾਣ ਵੇ!
ਸਾਡੇ ਵਿਹੜੇ ਪੱਤ੍ਰ ਅੰਬ ਦੇ,
ਗਏ ਟੰਗ ਮਰਾਸੀ ਆਣ ਵੇ!
ਕਾਗ਼ਜ਼ ਦੇ ਤੋਤੇ ਲਾ ਗਏ–
ਮੇਰੀ ਅਰਥੀ ਨੂੰ ਤਰਖਾਣ ਵੇ!
ਤੇਰੇ ਮੋਹ ਦੇ ਲਾਲ ਗੁਲਾਬ ਦੀ,
ਆਏ ਮੰਜਰੀ ਭੌਰ ਚੁਰਾਣ ਵੇ!
ਸਾਡੇ ਸੁੱਤੇ ਮਾਲੀ ਆਸ ਦੇ,
ਅਜ ਕੋਰੀ ਚਾਦਰ ਤਾਣ ਵੇ!
ਮੇਰੇ ਦਿਲ ਦੇ ਮਾਨ ਸਰੋਵਰ!–
ਵਿਚ ਬੈਠੇ ਹੰਸ ਪਰਾਣ ਵੇ!
ਤੇਰਾ ਬਿਰਹਾ ਲਾ ਲਾ ਤੌਂੜੀਆਂ,
ਆਏ ਮੁੜ ਮੁੜ ਰੋਜ਼ ਉਡਾਣ ਵੇ!
0000

## ਸਵਾਗਤ

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂਜ
ਹੋਰ ਗੂਹੜੀ ਹੋ ਗਈ ਹੈ,
ਮੇਰਿਆਂ ਬੋਹੜਾਂ ਦੀ ਛਾਂ!
ਖਾ ਰਹੇ ਨੇ ਚੂਰੀਆਂ,
ਅਜ ਮੇਰਿਆਂ ਮਹਿਲਾਂ ਦੇ ਕਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਆਲ੍ਹਣਾ ਮੇਰੇ ਦਿਲ 'ਚ ਖੁਸ਼ੀਆਂ,
ਪਾਣ ਦੀ ਕੀਤੀ ਹੈ ਹਾਂ!
ਤੇਰੇ ਨਾਂ ਤੇ ਪੈ ਗਏ ਨੇ,
ਮੇਰਿਆਂ ਰਾਹਾਂ ਦੇ ਨਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਪੌਣ ਦੇ ਹੋਠਾਂ ਤੇ ਅਜ ਹੈ,
ਮਹਿਕ ਨੇ ਪਾਈ ਸਰਾਂ!
ਟੁਰਦਾ ਟੁਰਦਾ ਰੁਕ ਗਿਆ ਹੈ,
ਵੇਖ ਕੇ ਤੈਨੂੰ ਸਮਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਲੈ ਲਈ ਕਲੀਆਂ ਨੇ-
ਭੌਰਾਂ ਨਾਲ ਅਜ ਚੌਥੀ ਹੈ ਲਾਂ!

ਤੇਰੀ ਹਰ ਇਕ ਪੈੜ ਤੇ,
ਹੈ ਤਿਤਲੀਆਂ ਰੱਖੀ ਜ਼ਬਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਆ ਤੇਰੇ ਪੈਰਾਂ 'ਚ ਪੁੱਗੇ-
ਸਫ਼ਰ ਦੀ ਮਹਿੰਦੀ ਲਗਾਂ!
ਆ ਤੇਰੇ ਨੈਣਾਂ ਨੂੰ ਮਿੱਠੇ-
ਸੁਪਨਿਆਂ ਦੀ ਪਿਉਂਦ ਲਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਵਰਤ ਰੱਖੇਗੀ ਨਿਰਾਹਾਰੀ,
ਮੇਰੀ ਪੀੜਾਂ ਦਦੀ ਮਾਂ!
ਆਉਣਗੇ ਖ਼ੁਸ਼ੀਆਂ ਦੇ ਖ਼ਤ,
ਅਜ ਮੇਰਿਆਂ ਗੀਤਾਂ ਦੇ ਨਾਂ!
ਹੈਂ ਤੂੰ ਆਈ ਮੇਰੇ ਗਰਾਂ!
ਹੈਂ ਤੂੰ ਆਈ ਮੇਰੇ ਗਰਾਂ!

ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!
ਹੋਰ ਗੂਹੜੀ ਹੋ ਗਈ ਹੈ,
ਮੇਰਿਆਂ ਬੋਹੜਾਂ ਦੀ ਛਾਂ!
ਖਾ ਰਹੇ ਨੇ ਚੂਰੀਆਂ,
ਅਜ ਮੇਰਿਆਂ ਮਹਿਲਾਂ ਦੇ ਕਾਂ!
ਹੈਂ ਤੂੰ ਆਈ ਮੇਰੇ ਗਰਾਂ,
ਹੈਂ ਤੂੰ ਆਈ ਮੇਰੇ ਗਰਾਂ!

oooo

## ਸ਼ੀਸ਼ੋ

ਏਕਮ ਦਾ ਚੰਨ ਵੇਖ ਰਿਹਾ ਸੀ,
ਬਹਿ ਝੰਗੀਆਂ ਦੇ ਉਹਲੇ!
ਸ਼ੀਸ਼ੋ ਟੁਰੀ ਜਾਏ ਸੰਗ ਸਖ਼ੀਆਂ,
ਪੈਰ ਧਰੇਂਦੀ ਪੋਲੇ!

ਟੋਰ ਉਹਦੀ ਜਿਉਂ ਪੈਲਾਂ ਪਾਉਂਦੇ,
ਟੁਰਣ ਕਬੂਤਰ ਗੋਲੇ!
ਜ਼ਖ਼ਮੀ ਹੋਣ ਕੁਮਰੀਆਂ ਕੋਇਲਾਂ,
ਜੋ ਮੁੱਖੋਂ ਕੁਝ ਬੋਲ!

ਲੱਖਾਂ ਹੰਸ ਮਰੀਵਣ ਗਸ਼ ਖਾ,
ਜੇ ਹੰਝੂ ਇਕ ਡੋਹਲੇ!
ਉੱਡਣ ਮਾਰ ਉਡਾਰੀ ਬਗਲੇ,
ਜੇ ਵਾਲਾ ਥੀਂ ਖੋਹਲੇ!

ਪੈ ਜਾਏ ਡੋਲ ਹਵਾਵਾਂ ਤਾਈਂ,
ਜੇ ਪੱਖੀ ਫੜ ਝੋਲੇ!
ਡੁੱਬ ਮਰੀਵਣ ਸੌਂਹ ਥੀਂ ਤਾਰੇ,
ਮੁੱਖ ਦੇ ਵੇਖ ਤਤੋਲੇ!

ਚੰਨ ਦੂਜ ਦਾ ਵੇਖ ਰਿਹਾ ਸੀ,
ਵਿਹੜੇ ਵਿਚ ਫਲਾਹੀ!
ਸ਼ੀਸ਼ੋ ਸ਼ੀਸ਼ਿਆਂ ਵਾਲੀ ਰੰਗਲੀ–
ਥੱਲੇ ਚਰਖੀ ਡਾਹੀ!

ਕੋਹ ਕੋਹ ਲੰਮੀਆਂ ਤੰਦਾਂ ਕੱਢਦੀ,
ਚਾ ਚੰਦਨ ਦੀ ਬਾਹੀ!
ਪੂਣੀਆਂ ਈਕਣ ਕੱਢੇ ਬੂੰਬਲ,
ਜਿਉਂ ਸਾਵਣ ਵਿਚ ਕਾਹੀ!

ਹੇਕ ਸਮੁੰਦਰੀ ਪੌਣਾਂ ਵਰਗੀ,
ਕੋਇਲਾਂ ਦੇਣ ਨਾ ਡਾਹੀ!
ਰੰਗ ਜਿਵੇਂ ਕੇਸੂ ਦੀ ਮੰਜਰੀ,
ਨੂਰੀ ਮੁੱਖ ਅਲਾਹੀ!

ਵਾਲ ਜਿਵੇਂ ਚਾਨਣ ਦੀਆਂ ਨਦੀਆਂ,
ਰੇਸ਼ਮ ਦੇਣ ਗਵਾਹੀ!
ਨੈਣ ਕੁੜੀ ਦੇ ਨੀਲੇ ਜੀਕਣ,
ਫੁੱਲ ਅਲਸੀ ਦੇ ਆਹੀ!

ਚੰਨ ਤੀਜ ਦਾ ਵੇਖ ਰਿਹਾ ਸੀ,
ਸ਼ੀਸ਼ੋ ਨਦੀਏ ਨ੍ਹਾਉਂਦੀ!
ਭਰ ਭਰ ਚੁਲੀਆਂ ਧੋਂਦੀ ਮੁਖੜਾ,
ਸਤਿਗੁਰ ਨਾਮ ਧਿਆਉਂਦੀ!
ਅਕਸ ਪਿਆ ਵਿਚ ਨਿੱਤਰੇ ਪਾਣੀ,
ਆਪ ਵੇਖ ਸ਼ਰਮਾਉਂਦੀ!
ਸੜ ਸੜ ਜਾਏ ਨਾਜ਼ੁਕ ਪੋਟੇ,
ਜਿਸ ਅੰਗ ਹੱਥ ਛੁਹਾਉਂਦੀ!

ਸੁੱਤੇ ਵੇਖ ਨਦੀ ਵਿਚ ਚਾਨਣ,
ਰੂਹ ਉਹਦੀ ਕੁਰਲਾਂਦੀ!
ਮਾਰ ਉਡਾਰੀ ਲੰਮੀ ਸਾਰੀ,
ਅਰਸ਼ੀਂ ਉੱਡਣਾਂ ਚਾਹੁੰਦੀ!

ਮਹਿਕਾਂ ਵਰਗਾ ਸੁਪਨਾ ਉਣਦੀ,
ਝੂਮ ਗਲੇ ਵਿਚ ਪਾਉਂਦੀ!
ਸੁਪਨੇ ਪੈਰੀਂ ਝਾਂਜਰ ਪਾ ਕੇ,
ਤਾੜੀ ਮਾਰ ਉਡਾਉਂਦੀ!

ਚੰਨ ਚੌਥ ਦਾ ਵੇਖ ਰਿਹਾ ਸੀ,
ਖੜਿਆ ਵਾਂਗ ਡਰਾਵੇ!
ਸ਼ੀਸ਼ੋ ਦਾ ਪਿਉ ਖੇਤਾਂ ਦੇ ਵਿਚ,
ਉੱਗਿਆ ਨਜ਼ਰੀਂ ਆਵੇ!

ਤੋੜ ਉਫ਼ਕ ਤੱਕ ਝੂਮ ਰਹੇ ਸਨ,
ਟਾਂਡੇ ਸਾਵੇ ਸਾਵੇ!
ਹਰ ਸੂ ਨੱਚੇ ਫ਼ਸਲ ਸਿਊਲਾਂ,
ਲੈ ਵਿਚ ਧਰਤ ਕਲਾਵੇ!

ਸ਼ੀਸ਼ੋ ਦਾ ਪਿਉ ਡਰਦਾ ਕਿਧਰੇ,
ਮਾਲਿਕ ਨਾ ਆ ਜਾਵੇ!
ਪਲ ਪਲ ਮਗਰੋਂ ਮਾਰੇ ਚਾਂਗਰ,
ਬੈਠੇ ਖੜਕ ਉਡਾਵੇ!

ਰਾਤ ਦਿਨੇ ਦੀ ਰਾਖੀ ਬਦਲੇ,
ਟੁੱਕਰ ਚਾਰ ਕਮਾਵੇ!
ਅੱਧੀ ਰਾਤ ਹੋਈ ਪਰ ਜਾਗੇ,
ਡਰ ਰੋਜ਼ੀ ਦਾ ਖਾਵੇ!

ਪੰਦਮ ਦਾ ਚੰਨ ਵੇਖ ਰਿਹਾ ਸੀ,
ਆਥਣ ਵੇਲਾ ਹੋਇਆ!
ਲਹਿੰਦੇ ਦੇ ਪੱਤਨਾਂ ਦਾ ਅੰਬਰ,
ਲਾਲ ਕਿਰਮਚੀ ਹੋਇਆ!
ਗਗਨਾਂ ਦੇ ਵਿਚ ਕੋਈ ਕੋਈ ਤਾਰਾ,
ਜਾਪੇ ਮੋਇਆ ਮੋਇਆ!
ਸ਼ੋਸ਼ੋ ਦੀ ਮਾਂ ਰੰਗੋ ਲਾਖੀ,
ਜਿਉਂ ਕਣਕਾਂ ਵਿਚ ਕੋਇਆ!
ਟੋਰ ਉਹਦੀ ਜਿਉਂ ਹੋਏ ਨਵੇਰਾ,
ਬਲਦ ਭਰਾਨੇ ਜੋਇਆ!
ਨੈਣ ਉਹਦੇ ਬਰਸਾਤੀ ਪਾਣੀ-
ਦਾ ਜਿਉਂ ਹੋਵੇ ਟੋਇਆ!
ਵਾਲ ਜਿਵੇਂ ਕੋਈ ਚੂਧੀ ਬੱਦਲ,
ਸਰੂਆਂ ਉਹਲੇ ਹੋਇਆ!
ਸ਼ੀਸ਼ੋ ਦੀ ਮਾਂ ਵੇਖ ਵਿਚਾਰੀ,
ਚੰਨ ਬੜਾ ਹੀ ਰੋਇਆ!

ਚੰਨ ਛਟੀ ਦਾ ਵੇਖ ਰਿਹਾ ਸੀ,
ਸ਼ੀਸ਼ੋ ਢਾਕੇ ਚਾਈ!
ਘੜਾ ਗੁਲਾਬੀ ਗ਼ਲ ਗ਼ਲ ਭਰਿਆ,
ਲੈ ਖੂਹੇ ਤੇ ਆਈ!
ਖੜਿਆ ਵੇਖ ਬੀਹੀ ਵਿਚ ਮਾਲਿਕ-
ਖ਼ੇਤਾਂ ਦਾ ਸ਼ਰਮਾਈ!
ਡਰੀ ਡਰਾਈ ਤੇ ਘਬਰਾਈ,
ਲੰਘ ਗਈ ਊਂਧੀ ਪਾਈ!

ਮਟਕ ਚਾਨਣੇ ਵਾਕਣ ਉਸਦੀ,
ਜਾਨ ਲਬਾਂ ਤੇ ਆਈ!
ਲੋ ਵਗਦੀ ਉਹਦੀ ਰੂਹ ਥੀਂ ਜਾਪੇ,
ਲੱਭੇ ਕਿਰਨ ਨਾ ਕਾਈ!
ਜਿਸ ਪਲ ਪੁੱਟਿਆ ਪੈਰ ਘਰੇ ਥੀਂ,
ਉਸ ਪਲ ਥੀਂ ਪਛਤਾਈ!
ਸਾਰੀ ਰੈਣ ਨਿਮਾਣੀ ਸ਼ੀਸ਼ੋ,
ਪਾਸੇ ਪਰਤ ਵਿਹਾਈ!

ਸਤਵੀਂ ਦਾ ਚੰਨ ਵੇਖ ਰਿਹਾ ਸੀ,
ਚੁਪ ਚੁਪੀਤੇ ਖੜਿਆ!
ਪਿੰਡ ਦਾ ਮਾਲਿਕ ਚੂਰ ਨਸ਼ੇ ਵਿਚ,
ਵੇਖ ਬੜਾ ਹੀ ਡਰਿਆ!

ਇਕ ਹੱਥ ਸਾਂਭ ਬੱਕੀ ਦੀਆਂ ਬਾਂਗਾ,
ਇਕ ਹੱਥ ਹੱਨੇ ਧਰਿਆ!
ਕੰਨੀ ਉਹਦੇ ਨੱਤੀਆਂ ਲਿਸ਼ਕਣ,
ਮੁਖ ਤੇ ਸੂਰਜ ਚੜ੍ਹਿਆ!
ਉਮਰੋਂ ਅਧਖੜ ਰੰਗ ਪਿਆਜ਼ੀ,
ਸਿਰ 'ਤੇ ਸਾਫ਼ਾ ਹਰਿਆ!
ਅੱਡੀ ਮਾਰ ਬੱਕੀ ਦੀ ਕੁੱਖੇ,
ਜਾ ਖੇਤਾਂ ਵਿਚ ਵੜਿਆ!
ਸ਼ੀਸ਼ੋ ਦਾ ਪਿਉ ਮਾਲਿਕ ਸਾਹਵੇਂ,
ਊਂਧੀ ਪਾਈ ਖੜਿਆ!
ਵੇਖ ਰਿਹਾ ਸੀ ਲਿਸ਼ ਲਿਸ਼ ਕਰਦਾ,
ਹਾਰ ਤਲੀ ਤੇ ਧਰਿਆ!
ਚੰਨ ਅਸ਼ਟਮੀ ਦੇ ਨੇ ਤੱਕਿਆ,
ਸ਼ੀਸ਼ੋ ਭੌਂ ਤੇ ਲੇਟੀ!
ਚਿੱਟੀ ਦੁਧ ਮਰਮਰੀ ਚਿੱਪਰ,
ਚਾਨਣ ਵਿਚ ਵਲ੍ਹੇਟੀ!
ਸਾਹਵਾਂ ਦੇ ਵਿੱਚ ਵਿਲ੍ਹੇ ਕਥੂਰੀ,
ਦੂਰੋਂ ਆਣ ਉਚੇਚੀ!
ਸੁੱਤੀ ਘੂਕ ਲਵੇ ਪਈ ਸੁਫ਼ਨੇ,
ਚੰਨ ਰਿਸ਼ਮਾਂ ਦੀ ਬੇਟੀ!

ਸੁਫ਼ਨੇ ਦੇ ਵਿਚ ਸ਼ੀਸ਼ੋ ਨੇ,
ਖ਼ੁਦ ਸ਼ੀਸ਼ੋ ਮੋਈ ਵੇਖੀ!
ਡਿੱਠਾ ਕੁਲ ਗਰਾਂ ਉਸ ਸੜਦਾ,
ਸੁੱਕੀ ਸਾਰੀ ਖੇਤੀ!
ਸ਼ੀਸ਼ੋ ਦੇ ਪਿਉ ਮੋਈ ਸ਼ੀਸ਼ੋ,
ਕੱਫ਼ਨ ਬਦਲੇ ਵੇਚੀ!
ਸ਼ੀਸ਼ੋ ਵੇਖ ਕਲਿਹਣਾ ਸੁਫ਼ਨਾ,
ਝੱਬਦੀ ਉੱਠ ਖਲੋਤੀ!

ਨੌਵੀਂ ਦਾ ਚੰਨ ਵੇਖ ਰਿਹਾ ਸੀ,
ਸ਼ੀਸ਼ੋ ਤੇ ਇਕ ਸਾਇਆ!
ਸ਼ੀਸ਼ੋ ਸੰਗ ਟੁਰੀ ਦਾ–
ਅੱਧੀ ਰਾਤ ਨਦੀ ਤੇ ਆਇਆ।

ਨਦੀਏ ਗਲ ਗਲ ਚਾਨਣ ਵਗਦਾ,
ਹੜ੍ਹ ਚਾਨਣ ਦਾ ਆਇਆ।
ਚੀਰ ਨਦੀ ਦੇ ਚਾਨਣ ਲੰਘ ਗਏ,
ਸ਼ੀਸ਼ੋ ਤੇ ਉਹ ਸਾਇਆ।

ਬਾਂ ਬਾਂ ਕਰਦਾ ਸੰਘਣਾ ਬੇਲਾ,
ਵਿਚ ਕਿਸੇ ਮਹਿਲ ਪੁਆਇਆ !
ਸ਼ੀਸ਼ੋ ਪੈਰ ਜਾਂ ਧਰਿਆ ਮਹਿਲੀਂ,
ਕੁਝ ਬੇਲਾ ਕੁਰਲਾਇਆ !
ਚੰਨ ਮਹਿਲਾਂ ਥੀਂ ਮਾਰੇ ਟੱਕਰਾਂ,
ਪਰ ਕੁਝ ਨਜ਼ਰ ਨਾ ਆਇਆ !
ਸਾਰੀ ਰਾਤ ਰਿਹਾ ਚੰਨ ਰੋਂਦਾ,
ਭੁੱਖਾ ਤੇ ਤਿਰਹਾਇਆ !

ਦਸਵੀਂ ਦਾ ਚੰਨ ਅੰਬਰਾਂ ਦੇ ਵਿਚ,
ਵੱਗ ਬੱਦਲਾਂ ਦੇ ਚਾਰੇ।
ਰੁੱਕ ਰੁੱਕ ਝੱਲਾ ਪਾਈ ਜਾਵੇ,
ਮਗਰੀ ਦੇ ਵਿਚ ਤਾਰੇ।
ਕੋਹ ਕੋਹ ਲੰਮੇ ਸ਼ੀਸ਼ੋ ਗਲ ਵਿਚ,
ਮੁਸ਼ਕੀ ਵਾਲ ਖਿਲਾਰੇ !
ਲੈ ਲੈ ਜਾਣ ਸੁਨੇਹੇ ਉਹਦੇ,
ਪੌਣਾਂ ਦੇ ਹਰਕਾਰੇ।
ਚੰਨ ਵਿਚਾਰਾ ਮਹਿਲਾਂ ਵੱਲੇ,
ਡਰਦਾ ਝਾਤ ਨਾ ਮਾਰੇ !
ਮਹਿਲੀਂ ਬੈਠੇ ਪੀਵਣ ਮਧਰਾਂ,
ਮਾਲਿਕ ਨਾਲ ਮੁਜ਼ਾਰੇ !
ਵਾਂਗ ਪੂਣੀਆਂ ਹੋਏ ਬੱਗੇ,
ਸ਼ੀਸ਼ੋ ਦੇ ਰੁਖ਼ਸਾਰੇ !
ਹਾਸੇ ਦਾ ਫੁਲ ਰਿਹਾ ਨਾ ਕਾਈ,
ਹੋਠਾਂ ਦੀ ਕਚਨਾਰੇ !

ਚੰਨ ਇਕਾਦਸ਼ ਦੇ ਨੇ ਤੱਕਿਆ,
ਸ਼ੀਸ਼ੋ ਵਾਂਗ ਸ਼ੁਦੈਣਾਂ।
ਨੰਗੀ ਅਲਫ ਫਿਰੇ ਵਿਚ ਮਹਿਲਾਂ,
ਜਿਵੇਂ ਸੁਣੀਵਲ ਡੈਣਾਂ।
ਮੁਖ ਤੇ ਹਲਦੀ ਦਾ ਲੇ ਚੜ੍ਹਿਆ,
ਅੱਗ ਬਲੇ ਵਿਚ ਨੈਣਾਂ !
ਪੁਟੇ ਪੈਰ ਤਾਂ ਠੇਡਾ ਲੱਗੇ,
ਔਖਾ ਦਿਸੇ ਬਹਿਣਾ !
ਥੰਮੀਆਂ ਪਕੜ ਖਲੋਵੇ ਚੰਦਰੀ,
ਆਇਆ ਵਕਤ ਕੁਲਹਿਣਾ !
ਮਾਂ ਮਾਂ ਕਰਦੀ ਮਾਰੇ ਡਾਡਾਂ,
ਸਬਕ ਰਏ ਜਿਉ ਮੈਨਾਂ।

ਔਂਖਾ ਜੀਕਣ ਹੋਏ ਪਛਾਨਣ,
ਸੂਰਜ ਚੜ੍ਹੇ ਟਟਹਿਣਾ!
ਸੋਈਓ ਹਾਲ ਹੋਇਆ ਸ਼ੀਸ਼ੋ ਦੀ–
ਦੀ ਸੂਰਤ ਦਾ ਕੀ ਕਹਿਣਾ!

ਚੰਨ ਦੁਆਦਸ਼ ਦੇ ਨੇ ਤੱਕਿਆ,
ਸ਼ੀਸ਼ੋ ਮਹਿਲੀਂ ਸੁੱਤੀ।
ਦਿੱਸੇ ਵਾਂਗ ਚਰ੍ਹੀ ਦੇ ਟਾਂਡੇ,
ਸਵਾ ਮਸਾਤਰ ਉੱਚੀ!
ਪੀਲੀ ਭੂਕ ਹੋਈ ਵੱਤ ਪੋਹਲੀ,
ਨੀਮ ਜੋਗੀਆ ਗੁੱਟੀ!
ਪੌਣ ਵਗੇ ਤਾਂ ਉੱਡ ਜਾਏ ਸ਼ੀਸ਼ੋ,
ਤੋੜ ਤਨਵੇਂ ਟੁੱਟੀ।
ਲਏ ਹਟਕੋਰੇ ਜਾਪਣ ਜੀਕਣ,
ਬਸ ਮੁੱਕੀ ਕਿ ਮੁੱਕੀ!
ਲੰਮੀ ਪਈ ਕਰੀਚੇ ਦੰਦੀਆਂ,
ਲੁੜਛੇ ਹੋ ਹੋ ਪੁੱਠੀ।
ਢਾਈਂ ਮਾਰ ਕੁਰਲਾਏ ਸ਼ੀਸ਼ੋ,
ਜਿਉਂ ਢਾਬੀਂ ਤਰਮੁਚੀ।
ਪਰ ਚੰਨ ਬਾਝੋਂ ਕਿਸੇ ਨਾ ਵੇਖੀ,
ਉਸ ਹੱਡਾਂ ਦੀ ਮੁੱਠੀ।

ਚੰਨ ਤਿਰਦੋਸ਼ ਦੇ ਨੇ ਤੱਕਿਆ,
ਹੋ ਮਹਿਲਾਂ ਦੇ ਨੇੜੇ।
ਪਾਣੀ ਪਾਣੀ ਕਰਦੀ ਸ਼ੀਸ਼ੋ,
ਜੀਭ ਲਬਾਂ ਤੇ ਫੇਰੇ।
ਸ਼ੀਸ਼ੋ ਪਲੰਘੇ ਲੇਟੀ ਹੂੰਘੇ,
ਪੀਲੇ ਹੋਠ ਤਰੇੜੇ।
ਪਲ ਪਲ ਮਗਰੋਂ ਨੀਮ ਗ਼ਸ਼ੀ ਵਿਚ
ਰੱਤੇ ਨੈਣ ਉਘੇੜੇ।
ਹੂ ਹੂ ਕਰਦੀ ਬਿਲ ਬਤੌਰੀ,
ਬੋਲੇ ਬੈਠ ਬਨੇਰੇ!
ਦੂਰ ਗਰਾਂ ਦੀ ਜੂਹ ਵਿਚ ਰੋਵਣ,
ਕੁਤੇ ਚਾਰ ਚੁਫੇਰੇ।
ਸ਼ੀਸ਼ੋ ਵਾਂਗ ਧੁਖੇ ਧੂਨੀ ਦੇ,
ਵਿਚ ਫ਼ੱਕਰਾਂ ਦੇ ਡੇਰੇ।
ਚਾਨਣ ਲਿੱਪੇ ਵਿਹੜੇ ਦੇ ਵਿਚ,
ਬੀ ਹੰਝੂਆਂ ਦੇ ਕੇਰੇ।

ਚੰਨ ਚੌਧਵੀਂ ਦੇ ਨੇ ਤੱਕਿਆ,
ਮਹਿਲਾਂ ਦੇ ਵਿਚ ਗੱਭੇ।
ਨੀਲੇ ਨੈਣਾਂ ਵਾਲੀ ਸ਼ੀਸ਼ੋ,
ਭੁੰਜੇ ਲਾਹੀ ਲੱਗੇ।
ਸ਼ੀਸ਼ੋ ਦੇ ਸਰਹਾਣੇ ਦੀਵਾ,
ਆਟੇ ਦਾ ਇਕ ਜੱਗੇ!
ਲੱਗੇ ਅਧ ਕੁਆਰੀ ਸ਼ੀਸ਼ੋ,
ਜਿਉਂ ਮਰ ਜਾਸੀ ਅੱਜੇ!
ਸ਼ਾਲਾ ਓਸ ਗਰਾਂ ਦੇ ਸੱਭੇ,
ਹੋ ਜਾਣ ਬੁਰਦ ਮੁਰੱਬੇ!
ਕੁਲ ਜ਼ਿਮੀਂ ਜਾਂ ਪੈ ਜਾਏ ਗਿਰਵੀ,
ਜੂਹਾਂ ਸਣੇ ਸਿਹੱਦੇ।
ਸੜ ਜਾਏ ਫ਼ਸਲ ਸਿਫ਼ੇ ਤੇ ਆਈ,
ਬੋਹੜ ਪਿੜਾਂ ਵਿਚ ਲੱਗੇ।
ਜਿਸ ਗਰਾਂ ਵਿਚ ਜ਼ਿੰਦਗੀ ਨਾਲੋਂ,
ਮੱਢਲ ਮਹਿੰਗੀ ਲੱਭੇ।

ਪੁੰਨਿਆ ਦਾ ਚੰਨ ਵੇਖ ਰਿਹਾ ਸੀ,
ਚਾਨਣ ਆਏ ਮਕਾਣੇ!
ਪੌਣਾਂ ਦੇ ਗਲ ਲਗ ਲਗ ਕੇ ਰੋਵਣ,
ਸ਼ੀਸ਼ੋ ਨੂੰ ਮਰ ਜਾਣੇ!
ਅੱਗ ਮਘੇ ਸ਼ੀਸ਼ੋ ਦੀ ਮਲ੍ਹੀਏ,
ਲੋਗੜ ਵਾਂਗ ਪੁਰਾਣੇ।
ਉਠਦਾ ਧੂਆਂ ਬੁੱਲੀਆਂ ਟੇਰੇ,
ਵਾਕਣ ਬਾਲ ਅੰਞਾਣੇ।
ਰੋਦੇਂ ਰਹੇ ਸਿਤਾਰੇ ਅੰਬਰੀਂ,
ਫੂਹੜੀ ਪਾ ਨਿਮਾਣੇ।
ਸਾਰੀ ਰਾਤ ਰਿਹਾ ਚੰਨ ਬੈਠਾ,
ਸ਼ੀਸ਼ੋ ਦੇ ਸਰਹਾਣੇ।
ਸ਼ਾਲਾ ਬਾਂਝ ਮਰੀਵਣ ਮਾਪੇ,
ਢਿੱਡੋਂ ਭੁੱਖੇ ਭਾਣੇ।
ਉਸ ਘਰ ਜੰਮੇ ਨਾ ਕਾਈ ਸ਼ੀਸ਼ੋ,
ਜਿਸ ਘਰ ਹੋਣ ਨਾ ਦਾਣੇ।

oooo

## ਗੀਤ

ਜਿੱਥੇ ਇਤਰਾਂ ਦੇ ਵਗਦੇ ਨੇ ਚੋ,
ਨੀ ਓਥੇ ਮੇਰਾ ਯਾਰ ਵੱਸਦਾ।
ਜਿੱਥੋਂ ਲੰਘਦੀ ਏ ਪੌਣ ਵੀ ਖਲੋ,
ਨੀ ਓਥੇ ਮੇਰਾ ਯਾਰ ਵੱਸਦਾ।

ਨੰਗੇ ਨੰਗੇ ਪੈਰੀਂ ਜਿੱਥੇ ਆਉਣ ਪਰਭਾਤਾਂ,
ਰਿਸ਼ਮਾਂ ਦੀ ਮਹਿੰਦੀ ਪੈਰੀਂ ਲਾਉਣ ਜਿੱਥੇ ਰਾਤਾਂ,
ਜਿੱਥੇ ਚਾਨਣੀ 'ਚ ਨ੍ਹਾਵੇ ਖੁਸ਼ਬੋ,
ਨੀ ਥੇ ਮੇਰਾ ਯਾਰ ਵੱਸਦਾ।

ਜਿੱਥੇ ਹਨ ਮੁੰਗੀਆਂ ਚੰਦਨ ਦੀਆਂ ਝੰਗੀਆਂ,
ਫਿਰਨ ਸ਼ੁਆਵਾਂ ਜਿੱਥੇ ਹੋ ਹੋ ਨੰਗੀਆਂ,
ਜਿੱਥੇ ਦੀਵਿਆਂ ਨੂੰ ਲੱਭਦੀ ਏ ਲੋ,
ਨੀ ਓਥੇ ਮੇਰਾ ਯਾਰ ਵੱਸਦਾ।

ਪਾਣੀਆਂ ਦੇ ਪੱਟਾਂ ਉਤੇ ਸਵੇਂ ਜਿੱਥੇ ਆਥਣ,
ਚੁੰਜੀਆਂ ਮਰੀਵੇ ਜਿੱਥੇ ਮਿਰਗਾਂ ਦਾ ਆਤਣ,
ਜਿੱਥੇ ਬਦੋ ਬਦੀ ਅੱਖ ਪੈਂਦੀ ਰੋ,
ਨੀ ਓਥੇ ਮੇਰਾ ਯਾਰ ਵੱਸਦਾ।

ਭੁੱਖੇ ਭਾਣੇ ਸੌਂਣ ਜਿੱਥੇ ਖੇਤਾਂ ਦੇ ਰਾਣੇ,
ਸੱਜਣਾਂ ਦੇ ਰੰਗ ਜਿਹੇ ਕਣਕਾਂ ਦੇ ਦਾਣੇ,
ਜਿੱਥੇ ਦਮਾਂ ਵਾਲੇ ਲੈਂਦੇ ਨੇ ਲਕੋ,
ਨੀ ਓਥੇ ਮੇਰਾ ਯਾਰ ਵਸਦਾ।

ਜਿਥੇ ਇਤਰਾਂ ਦੇ ਵਗਦੇ ਨੇ ਚੋ,
ਨੀ ਓਥੇ ਮੇਰਾ ਯਾਰ ਵਸਦਾ।
ਜਿਥੋਂ ਲੰਘਦੀ ਏ ਪੌਣ ਵੀ ਖਲੋ,
ਨੀ ਓਥੇ ਮੇਰਾ ਯਾਰ ਵਸਦਾ।

oooo

## ਪੰਜ ਪੜਾ

ਤੂੰ ਜਦੋਂ ਮੈਨੂੰ ਮਿਲੀ ਸੈਂ ਪਹਿਲੀ ਵਾਰ।
ਤੂੰ ਕਿਹਾ ਸੀ ਲਾਡਲੀ ਜਹੀ ਚਪਤ ਮਾਰ।
ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸਾਰ।
ਕੀਹ ਕਰਾਂ ਵਿਧਵਾ ਹਾਂ ਮੈਂ ਮਜਬੂਰ ਹਾਂ ?
ਇਸ ਜਨਮ ਵਿਚ ਮੈਂ ਤੇਰੇ ਤੋਂ ਦੂਰ ਹਾਂ।
ਫਿਰ ਵੀ ਮੈਨੂੰ ਮੌਤ ਵਾਕਣ ਹੈ ਯਕੀਨ।
ਮੈਂ ਤੇਰੀ ਅਗਲੇ ਜਨਮ ਵਿਚ ਮਾਂ ਬਣਾਂਗੀ
ਜਾਂ ਤੇਰੀ ਤਰੀਮਤ ਦੀ ਕੁਖੋਂ ਮੈਂ ਜਣਾਂਗੀ।
ਜਾਂ ਤੇਰੇ ਦੁਖਾਂ ਦੀ ਮੈਂ ਬੇਲਣ ਬਣਾਂਗੀ।
ਇਹ ਜਨਮ ਮੇਰੇ ਸੋਹਣਿਆਂ ਮੇਰੇ ਬਗ਼ੈਰ,
ਜਿਸ ਤਰ੍ਹਾਂ ਵੀ ਗੁਜ਼ਰ ਸਕੇ ਤੂੰ ਗੁਜ਼ਾਰ!
ਤੂੰ ਜਦੋਂ ਮੈਨੂੰ ਮਿਲੀ ਸੈਂ ਪਹਿਲੀ ਵਾਰ!
ਤੂੰ ਕਿਹਾ ਸੀ ਲਾਡਲੀ ਜਿਹੀ ਚਪਤ ਮਾਰ!
ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸ਼ਾਰ।

ਤੂੰ ਜਦੋਂ ਮੈਨੂੰ ਮਿਲੀ ਸੈਂ ਦੂਜੀ ਵਾਰ!
ਕਿਰਮਚੀ ਇਕ ਸ਼ਾਮ ਸੂਹੀ ਸੋਗਵਾਰ।
ਬਦਲੀਆਂ ਦੇ ਸੋਨ ਰਥ ਤੇ ਹੋ ਸਵਾਰ।
ਜਾ ਰਹੀ ਸੀ ਪੇਕੜੇ ਇਕ ਰਾਤ ਲਈ,
ਧੂੰ ਜਹੇ ਦੇ ਵਾਲ ਮੋਢੇ ਤੇ ਖਿਲਾਰ।
ਸ਼ਾਮ ਦੀ ਉਸ ਅਰਗਵਾਨੀ ਧੂੜ ਵਿਚ
ਹਥ ਤੇਰੇ ਘੁਗੀਆਂ ਵਤ ਗੁਟਕਦੇ
ਮੇਰੇ ਹਥਾਂ ਵਿਚ ਜਿਨ੍ਹਾਂ ਵਿਚ ਮੌਤ ਸੀ
ਖੌਰੇ ਕਿਹੜੇ ਵੇਲੜ ਸੀ ਆ ਗਏ ?
ਤਾਰੇ ਆਥਣ ਦੇ ਸੀ ਸਭ ਸ਼ਰਮਾ ਗਏ,
ਭੇਤ ਸਾਡੇ ਪਿਆਰ ਦੀ ਸੀ ਪਾ ਗਏ,
ਪਾ ਗਏ ਸੀ ਜੀਭ ਸਾਡੀ ਨੂੰ ਮੁਹਾਰ!
ਤੂੰ ਜਦੋਂ ਮੈਨੂੰ ਮਿਲੀ ਸੈਂ ਦੂਜੀ ਵਾਰ!
ਕਿਰਮਚੀ ਇਕ ਸ਼ਾਮ ਸੂਹੀ ਸੋਗਵਾਰ!
ਬਦਲੀਆਂ ਦੇ ਸੋਨ ਰਥ ਤੇ ਹੋ ਸਵਾਰ!

ਜਾ ਰਹੀ ਸੀ ਪੇਕੜੇ ਇਕ ਰਾਤ ਲਈ,
ਧੂੰ ਜਹ ਦੇ ਵਾਲ ਮੋਢੇ ਤੇ ਖਿਲਾਰ!

ਤੂੰ ਜਦੋਂ ਮੈਨੂੰ ਮਿਲੀ ਸੈਂ ਤੀਜੀ ਵਾਰ!
ਮੈਂ ਤੇਰੇ ਨੈਣਾਂ 'ਚ ਦੇਖੀ ਸੀ ਉਜਾੜ!
ਊਂਘ ਰਹੀਆਂ ਸਨ ਹਜ਼ਾਰਾਂ ਬੱਤੀਆਂ,
ਜਾਗ ਰਹੇ ਸਨ ਸ਼ਹਿਰ ਤੇਰੇ ਦੇ ਬਜ਼ਾਰ!
ਤੂੰ ਕਿਹਾ ਸੀ ਕਰਦਿਆਂ ਇਕ ਸੜਕ ਪਾਰ,
ਇਹ ਸੜਕ ਲੱਗੀ ਹੈ ਮੈਨੂੰ ਈਕਣਾਂ-
ਜੀਕਣਾਂ ਮਲ੍ਹਿਆਂ ਦੀ ਛਾਵੇਂ ਹਾੜ੍ਹ ਵਿੱਚ
ਬੈਠੀ ਹੋਵੇ ਨਾਗਨੀ ਕੋਈ ਫੱਨ ਖਿਲਾਰ!
ਆਈ ਹੋਵੇ ਕਾਮ ਦੀ ਉਸ ਤੇ ਬਹਾਰ!
ਫੇਰ ਅਚਣ ਚੇਤ ਸੈਂ ਤੂੰ ਰੋ ਪਈ,
ਮੂੰਹ ਦੁਆਲੇ ਬਾਜ਼ੂਆਂ ਦਾ ਝੁੰਬ ਮਾਰ!
ਤੂੰ ਕਿਹਾ ਸੀ ਮੋੜ ਦੇ ਮੇਰਾ ਪਿਆਰ!
ਝੁਲਸ ਚੁੱਕੀ ਕਲੀ ਨੂੰ ਕੀਹ ਹੱਕ ਹੈ?
ਚੂਸ ਚੁੱਕੇ ਹੋਣ ਕਿ ਜਿਸ ਨੂੰ ਇਤਾਰ?
ਇਕ ਪਵ੍ਰਿਤ ਭੌਰ ਤੋਂ ਮੰਗੇ ਪਿਆਰ?
ਤੂੰ ਜਦੋਂ ਮੈਨੂੰ ਮਿਲੀ ਸੈਂ ਤੀਜੀ ਵਾਰ!
ਮੈਂ ਤੇਰੇ ਨੈਣਾਂ 'ਚ ਵੇਖੀ ਸੀ ਉਜਾੜ!

ਤੂੰ ਜਦੋਂ ਮੈਨੂੰ ਮਿਲੀ ਸੈਂ ਚੌਥੀ ਵਾਰ!
ਪੱਤਝੜਾਂ ਵਿਚ ਬਦਲ ਚੁੱਕੀ ਸੀ ਬਹਾਰ!
ਚੁੱਭ ਚੁੱਕੇ ਸਨ ਹੁਸਨ ਦੀ ਤਲੀ ਵਿਚ,
ਬੇ-ਰਹਿਮ, ਬੇ ਦਰਦ ਸੈ ਸਮਿਆਂ ਦੇ ਖ਼ਾਰ!
ਮੌਤ ਤੈਨੂੰ ਕੂਕ ਕੇ ਸੀ ਰਹੀ ਵਡਾਰ!
ਸੰਙਣੇ ਸਿੰਮਲਾਂ ਦੇ ਹੇਠਾਂ ਬੈਠਿਆਂ,
ਕਰ ਰਹੇ ਸਾਂ ਸਰਬ ਸਮਿਆਂ ਤੇ ਵਿਚਾਰ!
ਜਦ ਹੀ ਕੁਝ ਕੂੰਜਾਂ ਅਸਾਡੇ ਸਿਰਾਂ ਤੋਂ,
ਲੰਘ ਗਈਆਂ ਸੀ ਬਣਾ ਲੰਮੀ ਕਤਾਰ!
ਤੂੰ ਕਿਹਾ ਸੀ, ਹਾਏ ਇਹਨਾਂ ਦੇ ਬੱਚੜੇ,
ਰਹਿਣ ਦੱਬੇ ਰੇਤ ਦੇ ਵਿਚ ਤੱਤੜੇ!

ਬਹੁਤ ਹੀ ਨਿਰਮੋਹੀ ਹਨ ਇਹ ਪੰਖੜੂ,
ਇਹਨਾਂ ਨੂੰ ਇਕ ਮੋਹ ਪਰੀ ਦਾ ਹੈ ਸਰਾਪ,
ਕਰਣ ਗੇ ਲੋਕੀਂ ਏਨ੍ਹਾਂ ਦਾ ਨਿੱਤ ਸ਼ਿਕਾਰ।
ਲੱਖ ਭਾਵੇਂ ਬੱਨ੍ਹ ਕੇ ਉੱਡਣ ਕਤਾਰ।
ਲੱਖ ਭਾਵੇਂ ਹੋਏ ਇਹਨਾਂ ਦਾ ਪਿਆਰ।
ਬਣਨਗੇ ਢਿੱਡਾਂ 'ਚ ਇਹਨਾਂ ਦੇ ਮਜ਼ਾਰ।
ਫੇਰ ਤੂੰ ਮੁੜ ਮੁਖ ਤੇ ਹਾਸੀ ਖਿਲਾਰ।
ਆਖਿਆ ਸੀ ਬੁੱਲ੍ਹੀਆਂ ਤੇ ਜੀਭ ਮਾਰ।
ਮੈਂ ਤਾਂ ਤੈਨੂੰ ਬਹੁਤ ਹੀ ਕਰਦੀ ਹਾਂ ਪਿਆਰ।
ਤੂੰ ਜਦੋਂ ਮੈਨੂੰ ਮਿਲੀ ਸੈਂ ਚੌਥੀ ਵਾਰ।
ਪੱਤਝੜਾਂ ਵਿਚ ਬਦਲ ਚੁੱਕੀ ਸੀ ਬਹਾਰ।

ਤੂੰ ਜਦੋਂ ਮੈਨੂੰ ਮਿਲੀ ਹੈਂ ਇਸ ਵਾਰ।
ਦਗ਼ ਰਹੇ ਨੇ ਮੇਰੇ ਸਾਹਵੇਂ ਕੁਝ ਅੰਗਾਰ।
ਧੁਖ ਰਹੇ ਨੇ ਅੱਧ ਜਲੇ ਮੋਛੇ ਸਿਆਹ,
ਭਰ ਰਿਹਾ ਮੇਰੀ ਹਿੱਕ ਵਿਚ ਧੂੰਆਂ ਜਿਹਾ,
ਵਗ ਰਹੀ ਹੈ ਹੌਕਿਆਂ ਦੀ ਇਕ ਝਲਾਰ।
ਮੈਂ ਤੇਰੇ ਤੋਂ ਬਹੁਤ ਹੀ ਹਾਂ ਸ਼ਰਮਸ਼ਾਰ।
ਕਰ ਨਾ ਸਕਿਆ ਆਖ਼ਰੀ ਤੇਰਾ ਦੀਦਾਰ।
ਫਿਰ ਵੀ ਮੈਨੂੰ ਮੌਤ ਵਾਕਣ ਹੈ ਯਕੀਨ-
ਤੂੰ ਮੇਰੀ ਅਗਲੇ ਜਨਮ ਵਿਚ ਮਾਂ ਬਣੇਂਗੀ।
ਜਾਂ ਮੇਰੀ ਤਰੀਮਤ ਦੀ ਕੁੱਖੋਂ ਤੂੰ ਜਣੇਂਗੀ।
ਜਾਂ ਮੇਰੇ ਦੁੱਖਾਂ ਦੀ ਤੂੰ ਬੇਲਣ ਬਣੇਂਗੀ।
ਮਾਏ ਨੀ ਧੀਏ ਨੀ, ਮੇਰੀਏ ਮਹਿਰਮੇਂ,
ਕਰ ਕੇ ਤੈਨੂੰ ਜਾ ਰਿਹਾ ਹਾਂ ਨਮਸਕਾਰ।
ਦਗ਼ ਰਹੇ ਨੇ ਮਰੇ ਸਾਹਵੇਂ ਕੁਝ ਅੰਗਾਰ।
ਧੁਖ ਰਹੇ ਨੇ ਅੱਧ ਜਲੇ ਮੋਛੇ ਸਿਆਹ,
ਮਿਲ ਗਿਆ ਮਿੱਟੀ 'ਚ ਹੈ ਤੇਰਾ ਆਕਾਰ।
ਤੂੰ ਜਦੋਂ ਮੈਨੂੰ ਮਿਲੀ ਹੈਂ ਏਸ ਬਾਰ।

oooo

## ਪਰਦੇਸ ਵੱਸਣ ਵਾਲਿਆ

ਰੋਜ਼ ਜਦ ਆਥਣ ਦਾ ਤਾਰਾ
ਅੰਬਰਾਂ ਤੇ ਚੜ੍ਹੇਗਾ,
ਕੋਈ ਯਾਦ ਤੈਨੂੰ ਕਰੇਗਾ!
ਪਰਦੇਸ ਵੱਸਣ ਵਾਲਿਆ!

ਯਾਦ ਕਰ ਕੇ ਤੈਂਡੜੇ-
ਨੁਕਰਈ ਹਾਸੇ ਦੀ ਆਵਾਜ਼,
ਜਿਗਰ ਮੇਰਾ ਹਿਜਰ ਦੇ-
ਸੱਕਾਂ ਦੀ ਅੱਗ ਵਿਚ ਸੜੇਗਾ!
ਪਰਦੇਸ ਵੱਸਣ ਵਾਲਿਆ!

ਤੇਰੇ ਤੇ ਮੇਰੇ ਵਾਕਣਾ-
ਹੀ ਫੂਕ ਦਿੱਤਾ ਜਾਏਗਾ,
ਜੋ ਯਾਰ ਸਾਡੀ ਮੌਤ ਤੇ
ਆ ਮਰਸੀਆਂ ਵੀ ਪੜ੍ਹੇਗਾ!
ਪਰਦੇਸ ਵੱਸਣ ਵਾਲਿਆ!

ਗਰਮ ਸਾਹਵਾਂ ਦੇ ਸਮੁੰਦਰ
ਵਿਚ ਗ਼ਰਕ ਜਾਏਗਾ ਦਿਲ,
ਕੌਣ ਇਹਨੂੰ ਨੂਹ ਦੀ-
ਕਸ਼ਤੀ ਦੇ ਤੀਕਣ ਖੜੇਗਾ?
ਪਰਦੇਸ ਵੱਸਣ ਵਾਲਿਆ!

ਧਰਤ ਦੇ ਮੱਥੇ-
ਤੇ ਟੰਗੀ ਅਰਸ਼ ਦੀ ਕੁੱਨੀ ਸਿਆਹ,
ਪਰ ਕੁਲਹਿਣਾ ਨੈਣ-
ਸਮਿਆਂ ਦਾ ਅਸਰ ਕੁਝ ਕਰੇਗਾ!
ਪਰਦੇਸ ਵੱਸਣ ਵਾਲਿਆ!

ਪਾਲਦੇ ਬੇ ਸ਼ੱਕ ਭਾਵੇਂ
ਕਾਗ ਨੇ ਕੋਇਲਾਂ ਦੇ ਬੋਟ,
ਪਰ ਨਾ ਤੇਰੇ ਬਾਝ–
ਮੇਰੀ ਜ਼ਿੰਦਗੀ ਦਾ ਸਰੇਗਾ!
ਪਰਦੇਸ ਵੱਸਣ ਵਾਲਿਆ!

ਲੱਖ ਭਾਵੇਂ ਛੰਗ ਕੇ
ਚੱਲਾਂ ਭਾਵੇਂ ਲਹਿੰਗਾ ਸਬਰ ਦਾ,
ਯਾਦ ਤੇਰੀ ਦੇ ਕਰੀਰਾਂ
ਨਾਲ ਜਾ ਹੀ ਅੜੇਗਾ!
ਪਰਦੇਸ ਵੱਸਣ ਵਾਲਿਆ!

ਬਖ਼ਸ਼ ਦਿੱਤੀ ਜਾਏਗੀ
ਤੇਰੇ ਜਿਸਮ ਦੀ ਸਲਤਨਤ,
ਚਾਂਦੀ ਦੇ ਬੁਣਕੇ ਜਾਲ
ਤੇਰਾ ਦਿਲ ਹੁਮਾ ਜੋ ਫੜੇਗਾ!
ਪਰਦੇਸ ਵੱਸਣ ਵਾਲਿਆ!

ਰੋਜ਼ ਜਦ ਆਥਣ ਦਾ ਤਾਰਾ
ਅੰਬਰਾਂ ਤੇ ਚੜ੍ਹੇਗਾ,
ਕੋਈ ਯਾਦ ਤੈਨੂੰ ਕਰੇਗਾ!
ਪਰਦੇਸ ਵੱਸਣ ਵਾਲਿਆ!

oooo

## ਗੀਤ

ਇਕ ਸਾਹ ਸੱਜਣਾ ਦਾ,
ਇਕ ਸਾਹ ਮੇਰਾ,
ਕਿਹੜੀ ਤਾਂ ਧਰਤੀ ਉੱਤੇ ਬੀਜੀਏ ਨੀ ਮਾਂ!
ਗਹਿਣੇਂ ਤਾਂ ਪਈ ਊ ਸਾਡੇ-
ਦਿਲੇ ਦੀ ਧਰਤੀ,
ਹੋਰ ਮਾਏ ਜੱਚਦੀ ਕੋਈ ਨਾ!

ਜੇ ਮੈਂ ਬੀਜਾਂ ਮਾਏ-
ਤਾਰਿਆਂ ਦੇ ਨੇੜੇ ਨੇੜੇ,
ਰੱਬ ਦੀ ਮੈਂ ਜਾਤ ਤੋਂ ਡਰਾਂ!
ਜੇ ਮੈਂ ਬੀਜਾਂ ਮਾਏ-
ਸ਼ਰ੍ਹਾਂ ਦੀਆਂ ਢੱਕੀਆਂ ਤੇ
ਤਾਅਨਾ ਮਾਰੂ ਸਾਰਾ ਨੀ ਗਰਾਂ!

ਜੇ ਮੈਂ ਬੀਜਾਂ ਮਾਏ-
ਮਹਿਲਾਂ ਦੀਆਂ ਟੀਸੀਆਂ ਤੇ
ਅੱਥਰੇ ਤਾਂ ਮਹਿਲਾਂ ਦੇ ਨੀ ਕਾਂ!
ਜੇ ਮੈਂ ਬੀਜਾਂ ਮਾਏ-
ਝੁੱਗੀਆਂ ਦੇ ਵਿਰਹੜੇ,
ਮਿੱਧੇ ਨੀ ਮੈਂ ਜਾਣ ਤੋਂ ਡਰਾਂ!

ਮਹਿੰਗੇ ਤਾਂ ਸਾਹ ਸਾਡੇ-
ਸੱਜਣਾਂ ਦੇ ਸਾਡੇ ਕੋਲੋਂ,
ਕਿੱਦਾਂ ਦਿਆਂ ਬੀਜ ਨੀ ਕੁਥਾ!
ਇਕ ਸਾਡੀ ਲੱਦ ਗਈ ਉ-
ਰੁੱਤ ਨੀ ਜਵਾਨੀਆਂ ਦੀ,
ਹੋਰ ਰੁੱਤ ਜਚਦੀ ਕੋਈ ਨਾ!

ਜੇ ਮੈਂ ਬੀਜਾਂ ਮਾਏ-
ਰੁੱਤ ਨੀ ਬਹਾਰ ਦੀ 'ਚ,
ਮਹਿਕਾਂ ਵਿਚ ਡੁੱਬ ਕੇ ਮਰਾਂ!
ਚੱਟ ਲੈਣ ਭੌਰ ਜੇ-
ਪਰਾਗ ਮਾਏ ਬੂਥੀਆਂ ਤੋਂ,
ਮੈਂ ਨਾ ਕਿਸੇ ਕੰਮ ਦੀ ਰੁਵਾਂ!

ਜੇ ਮੈਂ ਬੀਜਾਂ ਮਾਏ-
ਸਾਉਣ ਦੀਆਂ ਭੂਰਾਂ ਵਿਚ,
ਮੰਦੀ ਲੱਗੇ ਬਦਲਾਂ ਦੀ ਛਾਂ!
ਜੇ ਮੈਂ ਬੀਜ਼ਾਂ ਮਾਏ-
ਪੋਹ ਦਿਆਂ ਕੱਕਰਾਂ 'ਚ,
ਨੇੜੇ ਤਾਂ ਸੁਣੀਂਦੀ ਉ ਖ਼ਿਜ਼ਾਂ!

ਮਾਏ ਸਾਡੇ ਨੈਣਾਂ ਦੀਆਂ-
ਕੱਸੀਆਂ ਦੇ ਥੱਲਿਆਂ 'ਚ
ਲੱਭੇ ਕਿਤੇ ਪਾਣੀ ਦਾ ਨਾ ਨਾਂ
ਤੱਤੀ ਤਾਂ ਸੁਣੀਂਦੀ ਬਹੁੰ-
ਰੁੱਤ ਨੀ ਹੁਨਾਲਿਆਂ ਦੀ,
ਦੁੱਖਾਂ ਵਿਚ ਫਾਥੀ ਉ ਨੀ ਜਾਂ।

ਇਕ ਸਾਹ ਸੱਜਣਾਂ ਦਾ-
ਇਕ ਸਾਹ ਮੇਰਾ
ਕਿਹੜੀ ਤਾਂ ਧਰਤੀ ਉੱਤੇ ਬੀਜੀਏ ਨੀ ਮਾਂ!
ਗਹਿਣੇ ਤਾਂ ਪਈ ਉ ਸਾਡੇ-
ਦਿਲੇ ਦੀ ਧਰਤੀ,
ਹੋਰ ਮਾਏ ਜੱਚਦੀ ਕੋਈ ਨਾ!

oooo

## ਇਲਜ਼ਾਮ

ਮੇਰੇ ਤੇ ਮੇਰੇ ਦੋਸਤ,
ਤੂੰ ਇਲਜ਼ਾਮ ਲਗਾਇਐ!
ਤੇਰੇ ਸ਼ਹਿਰ ਦੀ ਇਕ ਤਿਤਲੀ-
ਦਾ ਮੈਂ ਰੰਗ ਚੁਰਾਇਐ!
ਪੁੱਟ ਕੇ ਮੈਂ ਕਿਸੇ ਬਾਗ਼ 'ਚੋਂ
ਗੁੱਲਮੋਹਰ ਦਾ ਬੂਟਾ,
ਸੁਨਸਾਨ ਬੀਆਬਾਨ-
ਮੈਂ ਮੜ੍ਹੀਆਂ 'ਚ ਲਗਾਇਐ!

ਹੁੰਦੀ ਹੈ ਸੁਆਂਝਣ ਦੀ-
ਜਿਵੇਂ ਜੜ੍ਹ 'ਚ ਕੁੜਿੱਤਣ,
ਓਨਾਂ ਹੀ ਮੇਰੇ ਦਿਲ ਦੇ ਜੜ੍ਹੀਂ
ਪਾਪ ਸਮਾਇਐ!

ਬਦਕਾਰ ਹਾਂ ਬਦਚਲਣ ਹਾਂ
ਪੁੱਜ ਕੇ ਹਾਂ ਕਮੀਨਾ,
ਹਰ ਗ਼ਮ ਦਾ ਅਰਜ਼ ਜਾਣ ਕੇ
ਮੈਂ ਤੁਲ ਬਣਾਇਐ!
ਮੈਂ ਸ਼ਿਕਰਾ ਹਾਂ ਮੈਨੂੰ ਚਿੜੀਆਂ ਦੀ
ਸੋਂਹਦੀ ਨਹੀਂ ਯਾਰੀ!
ਖੋਟੇ ਨੇ ਮੇਰੇ ਰੰਗ-
ਮੈਂ ਝੂਠਾ ਹਾਂ ਲਲਾਰੀ!
ਸ਼ੁਹਰਤ ਦਾ ਸਿਆਹ ਸੱਪ-
ਮੇਰੇ ਗਲ 'ਚ ਪਲਮਦੈ,
ਡੱਸ ਜਾਏਗਾ ਮੇਰੇ ਗੀਤਾਂ ਸਣੇਂ
ਦਿਲ ਦੀ ਪਟਾਰੀ!
ਮੇਰੀ ਪੀੜ ਅਸ਼ਵਥਾਮਾਂ ਦੇ-
ਵਾਕਣ ਹੀ ਅਮਰ ਹੈ,
ਢਹਿ ਜਾਏ ਗੀ ਪਰ ਜਿਸਮ ਦੀ
ਛੇਤੀ ਹੀ ਅਟਾਰੀ!

ਗੀਤਾਂ ਦੀ ਮਹਿਕ ਬਦਲੇ-
ਮੈਂ ਕੁੱਖਾਂ ਦਾ ਵਣਜ ਕਰਦਾ,
ਤੂੰ ਲਿਖਿਆ ਹੈ ਮੈਂ ਬਹੁਤ ਹੀ
ਅਲ੍ਹੜ ਹਾਂ ਵਪਾਰੀ!

ਤੂੰ ਲਿਖਿਐ, ਕਿ ਪੁੱਤ ਕਿਰਨਾਂ ਦੇ
ਹੁੰਦੈ ਨੇ ਸਦਾ ਸਾਏ!
ਸਾਇਆਂ ਦਾ ਨਹੀਂ ਫ਼ਰਜ਼-
ਕਿ ਹੋ ਜਾਣ ਪਰਾਏ!
ਸਾਏ ਦਾ ਫ਼ਰਜ਼ ਬਣਦਾ ਹੈ
ਚਾਨਣ ਦੀ ਵਫ਼ਾਦਾਰੀ,
ਚਾਨਣ 'ਚ ਸਦਾ ਉੱਗੇ-
ਤੇ ਚਾਨਣ 'ਚ ਹੀ ਮਰ ਜਾਏ!

ਦੁੱਖ ਹੁੰਦੈ ਜੇ ਪਿੰਜਰੇ ਦਾ ਵੀ-
ਉੱਡ ਜਾਏ ਪੰਖੇਰੂ
ਪਰ ਮੈਂ ਤੇ ਨਵੇਂ ਰੋਜ਼ ਨੇ
ਡੱਕੇ ਤੇ ਉਡਾਏ!
ਕਾਰਨ ਹੈ ਹਵਸ ਇੱਕੋ
ਮੇਰੇ ਦਿਲ ਦੀ ਉਦਾਸੀ,
ਜੋ ਗੀਤ ਵੀ ਮੈਂ ਗਾਏ ਨੇ
ਮਾਯੂਸ ਨੇ ਗਾਏ!

ਤੂੰ ਹੋਰ ਵੀ ਇਕ ਲਿਖਿਐ,
ਕਿਸੇ ਤਿਤਲੀ ਦੇ ਬਾਰੇ!
ਜਿਸ ਤਿਤਲੀ ਨੇ ਮੇਰੇ ਬਾਗ਼ 'ਚ
ਕੁਝ ਦਿਨ ਸੀ ਗੁਜ਼ਾਰੇ!
ਜਿਸ ਤਿਤਲੀ ਨੂੰ ਕੁਝ ਚਾਂਦੀ ਦੇ-
ਫੁੱਲਾਂ ਦਾ ਠਰਕ ਸੀ,
ਜਿਸ ਤਿਤਲੀ ਨੂੰ ਚਾਹੀਦੇ ਸੀ
ਸੋਨੇ ਦੇ ਸਿਤਾਰੇ!

ਪਿਆਰਾ ਸੀ ਉਹਦਾ ਮੁਖੜਾ
ਜਿਉਂ ਚੰਨ ਚੜ੍ਹਿਆ ਉਜਾੜੀਂ,
ਮੇਰੇ ਗੀਤ ਜਿਦ੍ਹੀ ਨਜ਼ਰ ਨੂੰ-
ਸਨ ਬਹੁਤ ਪਿਆਰੇ!
ਮੰਨਦਾ ਸੈਂ ਤੂੰ ਮੈਨੂੰ ਪੁੱਤ-
ਕਿਸੇ ਸਰਸਵਤੀ ਦਾ,
ਅਜ ਰਾਏ ਬਦਲ ਗਈ ਤੇਰੀ
ਮੇਰੇ ਹੈ ਬਾਰੇ!

ਆਖ਼ਿਰ 'ਚ ਤੂੰ ਲਿਖਿਐ,
ਕੁਝ ਸ਼ਰਮ ਕਰਾਂ ਮੈਂ!
ਤੇਜ਼ਾਬ ਦੇ ਇਕ ਹੌਜ਼ 'ਚ
ਅਜ ਡੁੱਬ ਮਰਾਂ ਮੈਂ!

ਬੀਮਾਰ ਜਿਹੇ ਜਿਸਮ-
ਤੇ ਗੀਤਾਂ ਦੇ ਸਣੇ ਮੈਂ,
ਟੁਰ ਜਾਵਾਂ ਤੇਰੇ ਦੇਸ਼ ਦੀ
ਅਜ ਜੂਹ ਚੋਂ ਪਰ੍ਹਾਂ ਮੈਂ।

ਮੇਰੀ ਕੌਮ ਨੂੰ ਮੇਰੇ ਥੋਥੇ ਜਿਹੇ-
ਗ਼ਮ ਨਹੀਂ ਲੁੜੀਂਦੇ
ਮੈਨੂੰ ਚਾਹੀਦੈ ਮਜ਼ਦੂਰ ਦੇ-
ਹੱਕਾਂ ਲਈ ਲੜਾਂ ਮੈਂ।

ਮਹਿਬੂਬ ਦਾ ਰੰਗ ਵੰਡ ਦਿਆਂ
ਕਣਕਾਂ ਨੂੰ ਸਾਰਾ,
ਕੁਲ ਦੁਨੀਆਂ ਦਾ ਗ਼ਮ
ਗੀਤਾਂ ਦੀ ਮੁੰਦਰੀ 'ਚ ਜੜਾਂ ਮੈਂ।

oooo

# Aarti Shiv Kumar Batalvi

# ਆਰਤੀ ਸ਼ਿਵ ਕੁਮਾਰ ਬਟਾਲਵੀ

## 1. ਆਰਤੀ

ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ
ਤੇਰੀ ਆਰਤੀ ਗਾਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ 'ਤੇ
ਮੰਗਣ ਗੀਤ ਅੱਜ ਜਾਵਾਂ
ਜੋ ਤੈਨੂੰ ਕਰਨ ਲਈ ਭੇਟਾ
ਮੈਂ ਤੇਰੇ ਦੁਆਰੇ 'ਤੇ ਆਵਾਂ

ਮੇਰਾ ਕੋਈ ਗੀਤ ਨਹੀਂ ਐਸਾ
ਜੋ ਤੇਰੇ ਮੇਚ ਆ ਜਾਵੇ
ਭਰੇ ਬਾਜ਼ਾਰ ਵਿਚ ਜਾ ਕੇ
ਜੋ ਆਪਣਾ ਸਿਰ ਕਟਾ ਆਵੇ
ਜੋ ਆਪਣੇ ਸੋਹਲ ਛਿੰਦੇ ਬੋਲ
ਨੀਂਹਾਂ ਵਿਚ ਚਿਣਾ ਆਵੇ
ਤਿਹਾਏ ਸ਼ਬਦ ਨੂੰ ਤਲਵਾਰ ਦਾ
ਪਾਣੀ ਪਿਆ ਆਵੇ
ਜੋ ਲੁੱਟ ਜਾਵੇ ਤੇ ਮੁੜ ਵੀ
ਯਾਰੜੇ ਦੇ ਸੱਥਰੀਂ ਗਾਵੇ

ਚਿੜੀ ਦੇ ਖੰਭ ਦੀ ਲਲਕਾਰ
ਸੌ ਬਾਜਾਂ ਨੂੰ ਖਾ ਜਾਵੇ
ਮੈਂ ਕਿੰਜ ਤਲਵਾਰ ਦੀ ਗਾਨੀ
ਅੱਜ ਆਪਣੇ ਗੀਤ ਗਲ ਪਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅੱਜ ਗਾਵਾਂ

ਮੈ ਕਿਹੜੇ ਬੋਲ ਦੀ ਭੇਟਾ
ਲੈ ਤੇਰੇ ਦੁਆਰ 'ਤੇ ਆਵਾਂ
ਮੇਰੇ ਗੀਤਾਂ ਦੀ ਮਹਿਫ਼ਲ 'ਚੋਂ
ਕੋਈ ਉਹ ਗੀਤ ਨਹੀਂ ਲੱਭਦਾ
ਜੋ ਤੇਰੇ ਸੀਸ ਮੰਗਣ 'ਤੇ
ਤੇਰੇ ਸਾਹਵੇਂ ਖੜਾ ਹੋਵੇ
ਜੋ ਮੈਲੇ ਹੋ ਚੁੱਕੇ ਲੋਹੇ ਨੂੰ
ਆਪਣੇ ਖ਼ੂਨ ਵਿਚ ਧੋਵੇ
ਕਿ ਜਿਸਦੀ ਮੌਤ ਪਿੱਛੋਂ
ਓਸ ਨੂੰ ਕੋਈ ਸ਼ਬਦ ਨਾ ਰੋਵੇ
ਕਿ ਜਿਸ ਨੂੰ ਪੀੜ ਤਾਂ ਕੀਹ
ਪੀੜ ਦਾ ਅਹਿਸਾਸ ਨਾ ਛੋਹਵੇ
ਜੋ ਲੋਹਾ ਪੀ ਸਕੇ ਉਹ ਗੀਤ
ਕਿਥੋਂ ਲੈ ਕੇ ਮੈਂ ਆਵਾਂ
ਮੈਂ ਆਪਣੀ ਪੀੜ ਦੇ ਅਹਿਸਾਸ ਕੋਲੋਂ
ਦੂਰ ਕਿੰਜ ਜਾਵਾਂ ।

ਮੈਂ ਤੇਰੀ ਉਸਤਤੀ ਦਾ ਗੀਤ
ਚਾਹੁੰਦਾ ਹਾਂ ਕਿ ਉਹ ਹੋਵੇ
ਜਿਦ੍ਹੇ ਹੱਥ ਸੱਚ ਦੀ ਤਲਵਾਰ
ਤੇ ਨੈਣਾਂ 'ਚ ਰੋਹ ਹੋਵੇ
ਜਿਦ੍ਹੇ ਵਿਚ ਵਤਨ ਦੀ ਮਿੱਟੀ ਲਈ
ਅੰਤਾਂ ਦਾ ਮੋਹ ਹੋਵੇ
ਜਿਦ੍ਹੇ ਵਿਚ ਲਹੂ ਤੇਰੇ ਦੀ
ਰਲੀ ਲਾਲੀ ਤੇ ਲੋਅ ਹੋਵੇ
ਮੈਂ ਆਪਣੇ ਲਹੂ ਦਾ
ਕਿਸੇ ਗੀਤ ਨੂੰ ਟਿੱਕਾ ਕਿਵੇਂ ਲਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ 'ਤੇ ਆਵਾਂ ।

ਮੈਂ ਚਾਹੁੰਦਾ ਏਸ ਤੋਂ ਪਹਿਲਾਂ
ਕਿ ਤੇਰੀ ਆਰਤੀ ਗਾਵਾਂ
ਮੈਂ ਮੈਲੇ ਸ਼ਬਦ ਧੋ ਕੇ
ਜੀਭ ਦੀ ਕਿੱਲੀ 'ਤੇ ਪਾ ਆਵਾਂ
ਤੇ ਮੈਲੇ ਸ਼ਬਦ ਸੁੱਕਣ ਤੀਕ
ਤੇਰੀ ਹਰ ਪੈੜ ਚੁੰਮ ਆਵਾਂ
ਤੇਰੀ ਹਰ ਪੈੜ 'ਤੇ
ਹੰਝੂ ਦਾ ਇਕ ਸੂਰਜ ਜਗਾ ਆਵਾਂ
ਮੈਂ ਲੋਹਾ ਪੀਣ ਦੀ ਆਦਤ
ਜ਼ਰਾ ਗੀਤਾਂ ਨੂੰ ਪਾ ਆਵਾਂ
ਮੈਂ ਸ਼ਾਇਦ ਫੇਰ ਕੁਝ
ਭੇਟਾ ਕਰਨ ਯੋਗ ਹੋ ਜਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ 'ਤੇ ਆਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ 'ਤੇ
ਮੰਗਣ ਗੀਤ ਅੱਜ ਜਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅੱਜ ਗਾਵਾਂ ।

## 2. ਝੁਕਿਆ ਸੀਸ

ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਆ ਰਿਹਾ ਸਾਂ

ਸਫ਼ਿਆਂ ਦੇ ਸ਼ਹਿਰ ਸਤਰਾਂ ਦੀਆਂ
ਅਣਗਿਣਤ ਸੜਕਾਂ ਸਨ
ਤੇ ਸੜਕਾਂ ਤੇ ਤੇਰੇ ਸ਼ਬਦਾਂ ਦੀ
ਵਗਦੀ ਭੀੜ ਸੰਘਣੀ ਸੀ
ਤੇ ਨੰਗੀ ਅੱਖ ਬਿਨ-ਛਿੰਮਣੀ ਦੇ
ਮੈਂ ਇਹ ਭੀੜ ਲੰਘਣੀ ਸੀ

ਤੇ ਤੈਨੂੰ ਮਿਲ ਕੇ ਗੀਤਾਂ ਵਾਸਤੇ
ਇਕ ਚਿਣਗ ਮੰਗਣੀ ਸੀ

ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਆ ਰਿਹਾ ਸਾਂ
ਤੇ ਨੰਗੀ ਅੱਖ ਬਿਨ ਛਿੰਮਣੀ 'ਚ
ਸੂਰਜ ਪਾ ਰਿਹਾ ਸਾਂ
ਮੈਂ ਨੰਗੀ ਅੱਖ ਵਿਚ ਸੂਰਜ ਨੂੰ ਪਾ
ਸਫ਼ਿਆਂ 'ਤੇ ਜਦ ਚੱਲਿਆ
ਮੈਂ ਹਰ ਇਕ ਸਤਰ ਤੋਂ ਡਰਿਆ
ਅਮਨ-ਸ਼ਬਦਾਂ ਦਾ ਹੱਥ ਫੜਿਆ
ਸਫ਼ੇ 'ਤੇ ਵਗ ਰਿਹਾ ਦਰਿਆ
ਮੇਰੇ ਨੈਣਾਂ 'ਚ ਆ ਖੜ੍ਹਿਆ
ਮੈਂ ਤੇਰੀ ਦਾਸਤਾਂ ਸਾਵ੍ਹੇਂ
ਨਮੋਸ਼ਾ ਸੜਕ 'ਤੇ ਮਰਿਆ
ਮੇਰੀ ਛਾਤੀ 'ਚ ਸੁੱਤੇ ਲੋਹੇ ਨੂੰ
ਇਕ ਤਾਪ ਆ ਚੜ੍ਹਿਆ
ਤੇ ਨੰਗੀ ਅੱਖ ਬਿਨ ਛਿੰਮਣੀ 'ਚ
ਇਕ ਸ਼ੁਅਲਾ ਜਿਹਾ ਬਲਿਆ

ਇਹ ਕੈਸਾ ਸ਼ਹਿਰ ਸੀ ਜਿਸ ਵਿਚ
ਸਿਰਫ਼ ਬੱਸ ਕਤਲਗਾਹਾਂ ਸਨ
ਇਹ ਕੈਸਾ ਸ਼ਹਿਰ ਸੀ ਜਿਸ ਵਿਚ
ਸਲੀਬਾਂ ਦਾ ਹੀ ਮੌਸਮ ਸੀ ?
ਪਰ ਤੇਰੇ ਅਜ਼ਮ ਦੀ ਹਰ ਸੜਕ 'ਤੇ
ਕੰਦੀਲ ਰੌਸ਼ਨ ਸੀ
ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਜਾ ਰਿਹਾ ਸਾਂ
ਤੇ ਸੂਰਜ ਮਾਂਜ ਕੇ ਮੁੜ ਮੁੜ
ਗਗਨ 'ਤੇ ਲਾ ਰਿਹਾ ਸਾਂ

ਮੈਂ ਹਰਫ਼ਾਂ ਦੇ ਚੁਰਾਹਿਆਂ 'ਤੇ
ਜਦੋਂ ਤੈਨੂੰ ਬੋਲਦਾ ਤੱਕਿਆ
ਮੈਂ ਹਰ ਇਕ ਬੋਲ ਸੰਗ ਰੱਤਿਆ
ਮੈਂ ਤੈਥੋਂ ਚਿਣਗ ਮੰਗਣ ਵਾਸਤੇ
ਤੇਰੇ ਬੋਲ ਵੱਲ ਨੱਸਿਆ
ਤੇਰਾ ਹਰ ਬੋਲ ਮਿੱਠਾ
ਫੱਗਣੀ ਧੁੱਪਾਂ ਤੋਂ ਕੋਸਾ ਸੀ
ਤੇਰਾ ਚਿਹਰਾ ਜਿਵੇਂ ਚੇਤਰ ਦੀਆਂ
ਮਹਿਕਾਂ ਦਾ ਹਉਕਾ ਸੀ
ਤੇ ਤੇਰੇ ਹੱਥ ਵਿਚ ਫੜਿਆ ਹੋਇਆ
ਸੂਰਜ ਦਾ ਟੋਟਾ ਸੀ

ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਆ ਰਿਹਾ ਸਾਂ
ਲੋਹੇ ਦਾ ਗੀਤ ਗੰਗਾ ਤੇ ਖਲੋਤਾ
ਗਾ ਰਿਹਾ ਸਾਂ
ਮੈਂ ਉਸ ਦਿਨ ਹਾਜ਼ਰੀ ਤੇਰੀ 'ਚ
ਫਿਰ ਇਕ ਗੀਤ ਗਾਇਆ ਸੀ
ਤੇ ਬਿਨ ਮੇਰੇ ਮੇਰਾ ਉਹ ਗੀਤ
ਕੋਈ ਨਾ ਸੁਣਨ ਆਇਆ ਸੀ
ਤੇ ਤੂੰ ਮੇਰੇ ਸੌਂ ਰਹੇ ਲੋਹੇ 'ਤੇ
ਉਸ ਦਿਨ ਮੁਸਕਰਾਇਆ ਸੀ

ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਆ ਰਿਹਾ ਸਾਂ
ਤੇ ਆਪਣੇ ਸੌਂ ਰਹੇ ਲੋਹੇ ਤੋਂ
ਮੈਂ ਸ਼ਰਮਾ ਰਿਹਾ ਸਾਂ
ਤੇ ਫਿਰ ਇਕ ਬੋਲ ਤੇਰੇ ਨੇ
ਮੇਰਾ ਲੋਹਾ ਜਗਾ ਦਿੱਤਾ
ਤੂੰ ਆਪਣੀ ਤਲੀ 'ਤੇ ਧਰਿਆ

ਮੈਨੂੰ ਸੂਰਜ ਫੜਾ ਦਿੱਤਾ
ਤੇ ਮੇਰੇ ਗੀਤ ਨੂੰ ਤੂੰ
ਖ਼ੁਦਕੁਸ਼ੀ ਕਰਨੋਂ ਬਚਾ ਲੀਤਾ

ਮੈਂ ਉਸ ਦਿਨ ਪਹਿਲ ਵਾਰੀ
ਮਿਲ ਕੇ ਤੈਨੂੰ ਆ ਰਿਹਾ ਸਾਂ
ਤੇ ਆਪਣਾ ਗੀਤ ਲੈ ਕੇ
ਝੁੱਗੀਆਂ ਵੱਲ ਜਾ ਰਿਹਾ ਸਾਂ
ਤੇ ਝੁਕਿਆ ਸੀਸ ਤੈਨੂੰ
ਅਰਪ ਕੇ ਮੁਸਕਾ ਰਿਹਾ ਸਾਂ

## 3. ਸਫ਼ਰ

ਹੁਣੇ ਸਰਘੀ ਦੀ 'ਵਾ ਨੇ
ਪੰਛੀਆਂ ਦਾ ਬੋਲ ਪੀਤਾ ਹੈ
ਤੇ ਜਾਗੀ ਬੀੜ ਨੇ
ਤੇਰੇ ਨਾਮ ਦਾ ਇਕ ਵਾਕ ਲੀਤਾ ਹੈ
ਮੈਂ ਅੱਜ ਤੇਰੇ ਗੀਤ ਤੋਂ ਤਲਵਾਰ ਤਕ ਦਾ
ਸਫ਼ਰ ਕੀਤਾ ਹੈ

ਮੈਨੂੰ ਤੇਰੇ ਗੀਤ ਤੋਂ
ਤਲਵਾਰ ਤਕ ਦਾ ਸਫ਼ਰ ਕਰਦੇ ਨੂੰ
ਅਜਬ ਜਹੀ ਸ਼ਰਮ ਆਈ ਹੈ
ਅਜਬ ਜਹੀ ਪਿਆਸ ਲੱਗੀ ਹੈ
ਤੇ ਮੈਂ ਤੇਰੇ ਗੀਤ ਦੇ ਸਾਹਵੇਂ
ਨਮੋਸ਼ੀ ਝੋਲ ਅੱਡੀ ਹੈ
ਤੈਨੂੰ ਤੇਰੇ ਗੀਤ ਤੋਂ
ਤਲਵਾਰ ਤਕ ਦਾ ਸਫ਼ਰ ਕਰਦੇ ਨੂੰ
ਪੂਰੇ ਦਸ ਜਨਮ ਲੱਗੇ ਸੀ
ਮੈਨੂੰ ਇਕ ਪਲ ਹੀ ਲੱਗਾ ਹੈ

ਤੇ ਇਹੋ ਸੁਲਗਦਾ ਪਲ ਹੀ
ਮੈਨੂੰ ਮੇਰੀ ਉਮਰ ਲੱਗਾ ਹੈ

ਮੈਂ ਅੱਜ ਦਾ ਸਫ਼ਰ
ਤੇਰੇ ਵਾਕ ਦੇ, ਜਦ ਸਾਥ ਵਿਚ ਛੋਹਿਆ
ਸਦੀਵੀ ਭਟਕਣਾ ਲੈ ਕੇ
ਜਦੋਂ ਤੇਰੇ ਸਾਹਮਣੇ ਹੋਇਆ
ਮੈਂ ਤੇਰੇ ਸੂਰਜੀ ਚਿਹਰੇ ਦੀ ਧੁੱਪ ਵਿਚ
ਸ਼ਰਮ ਥੀਂ ਮੋਇਆ
ਮੈਂ ਆਪਣੇ ਨਗਨ ਪਰਛਾਵੇਂ ਦੀ ਛਾਵੇਂ
ਬੈਠ ਕੇ ਰੋਇਆ
ਤੇ ਖੰਡਰਾਂ ਵਾਂਗ ਚੁੱਪ ਹੋਇਆ

ਮੈਂ ਤੇਰੇ ਗੀਤ ਦੇ ਹਰਫ਼ਾਂ ਦੇ
ਚੁੱਪ ਜੰਗਲ 'ਚੋਂ ਜਦ ਲੰਘਿਆ
ਮੈਨੂੰ ਅਰਥਾਂ ਨੇ ਆ ਡੰਗਿਆ
ਮੇਰੇ ਮੂੰਹ ਵਿਚ ਗਊ ਦਾ ਮਾਸ
ਮੇਰੇ ਪੇਟ ਥੀਂ ਸੰਗਿਆ
ਤੇ ਮੇਰੇ ਦੰਭ ਦਾ ਬਾਬਰ
ਅਨਿਸ਼ਚਿਤ ਖ਼ੌਫ਼ ਥੀਂ ਕੰਬਿਆ

ਮੈਂ ਜਦ ਜੰਗਲ ਦੀ ਸੰਘਣੀ ਚੁੱਪ
ਲੰਘ ਕੇ ਸ਼ਹਿਰ ਵਿਚ ਆਇਆ
ਮੈਂ ਆਪਣੇ ਸ਼ੋਰ ਤੋਂ ਡਰਿਆ
ਦਿਨੇ ਹੀ ਘਰ ਪਰਤ ਆਇਆ

ਮੈਂ ਘਰ ਆ ਕੇ ਪਹਿਲ ਵਾਰੀ
ਤੇਰਾ ਅੱਜ ਅਰਥ ਲੱਭਿਆ ਹੈ
ਤੇ ਆਪਣਾ ਦੰਭ ਕੱਜਿਆ ਹੈ
ਮੇਰੇ ਦਿਲ ਵਿਚ ਪਈ ਤਲਵਾਰ ਨੂੰ
ਬਹੁ ਜੰਗ ਲੱਗਿਆ ਹੈ

ਮੇਰੇ ਦਿਲ ਵਿਚ ਪਈ ਤਲਵਾਰ ਨੂੰ
ਬਹੁ ਜੰਗ ਲੱਗਿਆ ਹੈ

## 4. ਬੁੱਢਾ ਘਰ

ਹੈ ਚਿਰ ਹੋਇਆ
ਮੇਰਾ ਆਪਾ ਮੇਰੇ ਸੰਗ ਰੁੱਸ ਕੇ
ਕਿਤੇ ਤੁਰ ਗਿਆ ਹੈ
ਤੇ ਮੇਰੇ ਕੋਲ ਮੇਰਾ
ਸੱਖਣਾ ਕਲਬੂਤ ਬਾਕੀ ਹੈ
ਤੇ ਮੇਰੇ ਘਰ ਦੀ ਹਰ ਦੀਵਾਰ 'ਤੇ
ਛਾਈ ਉਦਾਸੀ ਹੈ
ਹੈ ਚਿਰ ਹੋਇਆ
ਮੇਰਾ ਆਪਾ ਮੇਰੇ ਸੰਗ ਰੁੱਸ ਕੇ
ਕਿਤੇ ਤੁਰ ਗਿਆ ਹੈ
ਤੇ ਮੇਰਾ ਘਰ ਉਹਦੇ ਤੁਰ ਜਾਣ ਪਿੱਛੋਂ
ਝੁਰ ਰਿਹਾ ਹੈ।

ਉਹ ਅਕਸਰ ਬਹੁਤ ਡੂੰਘੀ ਰਾਤ ਗਏ ਹੀ
ਘਰ ਪਰਤਦਾ ਸੀ
ਤੇ ਸੂਰਜ ਹੁੰਦਿਆਂ ਉਹ
ਘਰ ਦਿਆਂ ਭਿੱਤਾਂ ਤੋਂ ਡਰਦਾ ਸੀ
ਉਹ ਕਿਹੜੇ ਹਿਰਨ ਲੰਝੇ ਕਰ ਰਿਹਾ ਸੀ
ਕੁਝ ਨਾ ਦੱਸਦਾ ਸੀ
ਤੇ ਦਿਨ ਭਰ ਆਪਣੇ
ਪਰਛਾਵਿਆਂ ਪਿੱਛੇ ਹੀ ਨੱਸਦਾ ਸੀ

ਮੈਨੂੰ ਉਹਦੀ ਦੇਵਦਾਸੀ ਭਟਕਣਾ
ਅਕਸਰ ਡਰਾਂਦੀ ਸੀ
ਤੇ ਉਹਦੀ ਅੱਖ ਦੀ ਵਹਿਸ਼ਤ

ਜਿਵੇਂ ਸ਼ੀਸ਼ੇ ਨੂੰ ਖਾਂਦੀ ਸੀ
ਤੇ ਉਹਦੀ ਚੁੱਪ
ਬੁੱਢੇ ਘਰ ਦੇ ਹੁਣ ਜਾਲੇ ਹਿਲਾਂਦੀ ਸੀ
ਮੈਂ ਇਕ ਦਿਨ ਧੁੱਪ ਵਿਚ
ਉਹ ਘਰ ਦੀਆਂ ਕੰਧਾਂ ਵਿਖਾ ਬੈਠਾ
ਉਹ ਧੁੱਪ ਵਿਚ ਰੋਂਦੀਆਂ ਕੰਧਾਂ ਦੀ ਗੱਲ
ਸੀਨੇ ਨੂੰ ਲਾ ਬੈਠਾ
ਮੈਂ ਐਵੇਂ ਭੁੱਲ ਕੰਧਾਂ ਦੀ ਗੱਲ
ਉਸ ਨੂੰ ਸੁਣਾ ਬੈਠਾ
ਤੇ ਉਹਦਾ ਸਾਥ ਕੰਧਾਂ ਤੋਂ
ਹਮੇਸ਼ਾ ਲਈ ਗਵਾ ਬੈਠਾ

ਉਹ ਘਰ ਛੱਡਣ ਤੋਂ ਪਹਿਲਾਂ ਉਸ ਦਿਨ
ਹਰ ਖੂੰਜੇ ਵਿਚ ਫਿਰਿਆ
ਤੇ ਘਰ ਵਿਚ ਖੰਘ ਰਹੀਆਂ
ਬਿਮਾਰ ਸਭ ਇੱਟਾਂ ਦੇ ਗਲੀਂ ਮਿਲਿਆ
ਤੇ ਉਸ ਮਨਹੂਸ ਦਿਨ ਪਿੱਛੋਂ
ਕਦੇ ਉਹ ਘਰ ਨਾ ਮੁੜਿਆ

ਹੁਣ ਜਦ ਵੀ ਰੇਲ ਦੀ ਪਟੜੀ 'ਤੇ ਕੋਈ
ਖ਼ੁਦਕੁਸ਼ੀ ਕਰਦੈ
ਜਾਂ ਟੋਲਾ ਭਿਕਸ਼ੂਆਂ ਦਾ
ਸਿਰ ਮੁਨਾਈ ਸ਼ਹਿਰ ਵਿਚ ਚਲਦੈ
ਜਾਂ ਨਕਸਲਬਾੜੀਆ ਕੋਈ
ਕਿਸੇ ਨੂੰ ਕਤਲ ਜਦ ਕਰਦੈ
ਤਾਂ ਮੇਰੇ ਘਰ ਦੀਆਂ ਕੰਧਾਂ ਨੂੰ
ਉਸ ਪਲ ਤਾਪ ਆ ਚੜ੍ਹਦੈ
ਤੇ ਬੁੱਢੇ ਘਰ ਦੀਆਂ
ਬਿਮਾਰ ਇੱਟਾਂ ਦਾ ਬਦਨ ਠਰਦੈ

ਇਹ ਬੁੱਢੇ ਘਰ ਦੀਆਂ

ਬਿਮਾਰ ਇੱਟਾਂ ਨੂੰ ਭਰੋਸਾ ਹੈ
ਉਹ ਜਿਥੇ ਵੀ ਹੈ ਜਿਹੜੇ ਹਾਲ ਵਿਚ ਹੈ
ਉਹ ਬੇਦੋਸ਼ਾ ਹੈ
ਉਹਨੂੰ ਘਰ 'ਤੇ ਨਹੀਂ
ਘਰ ਦੀਆਂ ਕੰਧਾਂ 'ਤੇ ਰੋਸਾ ਹੈ

ਹੈ ਚਿਰ ਹੋਇਆ
ਮੇਰਾ ਆਪਾ ਮੇਰੇ ਸੰਗ ਰੁੱਸ ਕੇ
ਕਿਤੇ ਤੁਰ ਗਿਆ ਹੈ
ਤੇ ਮੇਰੇ ਕੋਲ ਮੇਰਾ ਸੱਖਣਾ ਕਲਬੂਤ
ਬਾਕੀ ਹੈ
ਜੋ ਬੁੱਢੇ ਘਰ ਦੀਆਂ
ਹੁਣ ਮਰ ਰਹੀਆਂ ਕੰਧਾਂ ਦਾ ਸਾਥੀ ਹੈ।

## 5. ਮੁਬਾਰਕ

ਮੈਂ ਤੈਨੂੰ ਪਿਆਰਦਾ ਸਾਂ
ਪਿਆਰਦਾ ਹਾਂ
ਮੈਂ ਤੈਨੂੰ ਅੱਜ ਵੀ ਸਤਿਕਾਰਦਾ ਹਾਂ
ਮੈਂ ਕੱਲ੍ਹ ਦਾ ਗੀਤ ਤੇਰੇ ਸੀਸ ਉੱਤੋਂ ਵਾਰਿਆ ਸੀ
ਤੇ ਅੱਜ ਦਾ ਗੀਤ
ਤੇਰੇ ਗੀਤ ਉੱਤੋਂ ਵਾਰਦਾ ਹਾਂ
ਮੈਂ ਤੈਨੂੰ ਪਿਆਰਦਾ ਸਾਂ
ਪਿਆਰਦਾ ਹਾਂ ।

ਮੈਂ ਕੱਲ੍ਹ ਦਾ ਗੀਤ
ਤੇਰੇ ਸੀਸ ਤੋਂ ਵਾਰਿਆ ਸੀ
ਮੈਂ ਉਸ ਦੇ ਹਰ ਜ਼ਖ਼ਮ ਨੂੰ ਪਿਆਰਿਆ ਸੀ
ਉਹਦੇ ਹਰ ਸ਼ਬਦ ਵਿਚ ਸੀ ਪੀੜ ਤੇ ਸ਼ਿਕਵੇ ਉਲਾਂਭੇ
ਜਮਾਨੇ ਰੋਣ ਲੱਗ ਜਾਂਦੇ

ਉਹਦੀ ਇਕ ਸਤਰ ਨੂੰ ਗਾਉਂਦੇ
ਜਦੋਂ ਉਹਦੇ ਸ਼ਬਦ
ਮੇਰੀ ਮੌਤ ਨੂੰ ਆਵਾਜ਼ ਦੇਂਦੇ
ਜਾਂ ਤੇਰੀ ਯਾਦ ਦੇ ਮੋਢੇ 'ਤੇ
ਸਿਰ ਰੱਖ ਰੋਵਣ ਬਹਿੰਦੇ
ਤਾਂ ਫ਼ਰਸ਼ੋਂ ਅਰਸ਼ ਤਕ
ਸਭਨਾਂ ਦੇ ਸੀਨੇ ਧੜਕ ਜਾਂਦੇ
ਘਣੀ, ਡੂੰਘੀ, ਉਦਾਸੀ-ਚੁੱਪ ਜਹੀ ਦੇ ਬੰਜਰਾਂ ਵਿਚ
ਗੁਲਾਬੀ ਪੀੜ ਦੇ
ਗੁੰਚੇ ਉਨਾਭੀ ਮਹਿਕ ਪੈਂਦੇ
ਪਰ ਅੱਜ ਮੈਂ ਸਮਝਦਾਂ
ਉਹ ਮਹਿਕ ਖ਼ੁਦਗਰਜ਼ੀ ਦੀ ਬੋਅ ਸੀ
ਜਾਂ ਕੱਚੇ ਸੂਰਜਾਂ ਦੀ
ਉਮਰ ਦੇ ਮੱਥੇ 'ਚ ਲੋਅ ਸੀ
ਤੇਰੇ ਭਖਦੇ ਜਿਸਮ ਦੇ ਫੁੱਲ ਲਈ
ਨਜ਼ਰਾਂ ਦਾ ਮੋਹ ਸੀ
ਮੇਰੇ ਮੱਧ-ਵਰਗ ਘਰ ਦੀ ਘੁਟਣ ਦਾ
ਮਜਬੂਰ ਰੋਹ ਸੀ
ਨਾ ਤੂੰ ਸੀ ਹਾਣ ਜਿਸ ਘਰ ਦੇ
ਨਾ ਤੇਰੇ ਹਾਣ ਜੋ ਸੀ
ਮੈਂ ਹੁਣ ਹਰ ਧੁੱਪ ਛਾਂ ਨੂੰ ਜਾਣਦਾ ਹਾਂ
ਤੇ ਆਪਣੀ ਪੀੜ ਨੂੰ ਸਨਮਾਣਦਾ ਹਾਂ
ਇਹ ਤੇਰੀ ਨਜ਼ਰ ਹੈ ਤੇਰੀ ਹੈ ਰਹਿਮਤ
ਮੈਂ ਹੋਇਆ ਸੂਰਜਾਂ ਦੇ ਹਾਣ ਦਾ ਹਾਂ ।

ਤੇ ਅੱਜ ਮੈਂ ਗੀਤ
ਤੇਰੇ ਗੀਤ ਤੋਂ ਜੋ ਵਾਰਦਾ ਹਾਂ
ਮੈਂ ਕੱਲ੍ਹ ਦੇ ਗੀਤ ਤੋਂ ਵੀ ਵੱਧ ਇਸ ਨੂੰ ਪਿਆਰਦਾ ਹਾਂ
ਇਹਦੇ ਪਿੰਡੇ 'ਤੇ ਕੋਈ ਜ਼ਰਬ
ਨਾ ਹੀ ਜ਼ਖ਼ਮ ਹੈ

ਸਗੋਂ ਹਰ ਸ਼ਬਦ ਦੇ ਨੈਣਾਂ 'ਚ ਤੇਰੀ ਸ਼ਰਮ ਹੈ
ਇਹਦੀ ਹਰ ਜ਼ਰਬ 'ਚੋਂ
ਇਕ ਮਹਿਕ-ਮੁੰਜਰ ਝਾਕਦੀ ਹੈ
ਤੇ ਹਰ ਇਕ ਜ਼ਖ਼ਮ ਸੂਹਾ ਫੁੱਲ ਬਣ ਕੇ ਮਹਿਕਦਾ ਹੈ
ਤੇ ਹਰ ਇਕ ਸ਼ਬਦ
ਸੂਹੇ ਫੁੱਲ ਦੀ ਗੋਦੀ 'ਚ ਬੈਠਾ
ਭਰੀ ਆਵਾਜ਼ ਵਿਚ
ਤੈਨੂੰ ਮੁਬਾਰਕ ਆਖਦਾ ਹੈ ।

ਓ ਵਿਛੜੇ ਗੀਤ
ਮੈਂ ਖ਼ੁਦਗਰਜ਼ੀਆਂ ਨੂੰ ਮਾਰਦਾ ਹਾਂ
ਮੈਂ ਆਪਣੀ ਧੁੱਪ ਨੂੰ
ਆਪਣੀ ਹੀ ਛਾਂ ਵਿਚ ਠਾਰਦਾ ਹਾਂ
ਤੂੰ ਜਿਹੜਾ ਸ਼ਬਦ ਮੇਰੇ
ਗੀਤ ਤੋਂ ਬਲਿਹਾਰਿਆ ਸੀ
ਮੈਂ ਓਹੀਓ ਸ਼ਬਦ
ਤੇਰੇ ਗੀਤ ਤੋਂ ਬਲਿਹਾਰਦਾ ਹਾਂ
ਤੇ ਕੱਲ੍ਹ ਜੋ ਗੀਤ ਲਿਖਣਾ ਹੈ ਮੈਂ ਹਾਲੇ
ਤੇਰੇ ਤੇ ਗੀਤ ਤੇਰੇ ਦੇ
ਜਹਾਂ ਤੋਂ ਵਾਰਦਾ ਹਾਂ
ਜਹਾਂ ਜਿਸ ਵਿਚ
'ਮੁਹੱਬਤ' ਸ਼ਬਦ ਨੂੰ ਅੱਜ ਜਿੱਤਿਆ ਹੈ
ਜਹਾਂ ਜਿਸ ਵਿਚ
'ਮੁਹੱਬਤ' ਸ਼ਬਦ ਮੈਂ ਅੱਜ ਹਾਰਦਾ ਹਾਂ
ਮੈਂ ਤੈਨੂੰ ਪਿਆਰਦਾ ਸਾਂ
ਪਿਆਰਦਾ ਹਾਂ
ਮੈਂ ਤੈਨੂੰ ਅੱਜ ਵੀ ਸਤਿਕਾਰਦਾ ਹਾਂ ।

# 6. ਗਵਾਹੀ

ਕੱਲ੍ਹ ਤਕ ਮੈਂ ਉਹਦਾ ਆਪ ਗਵਾਹ ਸੀ
ਅੱਜ ਤੋਂ ਇਹ ਮੇਰਾ ਗੀਤ ਗਵਾਹ ਹੈ
ਡੂੰਘੀ ਪੀੜ ਤੇ ਸੰਘਣੀ ਚੁੱਪ ਦਾ
ਉਹ ਇਕ ਭਰ ਵਹਿੰਦਾ ਦਰਿਆ ਹੈ

ਉਹਦੇ ਪਿੰਡੇ 'ਚੋਂ ਕਾਹੀ ਤੇ
ਰੇਤੇ ਦੀ ਖ਼ੁਸ਼ਬੂ ਆਉਂਦੀ ਹੈ
ਉਹਦੇ ਪੱਤਣਾਂ ਵਰਗੇ ਨੈਣਾਂ ਦੇ ਵਿਚ
ਹਰਦਮ ਧੁੰਦ ਰਹਿੰਦੀ ਹੈ
ਉਹਦੀ 'ਵਾਜ਼ ਮਲਾਹਾਂ ਵਰਗੀ
ਸੁਣ ਕੇ ਦੇਹ ਕੰਡਿਆ ਜਾਂਦੀ ਹੈ
ਉਹਦੇ ਹੋਠਾਂ ਤੇ ਕਈ ਵਾਰੀ
ਬੇਲੇ ਵਰਗੀ ਚੁੱਪ ਛਾਂਦੀ ਹੈ
ਤੇ ਉਸ ਚੁੱਪ 'ਚੋਂ ਲੰਘਣ ਲੱਗਿਆਂ
ਦਿਲ ਦੀ ਧੜਕਣ ਰੁਕ ਜਾਂਦੀ ਹੈ
ਪਿਛਲੇ ਪੈਰੀਂ ਮੁੜ ਆਉਂਦੀ ਹੈ

ਇਹ ਇਕ ਬੜੇ ਚਿਰਾਂ ਦੀ ਗੱਲ ਹੈ
ਜਦੋਂ ਉਹਦੇ ਸਉਲੇ ਪਾਣੀ ਵਿਚ
ਇਕ ਕੋਈ ਮਛਲੀ ਸੀ ਰਹਿੰਦੀ
ਅਜੇ ਉਹਦੇ ਪਾਣੀ ਦੀ ਉਮਰਾ
ਮਸਾਂ ਉਹਦੇ ਗਲ ਗਲ ਸੀ ਆਉਂਦੀ
ਉਹ ਮਛਲੀ ਉਹਦੇ ਪਾਣੀ ਦੇ ਵਿਚ
ਸੁਪਨੇ ਘੋਲ ਕੇ ਅੱਗ ਮਚਾਉਂਦੀ
ਸਿੱਪੀਆਂ ਘੋਗੇ ਚੁੰਮਦੀ ਰਹਿੰਦੀ
ਤੇ ਰੇਤ ਦੇ ਘਰ ਵਿਚ ਰਹਿੰਦੀ
ਪਰ ਇਕ ਦਿਨ ਉਹ ਚੰਚਲ ਮਛਲੀ
ਕਿਸੇ ਬੇ-ਦਰਦ ਮਛੇਰੇ ਫੜ ਲਈ

ਤੇ ਦਰਿਆ ਦੀ ਕਿਸਮਤ ਸੜ ਗਈ
ਉਸ ਦਿਨ ਮਗਰੋਂ ਉਸ ਦਰਿਆ ਦਾ
ਪਾਣੀ ਬੜਾ ਉਦਾਸ ਹੋ ਗਿਆ
ਗਲ ਗਲ ਪਾਣੀ ਦੀ ਉਮਰੇ ਹੀ
ਉਹ ਦਰਿਆ ਬੇ-ਆਸ ਹੋ ਗਿਆ

ਹੁਣ ਜਦ ਰਾਤ-ਬਰਾਤੇ ਤਾਰੇ
ਦਰਿਆ ਤੇ ਮੂੰਹ ਧੋਵਣ ਆਉਂਦੇ
ਉਹ ਉਹਦੀ ਚੁੱਪ ਕੋਲੋਂ ਡਰਦੇ
ਪਾਣੀ ਦੇ ਵਿਚ ਪੈਰ ਨਾ ਪਾਉਂਦੇ
ਤੇ ਕੰਢੇ 'ਤੇ ਹੀ ਬਹਿ ਰਹਿੰਦੇ
ਤੇ ਉਹ ਤਕਦੇ ਕਿ ਮੱਛੀਆਂ ਦੇ
ਨਕਸ਼ ਉਹਦੇ ਤੋਂ ਸਹਿਮ ਨੇ ਖਾਂਦੇ
ਤੇ ਦਰਿਆ ਦੇ ਉੱਜੜੇ ਨੈਣਾਂ
ਦੇ ਵਿਚ ਅੱਗ ਦੇ ਹੰਝੂ ਆਉਂਦੇ

ਆਖ਼ਿਰ ਜਦ ਦਰਿਆ ਦੀ ਉਮਰਾ
ਸਿਰ ਸਿਰ ਪਾਣੀ ਦੇ ਵਿਚ ਡੁੱਬੀ
ਮੱਛੀਆਂ ਦੀ ਤਦ ਬੇਪਰਵਾਹੀ
ਉਹਨੂੰ ਛਿਲਤਰ ਵਾਕਣ ਚੁੱਭੀ
ਤੇ ਉਹਦੇ ਕੂਲੇ ਪਿੰਡੇ ਉੱਤੇ
ਗੂਹੜੀ ਹਰੀ ਮਜ਼ੂਲੀ ਉੱਗੀ
ਤੇ ਉਹਦੀ ਇਕ ਆਂਦਰ ਸੁੱਜੀ

ਹੁਣ ਜਦ ਬਦਕਿਸਮਤ ਦਰਿਆ ਨੂੰ
ਗਲ ਗਲ ਪਾਣੀ ਯਾਦ ਆਉਂਦਾ ਹੈ
ਉਸਨੂੰ ਉਸ ਮੋਈ ਮਛਲੀ ਦਾ
ਵਿਚੋਂ ਵਿਚ ਇਕ ਗ਼ਮ ਖਾਂਦਾ ਹੈ
ਆਪਣੀ ਹੀ ਮਿੱਟੀ ਨੂੰ ਆਪ
ਰਾਤ ਬਰਾਤੇ ਢਾਹ ਲਾਂਦਾ ਹੈ
ਆਪਣੇ ਹੀ ਨੈਣਾਂ ਦੇ ਕੂਲੇ

ਸੁਪਨੇ ਰੋੜ੍ਹ ਕੇ ਲੈ ਜਾਂਦਾ ਹੈ

ਹੁਣ ਲੋਕੀ ਉਸ ਦਰਿਆ ਨੂੰ
ਇਕ ਖ਼ੂਨੀ ਦਰਿਆ ਨੇ ਕਹਿੰਦੇ
ਹੁਣ ਉਹਦੇ ਵਿਚ ਮੱਛੀਆਂ ਦੀ ਥਾਂ
ਭੁੱਖੇ ਮਗਰਮੱਛ ਨੇ ਰਹਿੰਦੇ
ਪਿੰਡ ਦੇ ਲੋਕੀ ਉਸ ਦਰਿਆ 'ਤੇ
ਜਾਣੋ ਵੀ ਹੁਣ ਖ਼ੌਫ਼ ਨੇ ਖਾਂਦੇ
ਪਰ ਅੱਜ ਤੋਂ ਉਹਦੇ ਨਿਰਮਲ ਜਲ ਲਈ
ਮੇਰੇ ਗੀਤ ਗਵਾਹੀ ਪਾਂਦੇ ।

## 7. ਬੁੱਢਾ ਸ਼ਹਿਰ

ਬੁੱਢਾ ਸ਼ਹਿਰ ਬੁਢੇਰੇ ਪੰਧ
ਗਿਆ ਜੁਆਨੀ ਚਿਰ ਦੀ ਲੰਘ
ਅੰਬਰ ਦੇ ਸਿਰ ਪੈ ਗਿਆ ਗੰਜ
ਐਨਕ ਲਾਵੇ ਬੁੱਢਾ ਚੰਦ

ਧਰਤੀ ਖਾਧੀ ਭੂਰੇ ਜੰਗ
ਕੁੱਬੀਆਂ ਗਲੀਆਂ ਮਾਰਨ ਲੰਙ
ਹੂੰਘਣ ਤਘੇ ਖੜ ਸੁੱਕ ਜੰਡ
ਬਿਰਧ ਮੰਦਰ ਦਾ ਬੈਠਾ ਸੰਘ
ਬੋਹੜਾਂ ਹੇਠ ਪਵੇ ਸ਼ਤਰੰਜ
ਪੀਣ ਪੁਜਾਰੀ ਕੱਲਰੀ ਭੰਗ
ਸੂਰਜ ਰੋਜ਼ ਜਗਾਵੇ ਰੰਗ
ਮਲੇ ਦੰਦਾਸਾ ਅਧਖੜ ਕੰਧ
ਘੋਰਨਿਆਂ ਵਿਚ ਰਹਿੰਦੇ ਖੰਭ
ਲੈਣ ਉਬਾਸੀ ਬੂਹੇ ਬੰਦ
ਗਾਏ ਬਿਰਹੜਾ ਕੱਚੀ ਤੰਦ
ਬਾਗਾਂ ਦੇ ਵਿਚ ਗੋਰੀ ਜੰਘ

ਪੀਂਘ ਝੂਟੇਂਦੀ ਕਾਲੇ ਅੰਬ
ਡੋਲੀ ਪਿੱਛੇ ਤੁਰਦੇ ਹੰਝ
ਰੋਣ ਕਿਸੇ ਦੇ ਬਾਜ਼ੂ ਬੰਦ
ਹੱਟ ਲਲਾਰੀ ਉੱਡਣ ਰੰਗ
ਵਿਕੇ ਬਾਜ਼ਾਰੀ ਹਾਥੀ ਦੰਦ
ਏਸ ਸ਼ਹਿਰ ਦੀ ਇਕੋ ਮੰਗ
ਹਰ ਕੋਈ ਅਪਣੀ ਭੀੜ ਤੋਂ ਤੰਗ
ਪਨਘਟ ਬੈਠੀ ਧੌਲੀ ਸੰਝ
ਬੁੱਢੀ ਧੁੱਪ ਨੂੰ ਆਵੇ ਸੰਗ
ਵੇਖ ਕੇ ਆਪਣੇ ਆਪੇ ਅੰਗ
ਗਾਣ ਨਦੀ ਦੇ ਥੱਕੇ ਵੰਝ
ਘਰ ਘਰ ਉਭਰੇ ਕਾਲੀ ਠੰਢ
ਬੁੱਢੇ ਸ਼ਹਿਰ ਨੂੰ ਛਿੜਦੀ ਖੰਘ
ਪਲ ਪਲ ਮਗਰੋਂ ਪਰਤੇ ਕੰਡ
ਨੀਂਦ ਨਾ ਆਵੇ ਚੁਭਣ ਡੰਗ
ਬੁੱਢਾ ਸ਼ਹਿਰ ਜਿਉਣੋਂ ਤੰਗ ।

## 8. ਸੋਗ

ਰੋਜ਼ ਮੈਂ ਤਾਰਾ ਤਾਰਾ ਗਿਣ
ਰਾਤ ਬਿਤਾਉਂਦਾ ਹਾਂ
ਰੋਜ਼ ਮੈਂ ਤੇਰੇ ਸਿਰ ਤੋਂ ਸੂਰਜ
ਵਾਰ ਕੇ ਆਉਂਦਾ ਹਾਂ ।

ਜਦ ਰੋਹੀਆਂ ਵਿਚ ਪੰਛੀ ਤੜਕੇ
ਵਾਕ ਕੋਈ ਲੈਂਦਾ ਹੈ
ਮੈਂ ਆਪਣੇ ਸੰਗ ਸੁੱਤਾ ਆਪਣਾ
ਗੀਤ ਜਗਾਉਂਦਾ ਹਾਂ ।

ਫਿਰ ਜਦ ਮੈਨੂੰ ਸੂਰਜ ਘਰ ਦੇ

ਮੋੜ 'ਤੇ ਮਿਲਦਾ ਹੈ
ਨਦੀਏ ਰੋਜ਼ ਨਹਾਵਣ
ਉਹਦੇ ਨਾਲ ਮੈਂ ਜਾਂਦਾ ਹਾਂ ।

ਮੈਂ ਤੇ ਸੂਰਜ ਜਦੋਂ ਨਹਾ ਕੇ
ਘਰ ਨੂੰ ਮੁੜਦੇ ਹਾਂ
ਮੈਂ ਸੂਰਜ ਲਈ ਵਿਹੜੇ ਨਿੰਮ ਦਾ
ਪੀਹੜਾ ਡਾਹੁੰਦਾ ਹਾਂ ।

ਮੈਂ ਤੇ ਸੂਰਜ ਬੈਠ ਕੇ ਜਦ ਫਿਰ
ਗੱਲਾਂ ਕਰਦੇ ਹਾਂ
ਮੈਂ ਸੂਰਜ ਨੂੰ ਤੇਰੀ ਛਾਂ ਦੀ
ਗੱਲ ਸੁਣਾਉਂਦਾ ਹਾਂ ।

ਛਾਂ ਦੀ ਗੱਲ ਸੁਣਾਉਂਦੇ ਜਦ ਮੈਂ
ਕੰਬਣ ਲੱਗਦਾ ਹਾਂ
ਮੈਂ ਸੂਰਜ ਦੇ ਗੋਰੇ ਗਲ ਵਿਚ
ਬਾਹਵਾਂ ਪਾਉਂਦਾ ਹਾਂ ।

ਫਿਰ ਜਦ ਸੂਰਜ ਮੇਰੇ ਘਰ ਦੀ
ਕੰਧ ਉਤਰਦਾ ਹੈ
ਮੈਂ ਆਪਣੇ ਹੀ ਪਰਛਾਵੇਂ ਤੋਂ
ਡਰ ਡਰ ਜਾਂਦਾ ਹਾਂ ।

ਮੈਂ ਤੇ ਸੂਰਜ ਘਰ ਦੇ ਮੁੜ
ਪਿਛਵਾੜੇ ਜਾਂਦੇ ਹਾਂ
ਮੈਂ ਉਹਨੂੰ ਆਪਣੇ ਘਰ ਦੀ
ਮੋਈ ਧੁੱਪ ਵਿਖਾਉਂਦਾ ਹਾਂ ।

ਜਦ ਸੂਰਜ ਮੇਰੀ ਮੋਈ ਧੁੱਪ ਲਈ
ਅੱਖੀਆਂ ਭਰਦਾ ਹੈ

ਮੈਂ ਸੂਰਜ ਨੂੰ ਗਲ ਵਿਚ ਲੈ ਕੇ
ਚੁੱਪ ਕਰਾਉਂਦਾ ਹਾਂ ।

ਮੈਂ ਤੇ ਸੂਰਜ ਫੇਰ ਚੁਪੀਤੇ
ਤੁਰਦੇ ਜਾਂਦੇ ਹਾਂ
ਰੋਜ਼ ਮੈਂ ਉਹਨੂੰ ਪਿੰਡ ਦੀ ਜੂਹ ਤਕ
ਤੋਰ ਕੇ ਆਉਂਦਾ ਹਾਂ ।

ਰੋਜ਼ ਉਦਾਸਾ ਸੂਰਜ ਨਦੀਏ
ਡੁੱਬ ਕੇ ਮਰਦਾ ਹੈ
ਤੇ ਮੈਂ ਰੋਜ਼ ਮਰੇ ਹੋਏ ਦਿਨ ਦਾ
ਸੋਗ ਮਨਾਉਂਦਾ ਹਾਂ ।

## 9. ਅਰਜੋਈ

ਤੂੰ ਜੋ ਸੂਰਜ ਚੋਰੀ ਕੀਤਾ
ਮੇਰਾ ਸੀ
ਤੂੰ ਜਿਸ ਘਰ ਵਿਚ ਨ੍ਹੇਰਾ ਕੀਤਾ
ਮੇਰਾ ਸੀ

ਇਹ ਜੋ ਧੁੱਪ ਤੇਰੇ ਘਰ ਹੱਸੇ, ਮੇਰੀ ਹੈ
ਇਸ ਦੇ ਬਾਝੋਂ ਮੇਰੀ ਉਮਰ ਹਨੇਰੀ ਹੈ
ਇਸ ਵਿਚ ਮੇਰੇ ਗ਼ਮ ਦੀ ਮਹਿਕ ਬਥੇਰੀ ਹੈ
ਇਹ ਧੁੱਪ ਕੱਲ੍ਹ ਸੀ ਮੇਰੀ, ਅੱਜ ਵੀ ਮੇਰੀ ਹੈ

ਮੈਂ ਹੀ ਕਿਰਨ-ਵਿਹੂਣਾ ਇਸ ਦਾ ਬਾਬਲ ਹਾਂ
ਇਸ ਦੇ ਅੰਗੀਂ ਮੇਰੀ ਅਗਨ ਸਮੋਈ ਹੈ
ਇਸ ਵਿਚ ਮੇਰੇ ਸੂਰਜ ਦੀ ਖੁਸ਼ਬੋਈ ਹੈ
ਸਿਖ਼ਰ ਦੁਪਹਿਰੇ ਜਿਸ ਦੀ ਚੋਰੀ ਹੋਈ ਹੈ

ਪਰ ਇਸ ਚੋਰੀ ਵਿਚ ਤੇਰਾ ਵੀ ਕੁਝ ਦੋਸ਼ ਨਹੀਂ

ਸੂਰਜ ਦੀ ਹਰ ਯੁੱਗ ਵਿਚ ਚੋਰੀ ਜੋਈ ਹੈ
ਰੋਂਦੀ ਰੋਂਦੀ ਸੂਰਜ ਨੂੰ ਹਰ ਯੁੱਗ ਅੰਦਰ
ਕੋਈ ਨਾ ਕੋਈ ਸਦਾ ਦੁਪਹਿਰੀ ਮੋਈ ਹੈ

ਮੈਂ ਨਿਰ-ਲੋਆ ਰਿਸ਼ਮ-ਵਿਛੁੰਨਾ ਅਰਜ਼ ਕਰਾਂ
ਮੈਂ ਇਕ ਬਾਪ ਅਧਰਮੀ ਤੇਰੇ ਦੁਆਰ ਖੜਾਂ
ਆ ਹੱਥੀਂ ਇਹ ਸੂਰਜ ਤੇਰੇ ਸੀਸ ਧਰਾਂ
ਆ ਅੱਜ ਆਪਣੀ ਧੁੱਪ ਲਈ ਤੇਰੇ ਪੈਰ ਫੜਾਂ

ਮੈਂ ਕਲਖ਼ਾਈ ਦੇਹ, ਤੂੰ ਮੈਨੂੰ ਬਖ਼ਸ਼ ਦਈਂ
ਧੁੱਪਾਂ ਸਾਹਵੇਂ ਫਿਰ ਨਾ ਮੇਰਾ ਨਾਮ ਲਵੀਂ
ਜੇ ਕੋਈ ਕਿਰਨ ਕਦੇ ਕੁਝ ਪੁੱਛੇ ਚੁੱਪ ਰਵ੍ਹੀਂ
ਜਾਂ ਮੈਨੂੰ 'ਕਾਲਾ ਸੂਰਜ' ਕਹਿ ਕੇ ਟਾਲ ਦਵੀਂ

ਇਹ ਇਕ ਧੁੱਪ ਦੇ ਬਾਬਲ ਦੀ ਅਰਜੋਈ ਹੈ
ਮੇਰੀ ਧੁੱਪ ਮੇਰੇ ਲਈ ਅੱਜ ਤੋਂ ਮੋਈ ਹੈ
ਸਣੇ ਸੂਰਜ ਤੇਰੀ ਅੱਜ ਤੋਂ ਹੋਈ ਹੈ
ਧੁੱਪ ਜਿਦ੍ਹੇ ਘਰ ਹੱਸੇ ਬਾਬਲ ਸੋਈ ਹੈ

ਤੂੰ ਜੋ ਸੂਰਜ ਚੋਰੀ ਕੀਤਾ
ਤੇਰਾ ਸੀ
ਮੇਰਾ ਘਰ ਤਾਂ ਜਨਮ-ਦਿਵਸ ਤੋਂ
ਨ੍ਹੇਰਾ ਸੀ ।

## 10. ਯਾਦ

ਦਿਲ ਜਿਸ ਦਿਨ ਤੈਨੂੰ ਯਾਦ ਕਰੇ
ਕੁਝ ਹੋਰ ਵੀ ਗੋਰੀ ਧੁੱਪ ਚੜ੍ਹੇ
ਕੁਝ ਹੋਰ ਵੀ ਗੂਹੜਾ ਸੱਕ ਮਲੇ

ਬੁੱਲ੍ਹਾਂ 'ਤੇ ਸੂਹਾ ਸੱਕ ਮਲ ਕੇ

ਸੂਰਜ ਦਾ ਗੜਵਾ ਸੀਸ ਧਰੇ
ਤੇ ਪਨਘਟ ਉੱਤੇ ਆਣ ਖੜੇ

ਸੂਰਜ ਦੇ ਖ਼ਾਲੀ ਗੜਵੇ ਨੂੰ
ਜਦ ਕਿਰਨਾਂ ਦੀ ਉਹ ਲੱਜ ਵਲੇ
ਖੂਹਾਂ ਤੇ ਪਾਣੀ ਬੋਲ ਪਵੇ

ਫਿਰ ਗੋਰੀ ਕੂਲੀ ਦੇਹੀ 'ਤੇ
ਚੇਤਰ ਦੀ ਟਿੱਕੀ ਘੋਲ ਮਲੇ
ਲੈ ਚੁਲੀ ਚੁਲੀ ਇਸ਼ਨਾਨ ਕਰੇ

ਫਿਰ ਸੀਸਾ ਲੈ ਕਿਸੇ ਸਰਵਰ ਦਾ
ਉਹ ਪੱਟਾਂ ਦੇ ਵਿਚਕਾਰ ਧਰੇ
ਉੱਡ ਉੱਡ ਪੈਂਦੇ ਵਾਲ ਫੜੇ

ਫਿਰ ਉੱਡਦੇ ਮੁਸ਼ਕੀ ਵਾਲਾਂ ਵਿਚ
ਜਦ ਸੂਰਜ ਦਾ ਉਹ ਫੁੱਲ ਜੜੇ
ਉਹਨੂੰ ਲੋਹੜੇ ਦਾ ਹਾਇ ਰੂਪ ਚੜ੍ਹੇ

ਇਕ ਡਾਹ ਕੇ ਚਰਖਾ ਅੰਬਰ ਦਾ
ਧਰਤੀ ਦੇ ਪੀਹੜੇ ਆਣ ਬਹਵੇ
ਤੇ ਕੋਹ ਕੋਹ ਲੰਮੀ ਤੰਦ ਵਲੇ

ਫਿਰ ਕਿਰਨਾਂ ਕੱਤਦੀ ਕੱਤਦੀ ਦਾ
ਪਰਛਾਵਾਂ ਵਿਹੜੇ ਆਣ ਢਲੇ
ਅੰਗੜਾਈਆਂ ਲੈਂਦੀ ਉੱਠ ਖੜੇ

ਫਿਰ ਧੂੜਾਂ ਮੱਲੇ ਰਾਹਾਂ 'ਤੇ
ਉਹ ਚੁੱਪ-ਚੁਪੀਤੀ ਆਣ ਬਹਵੇ
ਪੈੜਾਂ ਦੇ ਲਿਖੇ ਹਰਫ਼ ਪੜ੍ਹੇ

ਪੈੜਾਂ ਦੇ ਹਰਫ਼ ਪੜ੍ਹੇਂਦੀ ਨੂੰ

ਜਦ ਨਜ਼ਰੀਂ ਮੇਰੀ ਪੈੜ ਪਵੇ
ਉਹ ਅੱਖਾਂ ਦੇ ਵਿਚ ਹੰਝ ਭਰੇ

ਫਿਰ ਚੜ੍ਹ ਗਗਨਾਂ ਦੇ ਕੋਠੇ 'ਤੇ
ਗੜਵੇ 'ਚੋਂ ਪਾਣੀ ਰੋਹੜ ਦਵੇ
ਤੇ ਕੁੱਲ ਦੁਨੀਆਂ ਤੇ ਰਾਤ ਪਵੇ

## 11. ਇਕ ਚਿਹਰਾ

ਉਹ ਜਦ ਮਿਲਦਾ ਮੁਸਕਾਂਦਾ
ਤੇ ਗੱਲਾਂ ਕਰਦਾ ਹੈ
ਸਾਦ-ਮੁਰਾਦਾ ਆਸ਼ਕ ਚਿਹਰਾ
ਝਮ ਝਮ ਕਰਦਾ ਹੈ
ਨਿਰਮਲ ਚੋਅ ਦੇ ਜਲ ਵਿਚ
ਪੂਹ ਦਾ ਸੂਰਜ ਤਰਦਾ ਹੈ
ਕੁਹਰਾਈਆਂ ਅੱਖੀਆਂ ਵਿਚ
ਘਿਉ ਦਾ ਦੀਵਾ ਬਲਦਾ ਹੈ
ਲੋਕ ਗੀਤ ਦਾ ਬੋਲ
ਦੰਦਾਸੀ ਅੱਗ ਵਿਚ ਸੜਦਾ ਹੈ
ਬੂਰੀਂ ਆਏ ਅੰਬਾਂ 'ਤੇ
ਪੁਰਵੱਈਆ ਵਗਦਾ ਹੈ
ਝਿੜੀਆਂ ਦੇ ਵਿਚ ਕਾਲਾ ਬੱਦਲ
ਛਮ ਛਮ ਵਰ੍ਹਦਾ ਹੈ
ਆਸ਼ਕ, ਪੀਰ, ਫ਼ਕੀਰ ਕੋਈ ਸਾਈਂ
ਦੋਹੜੇ ਪੜ੍ਹਦਾ ਹੈ
ਤਕੀਏ ਉੱਗਿਆ ਥੋਹਰ ਦਾ ਬੂਟਾ
ਚੁੱਪ ਤੋਂ ਡਰਦਾ ਹੈ
ਵਣਜਾਰੇ ਦੀ ਅੱਗ ਦਾ ਧੂੰਆਂ
ਥੇਹ 'ਤੇ ਤਰਦਾ ਹੈ
ਮੜ੍ਹੀਆਂ ਵਾਲਾ ਮੰਦਰ

ਰਾਤੀਂ ਗੱਲਾਂ ਕਰਦਾ ਹੈ ।

## 12. ਹਾਦਸਾ

ਗੀਤ ਦਾ ਤੁਰਦਾ ਕਾਫ਼ਲਾ
ਮੁੜ ਹੋ ਗਿਆ ਬੇਆਸਰਾ
ਮੱਥੇ 'ਤੇ ਹੋਣੀ ਲਿਖ ਗਈ
ਇਕ ਖ਼ੂਬਸੂਰਤ ਹਾਦਸਾ ।

ਇਕ ਨਾਗ ਚਿੱਟੇ ਦਿਵਸ ਦਾ
ਇਕ ਨਾਗ ਕਾਲੀ ਰਾਤ ਦਾ
ਇਕ ਵਰਕ ਨੀਲਾ ਕਰ ਗਏ
ਕਿਸੇ ਗੀਤ ਦੇ ਇਤਿਹਾਸ ਦਾ ।

ਸ਼ਬਦਾਂ ਦੇ ਕਾਲੇ ਥਲਾਂ ਵਿਚ
ਮੇਰਾ ਗੀਤ ਸੀ ਜਦ ਮਰ ਰਿਹਾ
ਉਹ ਗੀਤ ਤੇਰੀ ਪੈੜ ਨੂੰ
ਮੁੜ ਮੁੜ ਪਿਆ ਸੀ ਝਾਕਦਾ ।

ਅੰਬਰ ਦੀ ਥਾਲੀ ਤਿੜਕ ਗਈ
ਸੁਣ ਜ਼ਿਕਰ ਮੋਏ ਗੀਤ ਦਾ
ਧਰਤੀ ਦਾ ਛੰਨਾ ਕੰਬਿਆ
ਭਰਿਆ ਹੋਇਆ ਵਿਸ਼ਵਾਸ ਦਾ ।

ਜ਼ਖ਼ਮੀ ਹੈ ਪਿੰਡਾ ਸੋਚ ਦਾ
ਜ਼ਖ਼ਮੀ ਹੈ ਪਿੰਡਾ ਆਸ ਦਾ
ਅੱਜ ਫੇਰ ਮੇਰੇ ਗੀਤ ਲਈ
ਕਫ਼ਨ ਨਾ ਮੈਥੋਂ ਪਾਟਦਾ ।

ਅੱਜਫੇਰ ਹਰ ਇਕ ਸ਼ਬਦ ਦੇ
ਨੈਣਾਂ 'ਚ ਹੰਝੂ ਆ ਗਿਆ

ਧਰਤੀ ਤੇ ਕਰਜ਼ਾ ਚੜ੍ਹ ਗਿਆ
ਮੇਰੇ ਗੀਤ ਦੀ ਇਕ ਲਾਸ਼ ਦਾ ।

ਕਾਗ਼ਜ਼ ਦੀ ਨੰਗੀ ਕਬਰ 'ਤੇ
ਇਹ ਗੀਤ ਜੋ ਅੱਜ ਸੌਂ ਗਿਆ
ਇਹ ਗੀਤ ਸਾਰੇ ਜੱਗ ਨੂੰ
ਪਾਵੇ ਵਫ਼ਾ ਦਾ ਵਾਸਤਾ ।

## 13. ਸੁਨੇਹਾ

ਕੱਲ੍ਹ ਨਵੇਂ ਜਦ ਸਾਲ ਦਾ
ਸੂਰਜ ਸੁਨਹਿਰੀ ਚੜ੍ਹੇਗਾ
ਮੇਰੀਆਂ ਰਾਤਾਂ ਦਾ ਤੇਰੇ
ਨਾਂ ਸੁਨੇਹਾ ਪੜ੍ਹੇਗਾ
ਤੇ ਵਫ਼ਾ ਦਾ ਹਰਫ਼ ਇਕ
ਤੇਰੀ ਤਲੀ 'ਤੇ ਧਰੇਗਾ ।

ਤੂੰ ਵਫ਼ਾ ਦਾ ਹਰਫ਼ ਆਪਣੀ
ਧੁੱਪ ਵਿਚ ਜੇ ਪੜ੍ਹ ਸਕੀ
ਤਾਂ ਤੇਰਾ ਸੂਰਜ ਮੇਰੀਆਂ
ਰਾਤਾਂ ਨੂੰ ਸਜਦਾ ਕਰੇਗਾ
ਤੇ ਰੋਜ਼ ਤੇਰੀ ਯਾਦ ਵਿਚ
ਇਕ ਗੀਤ ਸੂਲੀ ਚੜ੍ਹੇਗਾ ।

ਪਰ ਵਫ਼ਾ ਦਾ ਹਰਫ਼ ਇਹ
ਔਖਾ ਹੈ ਏਡਾ ਪੜ੍ਹਨ ਨੂੰ
ਰਾਤਾਂ ਦਾ ਪੈਂਡਾ ਝਾਗ ਕੇ
ਕੋਈ ਸਿਦਕ ਵਾਲਾ ਪੜ੍ਹੇਗਾ
ਅੱਖਾਂ 'ਚ ਸੂਰਜ ਬੀਜ ਕੇ
ਤੇ ਅਰਥ ਇਸ ਦੇ ਕਰੇਗਾ।

ਤੂੰ ਵਫ਼ਾ ਦਾ ਹਰਫ਼ ਇਹ
ਪਰ ਪੜ੍ਹਨ ਦੀ ਕੋਸ਼ਿਸ਼ ਕਰੀਂ
ਜੇ ਪੜ੍ਹ ਸਕੀ ਤਾਂ ਇਸ਼ਕ ਤੇਰੇ
ਪੈਰ ਸੁੱਚੇ ਫੜੇਗਾ
ਤੇ ਤਾਰਿਆਂ ਦਾ ਤਾਜ
ਤੇਰੇ ਸੀਸ ਉਪਰ ਧਰੇਗਾ ।

ਇਹ ਵਫ਼ਾ ਦਾ ਹਰਫ਼ ਪਰ
ਜੇ ਤੂੰ ਕਿਤੇ ਨਾ ਪੜ੍ਹ ਸਕੀ
ਤਾਂ ਮੁੜ ਮੁਹੱਬਤ 'ਤੇ ਕੋਈ
ਇਤਬਾਰ ਕੀਕਣ ਕਰੇਗਾ
ਤੇ ਧੁੱਪ ਵਿਚ ਇਹ ਹਰਫ਼ ਪੜ੍ਹਨੋਂ
ਹਰ ਜ਼ਮਾਨਾ ਡਰੇਗਾ ।

ਦੁਨੀਆ ਦੇ ਆਸ਼ਕ ਬੈਠ ਕੇ
ਤੈਨੂੰ ਖ਼ਤ ਜਵਾਬੀ ਲਿਖਣਗੇ
ਪੁੱਛਣਗੇ ਏਸ ਹਰਫ਼ ਦੀ
ਤਕਦੀਰ ਦਾ ਕੀ ਬਣੇਗਾ
ਪੁੱਛਣਗੇ ਏਸ ਹਰਫ਼ ਨੂੰ
ਧਰਤੀ 'ਤੇ ਕਿਹੜਾ ਪੜ੍ਹੇਗਾ ।

ਦੁਨੀਆ ਦੇ ਆਸ਼ਕਾਂ ਨੂੰ ਵੀ
ਉੱਤਰ ਜੇ ਤੂੰ ਨਾ ਮੋੜਿਆ
ਤਾਂ ਦੋਸ਼ ਮੇਰੀ ਮੌਤ ਦਾ
ਤੇਰੇ ਸਿਰ ਜ਼ਮਾਨਾ ਮੜ੍ਹੇਗਾ
ਤੇ ਜੱਗ ਮੇਰੀ ਮੌਤ ਦਾ
ਸੋਗੀ ਸੁਨੇਹਾ ਪੜ੍ਹੇਗਾ ।

## 14. ਕਰਜ਼

ਅੱਜ ਦਿਨ ਚੜ੍ਹਿਆ ਤੇਰੇ ਰੰਗ ਵਰਗਾ
ਤੇਰੇ ਚੁੰਮਣ ਪਿਛਲੀ ਸੰਗ ਵਰਗਾ
ਹੈ ਕਿਰਨਾਂ ਦੇ ਵਿਚ ਨਸ਼ਾ ਜਿਹਾ
ਕਿਸੇ ਛੀਂਬੇ ਸੱਪ ਦੇ ਡੰਗ ਵਰਗਾ
ਅੱਜ ਦਿਨ ਚੜ੍ਹਿਆ ਤੇਰੇ ਰੰਗ ਵਰਗਾ

ਮੈਂ ਚਾਹੁੰਦਾਂ ਅੱਜ ਦਾ ਗੋਰਾ ਦਿਨ
ਤਾਰੀਖ਼ ਮੇਰੇ ਨਾਂ ਕਰ ਦੇਵੇ
ਇਹ ਦਿਨ ਤੇਰੇ ਅੱਜ ਰੰਗ ਵਰਗਾ
ਮੈਨੂੰ ਅਮਰ ਜਹਾਂ ਵਿਚ ਕਰ ਦੇਵੇ
ਮੇਰੀ ਮੌਤ ਦਾ ਜੁਰਮ ਕਬੂਲ ਕਰੇ
ਮੇਰਾ ਕਰਜ਼ ਤਲੀ 'ਤੇ ਧਰ ਦੇਵੇ
ਇਸ ਧੁੱਪ ਦੇ ਪੀਲੇ ਕਾਗ਼ਜ਼ 'ਤੇ
ਦੋ ਹਰਫ਼ ਰਸੀਦੀ ਕਰ ਦੇਵੇ

ਮੇਰਾ ਹਰ ਦਿਹੁੰ ਦੇ ਸਿਰ ਕਰਜ਼ਾ ਹੈ
ਮੈਂ ਹਰ ਦਿਹੁੰ ਤੋਂ ਕੁਝ ਲੈਣਾ ਹੈ
ਜੇ ਜ਼ਰਬਾਂ ਦੇਵਾਂ ਵਹੀਆਂ ਨੂੰ
ਤਾਂ ਲੇਖਾ ਵਧਦਾ ਜਾਣਾ ਹੈ
ਮੇਰੇ ਤਨ ਦੀ ਕੱਲੀ ਕਿਰਨ ਲਈ
ਤੇਰਾ ਸੂਰਜ ਗਹਿਣੇ ਪੈਣਾ ਹੈ
ਤੇਰੇ ਚੁੱਲ੍ਹੇ ਅੱਗ ਨਾ ਬਲਣੀ ਹੈ
ਤੇਰੇ ਘੜੇ ਨਾ ਪਾਣੀ ਰਹਿਣਾ ਹੈ
ਇਹ ਦਿਨ ਤੇਰੇ ਅੱਜ ਰੰਗ ਵਰਗਾ
ਮੁੜ ਦਿਨ-ਦੀਵੀਂ ਮਰ ਜਾਣਾ ਹੈ

ਮੈਂ ਚਾਹੁੰਦਾਂ ਅੱਜ ਦਾ ਗੋਰਾ ਦਿਨ
ਅਣਿਆਈ ਮੌਤ ਨਾ ਮਰ ਜਾਵੇ

ਮੈਂ ਚਾਹੁੰਦਾਂ ਇਸ ਦੇ ਚਾਨਣ ਤੋਂ
ਹਰ ਰਾਤ ਕੁਲਹਿਣੀ ਡਰ ਜਾਵੇ
ਮੈਂ ਚਾਹੁੰਦਾਂ ਕਿਸੇ ਤਿਜੋਰੀ ਦਾ

ਸੱਪ ਬਣ ਕੇ ਮੈਨੂੰ ਲੜ ਜਾਵੇ
ਜੋ ਕਰਜ਼ ਮੇਰਾ ਹੈ ਸਮਿਆਂ ਸਿਰ
ਉਹ ਬੇਸ਼ੱਕ ਸਾਰਾ ਮਰ ਜਾਵੇ
ਪਰ ਦਿਨ ਤੇਰੇ ਅੱਜ ਰੰਗ ਵਰਗਾ
ਤਾਰੀਖ਼ ਮੇਰੇ ਨਾਂ ਕਰ ਜਾਵੇ
ਇਸ ਧੁੱਪ ਦੇ ਪੀਲੇ ਕਾਗ਼ਜ਼ 'ਤੇ
ਦੋ ਹਰਫ਼ ਰਸੀਦੀ ਕਰ ਜਾਵੇ

## 15. ਪਿਛਵਾੜਾ

ਰੋਜ਼ ਮੇਰੇ ਘਰ ਦੇ ਪਿਛਵਾੜੇ
ਕਾਲੀ ਧੁੱਪ 'ਚ ਚਮਕਣ ਤਾਰੇ
ਫੈਲੇ ਖੋਲੇ, ਕਬਰਾਂ, ਵਾੜੇ
ਸਹਿਮੀ ਚੁੱਪ ਆਵਾਜ਼ਾਂ ਮਾਰੇ
ਭੂਤਾਂ ਵਾਲੇ ਸੂਰ ਦੇ ਸਾੜੇ
ਸੂਰਜ ਰੋਵੇ ਨਦੀ ਕਿਨਾਰੇ
ਉੱਪਰ ਪਾਣੀ ਹੇਠ ਅੰਗਾਰੇ
ਟੀਰਾ ਬੱਦਲ ਵਰ੍ਹਦਾ ਮੇਰੇ
ਥੇਹ 'ਤੇ ਕੌਡੀ ਲਿਸ਼ਕਾਂ ਮਾਰੇ
ਬੁੱਢੇ ਰੁੱਖ 'ਤੇ ਲੰਮੇ ਦਾੜ੍ਹੇ
ਉੱਲੂ ਬੋਲਣ ਸਿਖ਼ਰ ਦੁਪਿਹਰੇ
ਅੰਨ੍ਹੇ ਖੂਹ ਵਿਚ ਪੰਛੀ ਕਾਲੇ
ਚਿਰ ਤੋਂ ਵੱਸਣ ਕੱਲੇ-ਕਾਰੇ
ਹੁਭਕਾਂ ਮਾਰਨ ਮੋਏ ਦਿਹਾੜੇ
ਸਿਰ ਤੇ ਗਿਰਝਾਂ ਖੰਭ ਖਿਲਾਰੇ
ਮਾਰੋ ਮੇਰੇ ਘਰ ਨੂੰ ਤਾਲੇ

ਉੱਚੀਆਂ ਕੰਧਾਂ ਕਰੋ ਦੁਆਲੇ
ਕੋਈ ਨਾ ਮੇਰੇ ਚੜ੍ਹੇ ਚੁਬਾਰੇ
ਕੋਈ ਨਾ ਵੇਖੇ ਹੁਣ ਪਿਛਵਾੜੇ।

## 16. ਮਸੀਹਾ

ਮੈਂ ਦੋਸਤੀ ਦੇ ਜਸ਼ਨ 'ਤੇ
ਇਹ ਗੀਤ ਜੋ ਅੱਜ ਪੜ੍ਹ ਰਿਹਾਂ
ਮੈਂ ਦੋਸਤਾਂ ਦੀ ਦੋਸਤੀ
ਦੀ ਨਜ਼ਰ ਇਸ ਨੂੰ ਕਰ ਰਿਹਾਂ
ਮੈਂ ਦੋਸਤਾਂ ਲਈ ਫੇਰ ਅੱਜ
ਇਕ ਵਾਰ ਸੂਲੀ ਚੜ੍ਹ ਰਿਹਾਂ ।

ਮੈਂ ਏਸ ਤੋਂ ਪਹਿਲਾਂ ਕਿ ਅੱਜ ਦੇ
ਗੀਤ ਦੀ ਸੂਲੀ ਚੜ੍ਹਾਂ
ਤੇ ਇਸ ਗੁਲਾਬੀ ਮਹਿਕਦੇ
ਮੈਂ ਜਸ਼ਨ ਨੂੰ ਸੋਗੀ ਕਰਾਂ
ਮੈਂ ਸੋਚਦਾ ਕਿ ਜ਼ੁਲਫ਼ ਦਾ ਨਹੀਂ
ਜ਼ੁਲਮ ਦਾ ਨਗ਼ਮਾ ਪੜ੍ਹਾਂ
ਤੇ ਦੋਸਤਾਂ ਦੀ ਤਲੀ 'ਤੇ
ਕੁਝ ਸੁਲਗਦੇ ਅੱਖਰ ਧਰਾਂ ।

ਦੋਸਤੋ ਅੱਜ ਦੋਸਤੀ ਦੀ
ਪੋਹ-ਸੁਦੀ ਸੰਗਰਾਂਦ 'ਤੇ
ਇਹ ਜੋ ਮੈਂ ਅੱਜ ਅੱਗ ਦੇ
ਕੁਝ ਸ਼ਬਦ ਭੇਟਾ ਕਰ ਰਿਹਾਂ
ਮੈਂ ਜੋ ਗੀਤਾਂ ਦਾ ਮਸੀਹਾ
ਫੇਰ ਸੂਲੀ ਚੜ੍ਹ ਰਿਹਾਂ
ਮੈਂ ਦੋਸਤੀ ਦਾ ਖ਼ੂਬਸੂਰਤ
ਫ਼ਰਜ ਪੂਰਾ ਕਰ ਰਿਹਾਂ

ਮੈਂ ਦੋਸਤੀ ਦੇ ਮੌਸਮਾਂ ਦਾ
ਰੰਗ ਗੂੜ੍ਹਾ ਕਰ ਰਿਹਾਂ ।

ਦੋਸਤੋ ਇਸ ਅੱਗ ਦੇ
ਤੇ ਧੁੱਪ ਦੇ ਤਹਿਵਾਰ 'ਤੇ
ਮੈਂ ਵੇਖਦਾਂ ਕਿ ਸਾਡਿਆਂ
ਲਹੂਆਂ ਦਾ ਮੌਸਮ ਸਰਦ ਹੈ
ਮੈਂ ਵੇਖਦਾਂ ਕਿ ਹੱਕ ਲਈ
ਉੱਠੀ ਹੋਈ ਆਵਾਜ਼ ਦੇ
ਸ਼ਬਦਾਂ ਦਾ ਸਿੱਕਾ ਸੀਤ ਹੈ
ਬੋਲਾਂ ਦਾ ਲੋਹਾ ਸਰਦ ਹੈ
ਮੈਂ ਵੇਖਦਾ ਕਿ ਚਮਨ ਵਿਚ
ਆਈ ਹੋਈ ਬਹਾਰ ਦੇ
ਹੋਠਾਂ 'ਤੇ ਡੂੰਘੀ ਚੁੱਪ ਹੈ
ਅੱਖਾਂ 'ਚ ਗੂਹੜਾ ਦਰਦ ਹੈ
ਦੋਸਤੋ ਅਜ ਦੋਸਤੀ ਦੇ
ਸੂਰਜੀ ਇਸ ਦਿਵਸ 'ਤੇ
ਇਹ ਜਿੰਦਗੀ ਦੀ ਜ਼ਿੰਦਗੀ ਦੇ
ਵਾਰਸਾਂ ਨੂੰ ਅਰਜ਼ ਹੈ
ਕਿ ਜਿੰਦਗੀ ਇਕ ਖ਼ਾਬ ਨਹੀਂ
ਸਗੋਂ ਜਿੰਦਗੀ ਇਕ ਫ਼ਰਜ਼ ਹੈ ।

ਜਿੰਦਗੀ ਦੇ ਵਾਰਸੋ
ਇਸ ਫ਼ਰਜ਼ ਨੂੰ ਪੂਰਾ ਕਰੋ
ਤੇ ਦੋਸਤੀ ਦੇ ਰੰਗ ਨੂੰ
ਕੁਝ ਹੋਰ ਵੀ ਗੂਹੜਾ ਕਰੋ
ਇਹ ਜੋ ਸਾਡੀ ਦੋਸਤੀ ਦਾ
ਸਰਦ ਮੌਸਮ ਆ ਗਿਐ
ਏਸ ਮੌਸਮ ਦੀ ਤਲੀ 'ਤੇ
ਸੁਲਗਦੇ ਸੂਰਜ ਧਰੋ

ਤੇ ਜ਼ਿੰਦਗੀ ਦੇ ਅਮਲ, ਇਸ਼ਕ
ਸੱਚ, ਸੁਹਜ, ਗਿਆਨ ਦੀ
ਸ਼ੌਕ ਦੇ ਸ਼ਿਵਾਲਿਆਂ 'ਚ
ਬੈਠ ਕੇ ਪੂਜਾ ਕਰੋ
ਤੇ ਜ਼ਿੰਦਗੀ ਦੇ ਕਾਤਲਾਂ ਨੂੰ
ਕੂਕ ਕੇ ਅੱਜ ਇਹ ਕਹੋ
ਕਿ ਜ਼ਿੰਦਗੀ ਦੇ ਅਰਥ
ਬਹੁ-ਹੁਸੀਨ ਨੇ ਆਉ ਪੜ੍ਹੋ
ਤੇ ਆਉਣ ਵਾਲੇ ਸੂਰਜਾਂ ਦੀ
ਧੁੱਪ ਨਾ ਜ਼ਖਮੀ ਕਰੋ ।

ਦੋਸਤੋ ਅੱਜ ਸੁਰਖ਼ ਤੋਂ
ਸੂਹੇ ਦੁਪਹਿਰੇ-ਲਹੂ ਦਾ
ਉਮਰ ਦੇ ਧੁਪਿਆਏ
ਪੱਤਣਾਂ 'ਤੇ ਜੋ ਮੇਲਾ ਹੋ ਰਿਹੈ
ਦੋਸਤੋ ਗੁਲਨਾਰ, ਗੂੜ੍ਹ
ਤੇ ਹਿਨਾਏ-ਸ਼ੌਕ ਦਾ
ਤੇ ਹੁਸਨ ਦੀ ਮਾਸੂਮੀਅਤ ਦਾ
ਪੁਰਬ ਜੋ ਅੱਜ ਹੋ ਰਿਹੈ
ਦੋਸਤੋ ਸੂਹੀ ਮੁਹੱਬਤ
ਦੇ ਸ਼ਰਾਬੀ ਜ਼ਿਕਰ ਦਾ
ਤੇ ਅੱਜ ਸੁਨਹਿਰੇ ਦਿਲਾਂ ਦਾ
ਜੋ ਸ਼ੋਰ ਉੱਚੀ ਹੋ ਰਿਹੈ
ਮੈਂ ਸ਼ੋਰ ਵਿਚ ਵੀ ਸੁਣ ਰਿਹਾਂ
ਇਕ ਹਰਫ਼ ਬੈਠਾ ਰੋ ਰਿਹੈ
ਇਕ ਦੋਸਤੀ ਦਾ ਹਰਫ਼
ਜਿਹੜਾ ਰੋਜ਼ ਜ਼ਖ਼ਮੀ ਹੋ ਰਿਹੈ ।

ਦੋਸਤੋ ਇਸ ਹਰਫ਼ ਨੂੰ
ਹੁਣ ਹੋਰ ਜ਼ਖ਼ਮੀ ਨਾ ਕਰੋ

ਆਉਣ ਵਾਲੇ ਸੂਰਜਾਂ ਦੀ
ਧੁੱਪ ਦੀ ਰਾਖੀ ਕਰੋ
ਇਹ ਜੋ ਸਾਡੀ ਖੁਦਕਸ਼ੀ ਦਾ
ਸਰਦ ਮੌਸਮ ਆ ਰਿਹੈ
ਏਸ ਮੌਸਮ ਤੋਂ ਬਚਣ ਦਾ
ਕੋਈ ਤਾਂ ਹੀਲਾ ਕਰੋ
ਏਸ ਮੌਸਮ ਦੀ ਤਲੀ 'ਤੇ
ਕੋਈ ਤਾਂ ਸੂਰਜ ਧਰੋ ।

ਦੋਸਤੋ ਅੱਜ ਦੋਸਤੀ ਦੀ
ਅਰਗਵਾਨੀ ਸ਼ਾਮ 'ਤੇ
ਜੇ ਦੋਸਤ ਮੇਰੇ ਗੀਤ ਦੇ
ਅੱਜ ਪਾਕ ਹਰਫ਼ ਪੜ੍ਹ ਸਕੇ
ਜੇ ਦੋਸਤ ਅੱਜ ਦੀ ਦੋਸਤੀ
ਦੀ ਮੁਸਕਰਾਂਦੀ ਸ਼ਾਮ 'ਤੇ
ਜੇ ਜੰਗ ਦੇ ਤੇ ਅਮਨ ਦੇ
ਅੱਜ ਠੀਕ ਅਰਥ ਕਰ ਸਕੇ
ਤਾਂ ਦੋਸਤਾਂ ਦੀ ਕਸਮ ਹੈ
ਮੈਂ ਦੋਸਤਾਂ ਲਈ ਮਰਾਂਗਾ
ਮੈਂ ਦੋਸਤੀ ਦੇ ਮੌਸਮਾਂ ਨੂੰ
ਹੋਰ ਗੂਹੜਾ ਕਰਾਂਗਾ
ਮੈਂ ਮਸੀਹਾ ਦੋਸਤੀ ਦਾ
ਰੋਜ਼ ਸੂਲੀ ਚੜ੍ਹਾਂਗਾ।
ਦੋਸਤੋ ਓ ਮਹਿਰਮੋਂ
ਓ ਸਾਥੀਓ ਓ ਬੇਲੀਓ
ਮੈਂ ਮੁਹੱਬਤ ਦੀ ਕਸਮ ਖਾ ਕੇ
ਇਹ ਵਾਅਦਾ ਕਰ ਰਿਹਾਂ
ਮੈਂ ਦੋਸਤੀ ਦੇ ਨਾਮ ਤੋਂ
ਸਭ ਕੁਝ ਨਿਛਾਵਰ ਕਰ ਰਿਹਾਂ
ਤੇ ਇਨਕਲਾਬ ਆਉਣ ਤਕ

ਮੈਂ ਰੋਜ਼ ਸੂਲੀ ਚੜ੍ਹ ਰਿਹਾਂ ।

## 17. ਆਵਾਜ਼

ਨਹਿਰੂ ਦੇ ਵਾਰਸੋ ਸੁਣੋ
ਆਵਾਜ਼ ਹਿੰਦੁਸਤਾਨ ਦੀ ।
ਗਾਂਧੀ ਦੇ ਪੂਜਕੋ ਸੁਣੋ
ਆਵਾਜ਼ ਹਿੰਦੁਸਤਾਨ ਦੀ ।
ਵਤਨ ਦੇ ਰਾਹਬਰੋ ਸੁਣੋ
ਆਵਾਜ਼ ਹਿੰਦੁਸਤਾਨ ਦੀ ।
ਆਵਾਜ਼ ਜੋ ਬਗ਼ਾਵਤਾਂ
ਤੇ ਹੋਣੀਆਂ ਦੇ ਹਾਣ ਦੀ ।
ਆਵਾਜ਼ ਜੋ ਹੈ ਖੁਦਕਸ਼ੀ
ਦੇ ਮੌਸਮਾਂ ਦੇ ਆਉਣ ਦੀ ।

ਸੁਣੋ ਸੁਣੋ ਇਹ ਬਸਤੀਆਂ ਦੇ
ਮੋੜ ਕੀਹ ਨੇ ਆਖਦੇ ?
ਕਿਉਂ ਕਾਗ਼ਜ਼ਾਂ 'ਤੇ ਉੱਗਦੇ ਨੇ
ਰੋਜ਼ ਸੂਹੇ ਹਾਦਸੇ ?
ਕਿਉਂ ਸੁਰਖੀਆਂ 'ਚੋਂ ਝਾਕਦੇ ਨੇ
ਨਕਸ਼ ਸਾਡੀ ਲਾਸ਼ ਦੇ ?
ਸੁਣੋ ਸੁਣੋ ਆਵਾਜ਼ ਹੈ ਇਹ
ਇਨਕਲਾਬ ਆਉਣ ਦੀ ।
ਆਵਾਜ਼ ਹੈ ਇਹ ਆ ਰਹੀ
ਲੋਹੇ ਨੂੰ ਧਾਰ ਲਾਉਣ ਦੀ
ਆਵਾਜ਼ ਹੈ ਇਹ ਮਾਲੀਆਂ ਦੇ
ਖੁਦ ਚਮਨ ਜਲਾਉਣ ਦੀ
ਸੁਣੋ ਸੁਣੋ ਆਵਾਜ਼ ਮੇਰੇ
ਗੀਤ ਇਸ ਉਦਾਸ ਦੀ ।

ਜੋ ਹੰਝੂਆਂ 'ਚ ਬੋਲਦੀ
ਤੇ ਹੌਕਿਆਂ 'ਚ ਆਖਦੀ
ਸੁਣੋ ਆਵਾਜ਼ ਚੁੱਲ੍ਹਿਆਂ 'ਚੋਂ
ਸਰਦ ਹੋਈ ਰਾਖ ਦੀ
ਸੁਣੋ ਆਵਾਜ਼ ਝੁੱਗੀਆਂ 'ਚੋਂ
ਝੁਰੜ ਗਏ ਮਾਸ ਦੀ
ਸੁਣੋ ਆਵਾਜ਼ ਮਿਹਨਤੋਂ ਮੱਥੇ
ਲਿਖੀ ਬਾਰਾਤ ਦੀ ।
ਸੁਣੋ ਆਵਾਜ਼ ਹਰ ਕਿਰਨ ਦੀ
ਰੌਸ਼ਨੀ 'ਚੋਂ ਰਾਤ ਦੀ ।
ਸੁਣੋ ਆਵਾਜ਼ ਜਿਉਂਦਿਆਂ ਜੀ
ਜ਼ਿੰਦਗੀ 'ਚੋਂ ਲਾਸ਼ ਦੀ ।
ਸੁਣੋ ਆਵਾਜ਼ ਮਰ ਗਿਆਂ ਦੀ
ਮੌਤ 'ਚੋਂ ਸੁਆਸ ਦੀ ।
ਸੁਣੋ ਸੁਣੋ ਆਵਾਜ਼ ਇਹ
ਜ਼ਬਾਨ ਬੇ-ਜ਼ਬਾਨ ਦੀ ।
ਆਵਾਜ਼ ਹੈ ਇਹ ਹੱਕ ਦੀ
ਤੇ ਹੱਕ ਨੂੰ ਦਬਾਉਣ ਦੀ ।
ਆਵਾਜ਼ ਹੈ ਇਹ ਗੁਰਬਤਾਂ
ਤੇ ਵੈਣ ਡੂੰਘੇ ਪਾਉਣ ਦੀ ।

ਸੁਣੋ ਸੁਣੋ ਇਹ ਕੌਣ ਨੇ,
ਜੋ ਲੋਕ ਨਾਅਰੇ ਮਾਰਦੇ ?
ਜੋ ਆਪਣੇ ਹੀ ਦੇਸ਼ ਦੀ
ਪਏ ਆਬਰੂ ਲਿਤਾੜਦੇ
ਜੋ ਆਪਣੀ ਹੀ ਕੌਮ ਦੇ
ਨਸੀਬ ਪਏ ਵਿਗਾੜਦੇ ?
ਜੋ ਆਪਣੇ ਇਮਾਨ ਨੂੰ
ਪਏ ਆਪ ਨੇ ਵੰਗਾਰਦੇ ?

ਜੋ ਆਪਣੀ ਹੀ ਬੀੜ
ਤੇ ਅੰਜੀਲ ਪਏ ਨੇ ਪਾੜਦੇ ?
ਜੋ ਆਪਣੇ ਹੀ ਗੌਤਮਾਂ ਦਾ
ਫ਼ਲਸਫ਼ਾ ਪਏ ਸਾੜਦੇ ?
ਸੁਣੋ ਸੁਣੋ ਆਵਾਜ਼ ਇਹ
ਵਤਨ ਨੂੰ ਮਿਟਾਉਣ ਦੀ।
ਆਵਾਜ਼ ਹੈ ਇਹ ਵਹਿਸ਼ਤਾਂ ਦੇ
ਖ਼ੂਨ ਮੂੰਹ ਨੂੰ ਲਾਉਣ ਦੀ।
ਆਵਾਜ਼ ਕਾਲੀ ਰਾਤ ਵਿਚ
ਦੀਵਾ ਕਿਤੇ ਬੁਝਾਉਣ ਦੀ।
ਆਵਾਜ਼ ਸਾਡੇ ਹੁਸਨ ਦੇ
ਮੱਥੇ ਝਰੀਟ ਆਉਣ ਦੀ।

ਸੁਣੋ ਸੁਣੋ ਆਵਾਜ਼ ਕਿ
ਇਹ ਦੂਰ ਨਿਕਲ ਜਾਏ ਨਾ ?
ਇਹ ਅੱਗ ਬਣ ਕੇ ਸਾਡਿਆਂ
ਮਹਿਲਾਂ ਨੂੰ ਸਾੜ ਜਾਏ ਨਾ।
ਇਹ ਸ਼ੋਰ ਬਣ ਕੇ ਸਾਡੀਆਂ
ਗਲੀਆਂ 'ਚ ਫੈਲ ਜਾਏ ਨਾ।
ਅਸਪਾਤ ਬਣ ਕੇ ਸਾਡਿਆਂ
ਖੇਤਾਂ 'ਚ ਉੱਗ ਆਏ ਨਾ।
ਦੀਵਾਨੀ ਹੋ ਕੇ ਝੁੱਗੀਆਂ 'ਚੋਂ
ਬਾਹਰ ਨਿਕਲ ਆਏ ਨਾ।
ਸੁਣੋ ਸੁਣੋ ਆਵਾਜ਼ ਹੈ ਇਹ
ਦਰਦ ਤੇ ਥਕਾਨ ਦੀ।
ਆਵਾਜ਼ ਹੈ ਨਦੁਧੀਆਂ
ਇਹ ਛਾਤੀਆਂ ਚੁੰਘਾਣ ਦੀ।
ਆਵਾਜ਼ ਹੈ ਇਹ ਲੋਰੀਆਂ ਨੂੰ
ਭੁੱਖਿਆਂ ਸੁਲਾਣ ਦੀ

ਸੁਣੋ ਸੁਣੋ ਆਵਾਜ਼ ਇਹ
ਕਿ ਵਕਤ ਦਾ ਸਵਾਲ ਹੈ ।
ਕਿ ਫੇਰ ਸਾਡੇ ਤਾਰਿਆਂ ਦਾ
ਆ ਰਿਹਾ ਜ਼ਵਾਲ ਹੈ ।
ਕਿ ਫੇਰ ਸਾਡੇ ਸੂਰਜਾਂ ਨੂੰ,
ਖਾ ਰਿਹਾ ਜੰਗਾਲ ਹੈ ।
ਕਿ ਫੇਰ ਸਾਡੇ ਵਤਨ ਦੇ,
ਮੂੰਹ 'ਤੇ ਕੋਈ ਮੱਲਾਲ ਹੈ ।
ਕਿ ਫੇਰ ਸਾਡੀ ਆਬਰੂ ਦਾ
ਡੋਂ ਰਿਹਾ ਗੁਲਾਲ ਹੈ ।
ਸੁਣੋ ਸੁਣੋ ਆਵਾਜ਼ ਹੈ
ਇਹ ਹਿੰਦ ਦੇ ਆਵਾਮ ਦੀ ।
ਆਵਾਜ਼ ਹਿੰਦੂ, ਸਿੱਖ ਤੇ
ਈਸਾਈ ਮੁਸਲਮਾਨ ਦੀ
ਆਵਾਜ਼ ਇਹ ਕੁਰਾਨ ਦੀ
ਆਵਾਜ਼ ਇਹ ਪੁਰਾਨ ਦੀ ।

ਨਹਿਰੂ ਦੇ ਵਾਰਸੋ ਤੁਸਾਂ
ਜੇ ਇਹ ਆਵਾਜ਼ ਨਾ ਸੁਣੀ
ਤਾਂ ਇਹ ਆਵਾਜ਼ ਪੱਥਰਾਂ ਦਾ
ਰੂਪ ਧਾਰ ਜਾਏਗੀ
ਗਾਂਧੀ ਦੇ ਪੂਜਕੋ ਤੁਸਾਂ
ਜੇ ਇਹ ਆਵਾਜ਼ ਨਾ ਸੁਣੀ
ਤਾਂ ਇਹ ਆਵਾਜ਼ ਦਾਮਨਾਂ ਦੀ
ਆਬ ਪਾੜ ਖਾਏਗੀ ।
ਵਤਨ ਦੇ ਰਾਹਬਰੋ ਤੁਸਾਂ
ਜੇ ਇਹ ਆਵਾਜ਼ ਨਾ ਸੁਣੀ
ਤਾਂ ਇਹ ਆਵਾਜ਼ ਖ਼ੂਨ ਦੀ
ਹਵਾੜ ਲੈ ਕੇ ਆਏਗੀ ।

ਸੁਣੋ ਆਵਾਜ਼ ਆਪਣੇ
ਗ਼ਰੀਬ ਹਿੰਦੁਸਤਾਨ ਦੀ ।
ਸੁਣੋ ਆਵਾਜ਼ ਆਪਣੇ
ਬੀਮਾਰ ਹਿੰਦੁਸਤਾਨ ਦੀ ।
ਆਵਾਜ਼ ਜੋ ਹੈ ਖ਼ੁਦਕਸ਼ੀ
ਦੇ ਮੌਸਮਾਂ ਦੇ ਆਉਣ ਦੀ ।

## 18. ਬਿਰਹੜਾ

ਲੋਕੀਂ ਪੂਜਣ ਰੱਬ
ਮੈਂ ਤੇਰਾ ਬਿਰਹੜਾ
ਸਾਨੂੰ ਸੌ ਮੱਕਿਆਂ ਦਾ ਹੱਜ
ਵੇ ਤੇਰਾ ਬਿਰਹੜਾ ।

ਲੋਕ ਕਹਿਣ ਮੈਂ ਸੂਰਜ ਬਣਿਆ
ਲੋਕ ਕਹਿਣ ਮੈਂ ਰੋਸ਼ਨ ਹੋਇਆ
ਸਾਨੂੰ ਕੇਹੀ ਲਾ ਗਿਆ ਅੱਗ
ਵੇ ਤੇਰਾ ਬਿਰਹੜਾ ।

ਪਿੱਛੇ ਮੇਰੇ ਮੇਰਾ ਸਾਇਆ
ਅੱਗੇ ਮੇਰੇ ਮੇਰਾ ਨ੍ਹੇਰਾ
ਕਿਤੇ ਜਾਏ ਨਾ ਬਾਹੀਂ ਛੱਡ
ਵੇ ਤੇਰਾ ਬਿਰਹੜਾ ।

ਨਾ ਇਸ ਵਿਚ ਕਿਸੇ ਤਨ ਦੀ ਮਿੱਟੀ
ਨਾ ਇਸ ਵਿਚ ਕਿਸੇ ਮਨ ਦਾ ਕੂੜਾ
ਅਸਾਂ ਚਾੜ੍ਹ ਛਟਾਇਆ ਛੱਜ
ਵੇ ਤੇਰਾ ਬਿਰਹੜਾ ।

ਜਦ ਵੀ ਗ਼ਮ ਦੀਆਂ ਘੜੀਆਂ ਆਈਆਂ

ਲੈ ਕੇ ਪੀੜਾਂ ਤੇ ਤਨਹਾਈਆਂ
ਅਸਾਂ ਕੋਲ ਬਿਠਾਇਆ ਸੱਦ
ਵੇ ਤੇਰਾ ਬਿਰਹੜਾ ।

ਕਦੀ ਤਾਂ ਸਾਥੋਂ ਸ਼ਬਦ ਰੰਗਾਵੇ
ਕਦੀ ਤਾਂ ਸਾਥੋਂ ਗੀਤ ਉਣਾਵੇ
ਸਾਨੂੰ ਲੱਖ ਸਿਖਾ ਗਿਆ ਚੱਜ
ਵੇ ਤੇਰਾ ਬਿਰਹੜਾ ।

ਜਦ ਪੀੜਾਂ ਮੇਰੇ ਪੈਰੀਂ ਪਈਆਂ
ਸਿਦਕ ਮੇਰੇ ਦੇ ਸਦਕੇ ਗਈਆਂ
ਤਾਂ ਵੇਖਣ ਆਇਆ ਜੱਗ
ਵੇ ਤੇਰਾ ਬਿਰਹੜਾ ।

ਅਸਾਂ ਜਾਂ ਇਸ਼ਕੋਂ ਰੁਤਬਾ ਪਾਇਆ
ਲੋਕ ਵਧਾਈਆਂ ਦੇਵਣ ਆਇਆ
ਸਾਡੇ ਰੋਇਆ ਗਲ ਨੂੰ ਲੱਗ
ਵੇ ਤੇਰਾ ਬਿਰਹੜਾ ।

ਮੈਨੂੰ ਤਾਂ ਕੁਝ ਅਕਲ ਨਾ ਕਾਈ
ਦੁਨੀਆਂ ਮੈਨੂੰ ਦੱਸਣ ਆਈ
ਸਾਨੂੰ ਤਖ਼ਤ ਬਿਠਾ ਗਿਆ ਅੱਜ
ਵੇ ਤੇਰਾ ਬਿਰਹੜਾ ।

ਸਾਨੂੰ ਸੌ ਮੱਕਿਆਂ ਦਾ ਹੱਜ
ਵੇ ਤੇਰਾ ਬਿਰਹੜਾ ।

## 19. ਦਾਨ

ਪਾਪੀ ਪਹਿਰ ਸੁ ਰਾਤ ਦਾ
ਮੈਂ ਸੁੱਤੀ ਤੇ ਸਾਹ ਜਾਗਦਾ

ਮੇਰੀ ਸੁੰਞੀ ਸੱਖਣੀ ਸੇਜ 'ਤੇ
ਡੰਗ ਜਾਗੇ ਤਨ ਦੇ ਨਾਗ ਦਾ

ਮੇਰਾ ਸੰਦਲੀ ਸ਼ਬਦ ਤਾਂ ਸੌਂ ਗਿਆ
ਮੂੰਹ ਵੇਖੇ ਬਿਨਾਂ ਖ਼ੁਆਬ ਦਾ
ਪਰ ਚਾਨਣ ਚਿੱਟੀ ਰਾਤ ਵਿਚ
ਮੇਰਾ ਗੀਤ ਅਜੇ ਵੀ ਜਾਗਦਾ

ਮੇਰੇ ਗੀਤ ਦੀ ਸੁੱਕੀ ਸ਼ਾਖ਼ 'ਤੇ
ਉਹ ਸ਼ਬਦ ਕਦੇ ਨਾ ਬੈਠਿਆ
ਜੋ ਦਰਦ ਭਰੀ ਆਵਾਜ਼ ਵਿਚ
ਕਿਸੇ ਮੀਤ ਨੂੰ ਵਾਜਾਂ ਮਾਰਦਾ

ਮੈਨੂੰ ਕੋਈ ਸ਼ਬਦ ਨਾ ਜਾਣਦਾ
ਜੋ ਗੀਤ ਮੇਰੇ ਦੇ ਹਾਣ ਦਾ
ਜੋ ਪੀੜ ਮੇਰੀ ਨੂੰ ਸਮਝਦਾ
ਜੋ ਮੇਰਾ ਦਰਦ ਪਛਾਣਦਾ
ਕੋਈ ਚੰਦਨੀ ਸ਼ਬਦ ਨਾ ਲੱਭਦਾ
ਨਾ ਸੌਂਫੀ ਸ਼ਬਦ ਕੋਈ ਅਹੁੜਦਾ
ਜਿਹੜਾ ਇਸ ਮੇਰੇ ਗੀਤ ਤੋਂ
ਮੋਤੀ ਦਾ ਪਾਣੀ ਵਾਰਦਾ
ਕੋਈ ਗੀਤ ਨੂੰ ਲੈ ਜਾਏ ਤੋੜ ਕੇ
ਜਾਂ ਸ਼ਬਦ ਦਵੇ ਇਕ ਮੋੜ ਕੇ
ਮੇਰਾ ਹੰਝੂ ਤਰਲੇ ਕੱਢਦਾ
ਮੇਰਾ ਹਉਕਾ ਅਰਜ਼ ਗੁਜ਼ਾਰਦਾ
ਮੇਰੇ ਵੱਡ ਕੁਆਰੇ ਗੀਤ ਨੂੰ
ਮੇਰੇ ਨਿਰ-ਸ਼ਬਦੇ ਇਸ ਗੀਤ ਨੂੰ
ਕੋਈ ਦਾਨ ਦਵੇ ਇਕ ਸ਼ਬਦ ਦਾ
ਕੋਈ ਦਾਨ ਦਵੇ ਆਵਾਜ਼ ਦਾ
ਇਕ ਕੱਲੇ ਸ਼ਬਦ ਦੀ ਘਾਟ ਤੋਂ
ਇਕ ਕੱਲੇ ਸ਼ਬਦ ਦੀ ਥੋੜ ਤੋਂ

ਰੁੱਖ ਖੜਾ-ਖਲੋਤਾ ਸੁੱਕਿਆ
ਮੇਰੀ ਗੀਤਾਂ ਭਰੀ ਬਹਾਰ ਦਾ
ਪਾਪੀ ਪਹਿਰ ਸੁ ਰਾਤ ਦਾ
ਮੈਂ ਸੁੱਤੀ ਤੇ ਸਾਹ ਜਾਗਦਾ
ਮੇਰੀ ਸੁੰਞੀ ਸੱਖਣੀ ਸੇਜ 'ਤੇ
ਡੰਗ ਜਾਗੇ ਤਨ ਦੇ ਨਾਗ ਦਾ ।

## 20. ਲੋਹੇ ਦਾ ਸ਼ਹਿਰ

ਲੋਹੇ ਦੇ ਇਸ ਸ਼ਹਿਰ ਵਿਚ
ਪਿੱਤਲ ਦੇ ਲੋਕ ਰਹਿੰਦੇ
ਸਿੱਕੇ ਦਾ ਬੋਲ ਬੋਲਣ
ਸ਼ੀਸ਼ੇ ਦਾ ਵੇਸ ਪਾਉਂਦੇ

ਜਿਸਤੀ ਇਹਦੇ ਗਗਨ 'ਤੇ
ਪਿੱਤਲ ਦਾ ਚੜ੍ਹਦਾ ਸੂਰਜ
ਤਾਂਬੇ ਦੇ ਰੁੱਖਾਂ ਉੱਪਰ
ਸੋਨੇ ਦੇ ਗਿਰਝ ਬਹਿੰਦੇ

ਇਸ ਸ਼ਹਿਰ ਦੇ ਇਹ ਲੋਕੀ
ਜ਼ਿੰਦਗੀ ਦੀ ਹਾੜ੍ਹੀ ਸਾਉਣੀ
ਧੂਏਂ ਦੇ ਵੱਢ ਵਾਹ ਕੇ
ਸ਼ਰਮਾਂ ਨੇ ਬੀਜ ਆਉਂਦੇ

ਚਾਂਦੀ ਦੀ ਫ਼ਸਲ ਨਿੱਸਰੇ
ਲੋਹੇ ਦੇ ਹੱਡ ਖਾ ਕੇ
ਇਹ ਰੋਜ਼ ਚੁਗਣ ਸਿੱਟੇ
ਜਿਸਮਾਂ ਦੇ ਖੇਤ ਜਾਂਦੇ
ਇਸ ਸ਼ਹਿਰ ਦੇ ਇਹ ਵਾਸੀ
ਬਿਰਹਾ ਦੀ ਜੂਨ ਆਉਂਦੇ

ਬਿਰਹਾ ਹੰਢਾ ਕੇ ਸੱਭੇ
ਸੱਖਣੇ ਦੀ ਪਰਤ ਜਾਂਦੇ

ਲੋਹੇ ਦੇ ਇਸ ਸ਼ਹਿਰ ਵਿਚ
ਅੱਜ ਢਾਰਿਆਂ ਦੇ ਉਹਲੇ
ਸੂਰਜ ਕਲੀ ਕਰਾਇਆ
ਲੋਕਾਂ ਨੇ ਨਵਾਂ ਕਹਿੰਦੇ
ਲੋਹੇ ਦੇ ਇਸ ਸ਼ਹਿਰ ਵਿਚ
ਲੋਹੇ ਦੇ ਲੋਕ ਰਹਿਸਣ
ਲੋਹੇ ਦੇ ਗੀਤ ਸੁਣਦੇ
ਲੋਹੇ ਦੇ ਗੀਤ ਗਾਉਂਦੇ
ਲੋਹੇ ਦੇ ਇਸ ਸ਼ਹਿਰ ਵਿਚ
ਪਿੱਤਲ ਦੇ ਲੋਕ ਰਹਿੰਦੇ
ਸਿੱਕੇ ਦੇ ਬੋਲ ਬੋਲਣ
ਸ਼ੀਸ਼ੇ ਦਾ ਵੇਸ਼ ਪਾਉਂਦੇ

## 21. ਇਸ਼ਤਿਹਾਰ

ਇਕ ਕੁੜੀ ਜਿਦ੍ਹਾ ਨਾਂ ਮੁਹੱਬਤ
ਗੁੰਮ ਹੈ-ਗੁੰਮ ਹੈ-ਗੁੰਮ ਹੈ ।
ਸਾਦ-ਮੁਰਾਦੀ ਸੋਹਣੀ ਫੱਬਤ
ਗੁੰਮ ਹੈ-ਗੁੰਮ ਹੈ-ਗੁੰਮ ਹੈ ।

ਸੂਰਤ ਉਸ ਦੀ ਪਰੀਆਂ ਵਰਗੀ
ਸੀਰਤ ਦੀ ਉਹ ਮਰੀਅਮ ਲਗਦੀ
ਹੱਸਦੀ ਹੈ ਤਾਂ ਫੁੱਲ ਝੜਦੇ ਨੇ
ਟੁਰਦੀ ਹੈ ਤਾਂ ਗ਼ਜ਼ਲ ਹੈ ਲਗਦੀ
ਲੰਮ-ਸਲੰਮੀ ਸਰੂ ਕੱਦ ਦੀ
ਉਮਰ ਅਜੇ ਹੈ ਮਰ ਕੇ ਅੱਗ ਦੀ
ਪਰ ਨੈਣਾਂ ਦੀ ਗੱਲ ਸਮਝਦੀ ।

ਗੁੰਮਿਆਂ ਜਨਮ ਜਨਮ ਹਨ ਹੋਏ
ਪਰ ਲੱਗਦੈ ਜਿਉਂ ਕੱਲ੍ਹ ਦੀ ਗੱਲ ਹੈ
ਇਉਂ ਲੱਗਦੈ ਜਿਉਂ ਅੱਜ ਦੀ ਗੱਲ ਹੈ
ਇਉਂ ਲੱਗਦੈ ਜਿਉਂ ਹੁਣ ਦੀ ਗੱਲ ਹੈ
ਹੁਣ ਤਾਂ ਮੇਰੇ ਕੋਲ ਖੜੀ ਸੀ
ਹੁਣ ਤਾਂ ਮੇਰੇ ਕੋਲ ਨਹੀਂ ਹੈ
ਇਹ ਕੀਹ ਛਲ ਹੈ ਇਹ ਕੇਹੀ ਭਟਕਣ
ਸੋਚ ਮੇਰੀ ਹੈਰਾਨ ਬੜੀ ਹੈ
ਨਜ਼ਰ ਮੇਰੀ ਹੈਰਾਨ ਬੜੀ ਹੈ
ਚਿਹਰੇ ਦਾ ਰੰਗ ਫੋਲ ਰਹੀ ਹੈ
ਓਸ ਕੁੜੀ ਨੂੰ ਟੋਲ ਰਹੀ ਹੈ ।

ਸ਼ਾਮ ਢਲੇ ਬਾਜ਼ਾਰਾਂ ਦੇ ਜਦ
ਮੋੜਾਂ 'ਤੇ ਖ਼ੁਸ਼ਬੂ ਉੱਗਦੀ ਹੈ
ਵਿਹਲ, ਥਕਾਵਟ, ਬੇਚੈਨੀ ਜਦ
ਚੌਰਾਹਿਆਂ 'ਤੇ ਆ ਜੁੜਦੀ ਹੈ
ਰੌਲੇ ਲਿੱਪੀ ਤਨਹਾਈ ਵਿਚ
ਓਸ ਕੁੜੀ ਦੀ ਥੁੜ ਖਾਂਦੀ ਹੈ
ਓਸ ਕੁੜੀ ਦੀ ਥੁੜ ਦਿਸਦੀ ਹੈ

ਹਰ ਛਿਣ ਮੈਨੂੰ ਇਉਂ ਲੱਗਦਾ ਹੈ
ਹਰ ਦਿਨ ਮੈਨੂੰ ਇਉਂ ਲੱਗਦਾ ਹੈ
ਜੁੜੇ ਜਸ਼ਨ ਤੇ ਭੀੜਾਂ ਵਿਚੋਂ
ਜੁੜੀ ਮਹਿਕ ਦੇ ਝੁਰਮਟ ਵਿਚੋਂ
ਉਹ ਮੈਨੂੰ ਆਵਾਜ਼ ਦਵੇਗੀ
ਮੈਂ ਉਹਨੂੰ ਪਹਿਚਾਣ ਲਵਾਂਗਾ
ਉਹ ਮੈਨੂੰ ਪਹਿਚਾਣ ਲਵੇਗੀ
ਪਰ ਇਸ ਰੌਲੇ ਦੇ ਹੜ੍ਹ ਵਿਚੋਂ
ਕੋਈ ਮੈਨੂੰ ਆਵਾਜ਼ ਨਾ ਦੇਂਦਾ
ਕੋਈ ਵੀ ਮੇਰੇ ਵੱਲ ਨਾ ਵਿੰਹਦਾ

ਪਰ ਖ਼ੌਰੇ ਕਿਉਂ ਟਪਲਾ ਲੱਗਦਾ
ਪਰ ਖ਼ੌਰੇ ਕਿਉਂ ਝਉਲਾ ਪੈਂਦਾ
ਹਰ ਦਿਨ ਹਰ ਇਕ ਭੀੜ ਜੁੜੀ 'ਚੋਂ,
ਬੁੱਤ ਉਹਦਾ ਜਿਉਂ ਲੰਘ ਕੇ ਜਾਂਦਾ
ਪਰ ਮੈਨੂੰ ਹੀ ਨਜ਼ਰ ਨਾ ਆਉਂਦਾ
ਗੁੰਮ ਗਈ ਮੈਂ ਓਸ ਕੁੜੀ ਦੇ
ਚਿਹਰੇ ਦੇ ਵਿਚ ਗੁੰਮਿਆ ਰਹਿੰਦਾ
ਉਸ ਦੇ ਗ਼ਮ ਵਿਚ ਘੁਲਦਾ ਰਹਿੰਦਾ
ਉਸ ਦੇ ਗ਼ਮ ਵਿਚ ਖੁਰਦਾ ਜਾਂਦਾ ।

ਓਸ ਕੁੜੀ ਨੂੰ ਮੇਰੀ ਸੌਂਹ ਹੈ
ਓਸ ਕੁੜੀ ਨੂੰ ਸਭ ਦੀ ਸੌਂਹ ਹੈ
ਓਸ ਕੁੜੀ ਨੂੰ ਜੱਗ ਦੀ ਸੌਂਹ ਹੈ
ਓਸ ਕੁੜੀ ਨੂੰ ਰੱਬ ਦੀ ਸੌਂਹ ਹੈ
ਜੇ ਕਿਤੇ ਪੜ੍ਹਦੀ ਸੁਣਦੀ ਹੋਵੇ
ਜਿਊਂਦੀ ਜਾਂ ਉਹ ਮਰ ਰਹੀ ਹੋਵੇ
ਇਕ ਵਾਰੀ ਆ ਕੇ ਮਿਲ ਜਾਵੇ
ਵਫ਼ਾ ਮੇਰੀ ਨੂੰ ਦਾਗ਼ ਨਾ ਲਾਵੇ
ਨਹੀਂ ਤਾਂ ਮੈਥੋਂ ਜੀਆ ਨਾ ਜਾਂਦਾ
ਗੀਤ ਕੋਈ ਲਿਖਿਆ ਨਾ ਜਾਂਦਾ

ਇਕ ਕੁੜੀ ਜਿਦ੍ਹਾ ਨਾਂ ਮੁਹੱਬਤ
ਗੁੰਮ ਹੈ-ਗੁੰਮ ਹੈ-ਗੁੰਮ ਹੈ
ਸਾਦ-ਮੁਰਾਦੀ ਸੋਹਣੀ ਫੱਬਤ
ਗੁੰਮ ਹੈ-ਗੁੰਮ ਹੈ-ਗੁੰਮ ਹੈ ।

## 22. ਉਧਾਲਾ

ਕੋਠੇ ਚੜ੍ਹ ਕੇ ਕੱਤਣ ਲੱਗੀ
ਆ ਪੂਣੀ ਨੂੰ ਅੱਗ ਪਈ

ਪਹਿਲਾਂ ਘਰ 'ਚੋਂ ਧੂੰਆਂ ਉਠਿਆ
ਫਿਰ ਗਲੀਆਂ ਨੂੰ ਲੱਗ ਗਈ

ਗੂੰਜ ਗਿਆ ਉਹਦੇ ਤਨ ਦਾ ਬੇਲਾ
ਆ ਰਾਂਝਣ ਦੀ ਸੱਦ ਪਈ
ਅੱਖੀਆਂ ਨੇ ਮੰਗਿਆ ਮੁਕਲਾਵਾ
ਬੁੱਲ੍ਹਾਂ ਨੂੰ ਵਿਹੁ ਲੱਗ ਗਈ

ਪੱਟਾਂ ਦੇ ਵਿਚ ਪਈਆਂ ਪੀਂਘਾਂ
ਹੁਸਨ ਜਵਾਨੀ ਰੱਜ ਗਈ
ਬੈਠੀ ਮਰਾਸਣ ਪੀਹਣ ਵਟਣਾ
ਅੱਖ ਨੈਣ ਦੀ ਫਬ ਗਈ

ਅੱਧੀਂ ਰਾਤੀਂ ਪਹੀਏ ਚੀਕੇ
ਕਿਹੜੇ ਪੇਹੇ ਗੱਡ ਗਈ
ਬੁੱਢੇ ਝਾਟੇ ਕਰਨ ਸਲਾਹਾਂ
ਸਾਰੇ ਪਿੰਡ ਦੀ ਲੱਜ ਗਈ

ਲੱਗੀ ਅੱਗ ਮਿਹਣਾ ਵੱਜਾ
ਹੱਥਕੜੀਆਂ ਵਿਚ ਬੱਝ ਗਈ
ਪਰ ਸਮਿਆਂ ਦੀ ਅਲਕ ਵਛੇਰੀ
ਕਿੱਲੇ, ਪੱਟ ਭੱਜ ਗਈ

## 23. ਕਿਸਮਤ

ਅੱਜ ਕਿਸਮਤ ਮੇਰੇ ਗੀਤਾਂ ਦੀ
ਹੈ ਕਿਸ ਮੰਜ਼ਿਲ 'ਤੇ ਆਣ ਖੜੀ
ਜਦ ਗੀਤਾਂ ਦੇ ਘਰ ਨ੍ਹੇਰਾ ਹੈ
ਤੇ ਬਾਹਰ ਮੇਰੀ ਧੁੱਪ ਚੜ੍ਹੀ ।

ਇਸ ਸ਼ਹਿਰ 'ਚ ਮੇਰੇ ਗੀਤਾਂ ਦਾ

ਕੋਈ ਇਕ ਚਿਹਰਾ ਵੀ ਵਾਕਫ਼ ਨਹੀਂ
ਪਰ ਫਿਰ ਵੀ ਮੇਰੇ ਗੀਤਾਂ ਨੂੰ
ਆਵਾਜ਼ਾਂ ਦੇਵੇ ਗਲੀ ਗਲੀ ।

ਮੈਨੂੰ ਲੋਕ ਕਹਿਣ ਮੇਰੇ ਗੀਤਾਂ ਨੇ
ਮਹਿਕਾਂ ਦੀ ਜੂਨ ਹੰਢਾਈ ਹੈ
ਪਰ ਲੋਕ ਵਿਚਾਰੇ ਕੀ ਜਾਨਣ
ਗੀਤਾਂ ਦੀ ਵਿਥਿਆ ਦਰਦ ਭਰੀ ।

ਮੈਂ ਹੰਝੂ ਹੰਝੂ ਰੋ ਰੋ ਕੇ
ਆਪਣੀ ਤਾਂ ਅਉਧ ਹੰਢਾ ਬੈਠਾਂ
ਕਿੰਜ ਅਉਧ ਹੰਢਾਵਾਂ ਗੀਤਾਂ ਦੀ
ਜਿਨ੍ਹਾਂ ਗੀਤਾਂ ਦੀ ਤਕਦੀਰ ਸੜੀ ।

ਬਦਕਿਸਮਤ ਮੇਰੇ ਗੀਤਾਂ ਨੂੰ
ਕਿਸ ਵੇਲੇ ਨੀਂਦਰ ਆਈ ਹੈ
ਜਦ ਦਿਲ ਦੇ ਵਿਹੜੇ ਪੀੜਾਂ ਦੀ
ਹੈ ਗੋਡੇ ਗੋਡੇ ਧੁੱਪ ਚੜ੍ਹੀ ।

ਇਕ ਸੂਰਜ ਨੇ ਮੇਰੇ ਗੀਤਾਂ ਨੂੰ
ਕਿਰਨਾਂ ਦੀ ਦਾਅਵਤ ਜਦ ਆਖੀ
ਇਕ ਬੁਰਕੀ ਮਿੱਸੇ ਚਾਨਣ ਦੀ
ਗੀਤਾਂ ਦੇ ਸੰਘ ਵਿਚ ਆਣ ਅੜੀ ।

ਮੇਰੇ ਗੀਤਾਂ ਭਰੀ ਕਹਾਣੀ ਦਾ
ਕਿਆ ਅੰਤ ਗ਼ਜ਼ਬ ਦਾ ਹੋਇਆ ਹੈ
ਜਦ ਆਈ ਜਵਾਨੀ ਗੀਤਾਂ 'ਤੇ
ਗੀਤਾਂ ਦੀ ਅਰਥੀ ਉੱਠ ਚੱਲੀ ।

## 24. ਡਰ

ਜੇਠ ਹਾੜ ਦੀ
ਬਲਦੀ ਰੁੱਤੇ
ਪੀਲੀ ਪਿੱਤਲ ਰੰਗੀ ਧੁੱਪੇ
ਮੜ੍ਹੀਆਂ ਵਾਲੇ
ਮੰਦਰ ਉੱਤੇ
ਬੈਠੀ ਚੁੱਪ ਤ੍ਰਿੰਜਣ ਕੱਤੇ
ਧੁੱਪ-ਛਾਵਾਂ ਦਾ
ਮੁੱਢਾ ਲੱਥੇ
ਗਿਰਝਾਂ ਦਾ ਪਰਛਾਵਾਂ ਨੱਸੇ
ਨੰਗੀ ਡੈਣ
ਪਈ ਇਕ ਨੱਚੇ
ਪੁੱਠੇ ਥਣ ਮੋਢੇ 'ਤੇ ਰੱਖੇ
ਛੱਜ ਪੌਣ ਦਾ
ਕੱਲਰ ਛੱਟੇ
ਬੋਦੀ ਵਾਲਾ ਵਾਵਰੋਲਾ
ਰੱਕੜ ਦੇ ਵਿਚ ਚੱਕਰ ਕੱਟੇ
ਹਿੱਲਣ ਪਏ
ਥੋਹਰਾਂ ਦੇ ਪੱਤੇ
ਵਿਚ ਕਰੀਰਾਂ ਸੱਪਨੀ ਵੱਸੇ
ਮਕੜੀਆਂ ਦੇ
ਜਾਲ ਪਲੱਚੇ
ਅੱਕ ਕੱਕੜੀ ਦੇ ਫੰਭਿਆਂ ਤਾਈਂ
ਭੂਤ ਭੂਤਾਣਾ
ਮਾਰੇ ਧੱਕੇ
ਬੁੱਢੇ ਬੋਹੜ ਦੀਆਂ ਖੋੜਾਂ ਵਿਚ
ਚਾਮ ਚੜਿੱਕਾਂ ਦਿੱਤੇ ਬੱਚੇ
ਮੜ੍ਹੀਆਂ ਵਾਲਾ
ਬਾਬਾ ਹੱਸੇ
ਪਾਟੇ ਕੰਨ ਭਬੂਤੀ ਮੱਥੇ
ਤੇ ਮੇਰੇ ਖ਼ਾਬਾਂ ਦੇ ਬੱਚੇ

ਡਰ ਥੀਂ ਸਹਿਮੇ
ਜਾਵਣ ਨੱਸੇ
ਨੰਗੇ ਪੈਰ ਧੂੜ ਥੀਂ ਅੱਟੇ
ਦਿਲ ਧੜਕਣ
ਤੇ ਚਿਹਰੇ ਲੱਥੇ
ਪੀਲੀ ਪਿੱਤਲ ਰੰਗੀ ਧੁੱਪ ਦਾ
ਦੂਰ ਦੂਰ ਤਕ
ਮੀਂਹ ਪਿਆ ਵੱਸੇ

## 25. ਚੀਰ ਹਰਨ

ਮੈਂ ਸਾਰਾ ਦਿਨ ਕੀਹ ਕਰਦਾ ਹਾਂ
ਆਪਣੇ ਪਰਛਾਵੇਂ ਫੜਦਾ ਹਾਂ
ਆਪਣੀ ਧੁੱਪ ਵਿਚ ਹੀ ਸੜਦਾ ਹਾਂ

ਹਰ ਦਿਹੁੰ ਦੇ ਦੁਰਯੋਧਨ ਅੱਗੇ
ਬੇਚੈਨੀ ਦੀ ਚੌਪੜ ਧਰ ਕੇ
ਮਾਯੂਸੀ ਨੂੰ ਦਾਅ 'ਤੇ ਲਾ ਕੇ
ਸ਼ਰਮਾਂ ਦੀ ਦਰੋਪਦ ਹਰਦਾ ਹਾਂ
ਤੇ ਮੈਂ ਪਾਂਡਵ ਏਸ ਸਦੀ ਦਾ
ਆਪਣਾ ਆਪ ਦੁਸ਼ਾਸਨ ਬਣ ਕੇ
ਆਪਣਾ ਚੀਰ-ਹਰਨ ਕਰਦਾ ਹਾਂ
ਵੇਖ ਨਗਨ ਆਪਣੀ ਕਾਇਆਂ ਨੂੰ
ਆਪੇ ਤੋਂ ਨਫਰਤ ਕਰਦਾ ਹਾਂ
ਨੰਗੇ ਹੋਣੋਂ ਬਹੁੰ ਡਰਦਾ ਹਾਂ
ਝੂਠ ਕਪਟ ਦੇ ਕੱਜਣ ਤਾਈਂ
ਲੱਖ ਉਸ 'ਤੇ ਪਰਦੇ ਕਰਦਾ ਹਾਂ
ਦਿਨ ਭਰ ਭਟਕਣ ਦੇ ਜੰਗਲ ਵਿਚ
ਪੀਲੇ ਜਿਸਮਾਂ ਦੇ ਫੁੱਲ ਸੁੰਘਦਾ
ਸ਼ੁਹਰਤ ਤੇ ਸਰਵਰ 'ਤੇ ਘੁੰਮਦਾ

ਬੇਸ਼ਰਮੀ ਦੇ ਘੁੱਟ ਭਰਦਾ ਹਾਂ
ਯਾਰਾਂ ਦੇ ਸੁਣ ਬੋਲ ਕੁਸੈਲੇ
ਫਿਟਕਾਰਾਂ ਸੰਗ ਹੋਏ ਮੈਲੇ
ਬੁਝੇ ਦਿਲ 'ਤੇ ਨਿੱਤ ਜਰਦਾ ਹਾਂ
ਮੈਂ ਜ਼ਿੰਦਗੀ ਦੇ ਮਹਾਂਭਾਰਤ ਦਾ
ਆਪ ਇੱਕਲਾ ਯੁੱਧ ਲੜਦਾ ਹਾਂ
ਕਿਸਮਤ ਵਾਲੇ ਵਿਊਹ-ਚੱਕਰ ਵਿਚ
ਆਪਣੇ ਖ਼ਾਬਾਂ ਦਾ ਅਭਿਮੰਨਿਊ
ਜੈਦਰਥ ਸਮਿਆਂ ਦੇ ਹੱਥੋਂ
ਵੇਖ ਕੇ ਮਰਿਆ ਨਿੱਤ ਸੜਦਾ ਹਾਂ
ਤੇ ਪ੍ਰਤਿੱਗਿਆ ਨਿੱਤ ਕਰਦਾ ਹਾਂ
ਕੱਲ੍ਹ ਦਾ ਸੂਰਜ ਡੁੱਬਣ ਤੀਕਣ
ਸਾਰੇ ਕੌਰਵ ਮਾਰ ਦਿਆਂਗਾ
ਜਾਂ ਮਰ ਜਾਣ ਦਾ ਪ੍ਰਣ ਕਰਦਾ ਹਾਂ
ਪਰ ਨਾ ਮਾਰਾਂ ਨਾ ਮਰਦਾ ਹਾਂ
ਆਪਣੇ ਪਾਲੇ ਵਿਚ ਠਰਦਾ ਹਾਂ
ਤੇ ਬੱਸ ਏਸ ਨਮੋਸ਼ੀ ਵਿਚ ਹੀ
ਕੌਰਵਾਂ ਦਾ ਰੱਥ ਹਿੱਕਦੇ ਹਿੱਕਦੇ
ਜ਼ਿੱਲਤ ਦੇ ਵਿਚ ਪਿਸਦੇ ਪਿਸਦੇ
ਰਾਤ ਦੇ ਕਾਲੇ ਤੰਬੂਆਂ ਅੰਦਰ
ਹਾਰ ਹੁੱਟ ਕੇ ਆ ਵੜਦਾ ਹਾਂ
ਨੀਂਦ ਦਾ ਇਕ ਸੱਪ ਪਾਲ ਕੇ
ਆਪਣੀ ਜੀਭੇ ਆਪ ਲੜਾ ਕੇ
ਬੇਹੋਸ਼ੀ ਨੂੰ ਜਾ ਫੜਦਾ ਹਾਂ
ਮੈਂ ਸਾਰਾ ਦਿਨ ਕੀਹ ਕਰਦਾ ਹਾਂ
ਆਪਣੇ ਪਰਛਾਵੇਂ ਫੜਦਾ ਹਾਂ
ਆਪਣਾ ਆਪ ਦੁਸ਼ਾਸਨ ਬਣ ਕੇ
ਆਪਣਾ ਚੀਰ ਹਰਨ ਕਰਦਾ ਹਾਂ

## 26. ਕੀ ਪੁੱਛਦਿਉ ਹਾਲ ਫ਼ਕੀਰਾਂ ਦਾ

ਕੀ ਪੁੱਛਦਿਉ ਹਾਲ ਫ਼ਕੀਰਾਂ ਦਾ
ਸਾਡਾ ਨਦੀਓਂ ਵਿਛੜੇ ਨੀਰਾਂ ਦਾ
ਸਾਡਾ ਹੰਝ ਦੀ ਜੂਨੇ ਆਇਆਂ ਦਾ
ਸਾਡਾ ਦਿਲ ਜਲਿਆਂ ਦਿਲਗੀਰਾਂ ਦਾ

ਇਹ ਜਾਣਦਿਆਂ ਕੁਝ ਸ਼ੋਖ਼ ਜਹੇ
ਰੰਗਾਂ ਦਾ ਹੀ ਨਾਂ ਤਸਵੀਰਾਂ ਹੈ
ਜਦ ਹੱਟ ਗਏ ਅਸੀਂ ਇਸ਼ਕੇ ਦੀ
ਮੁੱਲ ਕਰ ਬੈਠੇ ਤਕਦੀਰਾਂ ਦਾ

ਸਾਨੂੰ ਲੱਖਾਂ ਦਾ ਤਨ ਲੱਭ ਗਿਆ
ਪਰ ਇਕ ਦਾ ਮਨ ਵੀ ਨਾ ਮਿਲਿਆ
ਕਿਆ ਲਿਖਿਆ ਕਿਸੇ ਮੁਕੱਦਰ ਸੀ
ਹੱਥਾਂ ਦੀਆਂ ਚਾਰ ਲਕੀਰਾਂ ਦਾ

ਤਕਦੀਰ ਤਾਂ ਆਪਣੀ ਸੌਂਕਣ ਸੀ
ਤਦਬੀਰਾਂ ਸਾਥੋਂ ਨਾ ਹੋਈਆਂ
ਨਾ ਝੰਗ ਛੁੱਟਿਆ ਨਾ ਕੰਨ ਪਾਟੇ
ਝੁੰਡ ਲੰਘ ਗਿਆ ਇੰਜ ਹੀਰਾਂ ਦਾ

ਮੇਰੇ ਗੀਤ ਵੀ ਲੋਕ ਸੁਣੀਂਦੇ ਨੇ
ਨਾਲੇ ਕਾਫ਼ਰ ਆਖ ਸਦੀਂਦੇ ਨੇ
ਮੈਂ ਦਰਦ ਨੂੰ ਕਾਅਬਾ ਕਹਿ ਬੈਠਾ
ਰੱਬ ਨਾਂ ਰੱਖ ਬੈਠਾ ਪੀੜਾਂ ਦਾ

ਮੈਂ ਦਾਨਸ਼ਵਰਾਂ ਸੁਣੀਂਦਿਆਂ ਸੰਗ
ਕਈ ਵਾਰ ਉੱਚੀ ਬੋਲ ਪਿਆ
ਕੁਝ ਮਾਣ ਸੀ ਸਾਨੂੰ ਇਸ਼ਕੇ ਦਾ
ਕੁਝ ਦਾਅਵਾ ਵੀ ਸੀ ਪੀੜਾਂ ਦਾ

ਤੂੰ ਖ਼ੁਦ ਨੂੰ ਆਕਲ ਕਹਿੰਦਾ ਹੈਂ
ਮੈਂ ਖ਼ੁਦ ਨੂੰ ਆਸ਼ਕ ਦੱਸਦਾ ਹਾਂ
ਇਹ ਲੋਕਾਂ 'ਤੇ ਛੱਡ ਦੇਈਏ
ਕਿਨੂੰ ਮਾਣ ਨੇ ਦੇਂਦੇ ਪੀਰਾਂ ਦਾ ।

## 27. ਗੀਤ ਉਧਾਰਾ ਹੋਰ ਦਿਉ

ਸਾਨੂੰ ਪ੍ਰਭੂ ਜੀ
ਇਕ ਅੱਧ ਗੀਤ ਉਧਾਰਾ ਹੋਰ ਦਿਉ
ਸਾਡੀ ਬੁਝਦੀ ਜਾਂਦੀ ਅੱਗ
ਅੰਗਾਰਾ ਹੋਰ ਦਿਉ
ਮੈਂ ਨਿੱਕੀ ਉਮਰੇ ਸਾਰਾ ਦਰਦ
ਹੰਢਾ ਬੈਠਾਂ
ਸਾਡੀ ਜੋਬਨ ਰੁੱਤ ਲਈ
ਦਰਦ ਕੁਆਰਾ ਹੋਰ ਦਿਉ

ਗੀਤ ਦਿਉ ਮੇਰੇ ਜੋਬਨ ਵਰਗਾ
ਸਉਲਾ ਟੂਣੇ-ਹਾਰਾ
ਦਿਨ ਚੜ੍ਹਦੇ ਦੀ ਲਾਲੀ ਦਾ ਜਿਉਂ
ਭਰ ਸਰਵਰ ਲਿਸ਼ਕਾਰਾ
ਰੁੱਖ-ਵਿਹੂਣੇ ਥਲ ਵਿੱਚ ਜੀਕਣ
ਪਹਿਲਾ ਸੰਝ ਦਾ ਤਾਰਾ
ਸੰਝ ਹੋਈ ਸਾਡੇ ਵੀ ਥਲ ਥੀਂ
ਇਕ ਅੱਧ ਤਾਰਾ ਹੋਰ ਦਿਉ
ਜਾਂ ਸਾਨੂੰ ਵੀ ਲਾਲੀ ਵਾਕਣ
ਭਰ ਸਰਵਰ ਵਿਚ ਖੋਰ ਦਿਉ

ਪ੍ਰਭ ਜੀ ਦਿਹੁੰ ਬਿਨ ਮੀਤ ਤਾਂ ਬੀਤੇ
ਗੀਤ ਬਿਨਾਂ ਨਾ ਬੀਤੇ

ਅਉਧ ਹੰਢਾਣੀ ਹਰ ਕੋਈ ਜਾਣੇ
ਦਰਦ ਨਸੀਬੀਂ ਸੀਤੇ
ਹਰ ਪੱਤਣ ਦੇ ਪਾਣੀ ਪ੍ਰਭ ਜੀ
ਕਿਹੜੇ ਮਿਰਗਾਂ ਪੀਤੇ
ਸਾਡੇ ਵੀ ਪੱਤਣਾਂ ਦੇ ਪਾਣੀ
ਅਣਪੀਤੇ ਹੀ ਰੋੜ੍ਹ ਦਿਉ
ਜਾਂ ਜੋ ਗੀਤ ਲਿਖਾਏ ਸਾਥੋਂ
ਉਹ ਵੀ ਪ੍ਰਭ ਜੀ ਮੋੜ ਦਿਉ

ਪ੍ਰਭ ਜੀ ਰੂਪ ਨਾ ਕਦੇ ਸਲਾਹੀਏ
ਜਿਹੜਾ ਅੱਗ ਤੋਂ ਊਣਾ
ਉਸ ਅੱਖ ਦੀ ਸਿਫ਼ਤ ਨਾ ਕਰੀਏ
ਜਿਸ ਦਾ ਹੰਝ ਅਲੂਣਾ
ਦਰਦ ਵਿਛੁੰਨਾ ਗੀਤ ਨਾ ਕਹੀਏ
ਬੋਲ ਜੋ ਸਾਡਾ ਮਹਿਕ-ਵਿਹੂਣਾ
ਤਾਂ ਡਾਲੀ ਤੋਂ ਤੋੜ ਦਿਉ
ਜਾਂ ਸਾਨੂੰ ਸਾਡੇ ਜੋਬਨ ਵਰਗਾ
ਗੀਤ ਉਧਾਰਾ ਹੋਰ ਦਿਉ
ਮੈਂ ਨਿੱਕੀ ਉਮਰੇ ਸਾਰਾ ਦਰਦ
ਹੰਢਾ ਬੈਠਾਂ
ਸਾਡੀ ਜੋਬਨ ਰੁੱਤ ਲਈ
ਦਰਦ ਕੁਆਰਾ ਹੋਰ ਦਿਉ

## 28. ਸਿਖਰ ਦੁਪਹਿਰ ਸਿਰ 'ਤੇ

ਸਿਖਰ ਦੁਪਹਿਰ ਸਿਰ 'ਤੇ
ਮੇਰਾ ਢਲ ਚੱਲਿਆ ਪਰਛਾਵਾਂ
ਕਬਰਾਂ ਉਡੀਕਦੀਆਂ
ਮੈਨੂੰ ਜਿਉਂ ਪੁੱਤਰਾਂ ਨੂੰ ਮਾਵਾਂ

ਜ਼ਿੰਦਗੀ ਦਾ ਥਲ ਤਪਦਾ
ਕੱਲੇ ਰੁੱਖ ਦੀ ਹੋਂਦ ਵਿਚ ਮੇਰੀ
ਦੁੱਖਾਂ ਵਾਲੀ ਗਹਿਰ ਚੜ੍ਹੀ
ਵਗੇ ਗ਼ਮਾਂ ਵਾਲੀ ਤੇਜ਼ ਹਨੇਰੀ
ਮੈਂ ਵੀ ਕੇਹਾ ਰੁੱਖ ਚੰਦਰਾ
ਜਿਹਨੂੰ ਖਾ ਗਈਆਂ ਉਹਦੀਆਂ ਛਾਵਾਂ
ਕਬਰਾਂ ਉਡੀਕਦੀਆਂ
ਮੈਨੂੰ ਜਿਉਂ ਪੁੱਤਰਾਂ ਨੂੰ ਮਾਵਾਂ

ਹਿਜਰਾਂ 'ਚ ਸੜਦੇ ਨੇ
ਸੁੱਖੇ ਰੋਟ ਤੇ ਸੁੱਖੀਆਂ ਚੂਰੀਆਂ
ਉਮਰਾਂ ਤਾਂ ਮੁੱਕ ਚਲੀਆਂ
ਪਰ ਮੁੱਕੀਆਂ ਨਾ ਤੇਰੀਆਂ ਵੇ ਦੂਰੀਆਂ
ਰੱਜ ਰੱਜ ਝੂਠ ਬੋਲਿਆ
ਮੇਰੇ ਨਾਲ ਚੰਦਰਿਆ ਕਾਵਾਂ
ਕਬਰਾਂ ਉਡੀਕਦੀਆਂ
ਮੈਨੂੰ ਜਿਉਂ ਪੁੱਤਰਾਂ ਨੂੰ ਮਾਵਾਂ

ਲੋਕਾਂ ਮੇਰੇ ਗੀਤ ਸੁਣ ਲਏ
ਮੇਰਾ ਦੁੱਖ ਤਾਂ ਕਿਸੇ ਵੀ ਨਾ ਜਾਣਿਆ
ਲੱਖਾਂ ਮੇਰਾ ਸੀਸ ਚੁੰਮ ਗਏ
ਪਰ ਮੁਖੜਾ ਨਾ ਕਿਸੇ ਵੀ ਪਛਾਣਿਆ
ਅਜ ਏਸੇ ਮੁਖੜੇ ਤੋਂ
ਪਿਆ ਆਪਣਾ ਮੈਂ ਆਪ ਲੁਕਾਵਾਂ
ਕਬਰਾਂ ਉਡੀਕਦੀਆਂ
ਮੈਨੂੰ ਜਿਉਂ ਪੁੱਤਰਾਂ ਨੂੰ ਮਾਵਾਂ
ਸਿਖਰ ਦੁਪਿਹਰ ਸਿਰ 'ਤੇ
ਮੇਰਾ ਢਲ ਚੱਲਿਆ ਪਰਛਾਵਾਂ

## 29. ਜ਼ਖ਼ਮ

(ਚੀਨੀ ਹਮਲੇ ਸਮੇਂ )

ਸੁਣਿਉਂ ਵੇ ਕਲਮਾਂ ਵਾਲਿਉ
ਸੁਣਿਉਂ ਵੇ ਅਕਲਾਂ ਵਾਲਿਉ
ਸੁਣਿਉਂ ਵੇ ਹੁਨਰਾਂ ਵਾਲਿਉ
ਹੈ ਅੱਖ ਚੁੱਭੀ ਅਮਨ ਦੀ
ਆਇਉ ਵੇ ਫੂਕਾਂ ਮਾਰਿਉ
ਇਕ ਦੋਸਤੀ ਦੇ ਜ਼ਖਮ 'ਤੇ
ਸਾਂਝਾਂ ਦਾ ਲੋਗੜ ਬੰਨ੍ਹ ਕੇ
ਸਮਿਆਂ ਦੀ ਥੋਹਰ ਪੀੜ ਕੇ
ਦੁੱਧਾਂ ਦਾ ਛੱਟਾ ਮਾਰਿਉ

ਵਿਹੜੇ ਅਸਾਡੀ ਧਰਤ ਦੇ
ਤਾਰੀਖ਼ ਟੂਣਾ ਕਰ ਗਈ
ਸੇਹੇ ਦਾ ਤੱਕਲਾ ਗੱਡ ਕੇ
ਸਾਹਾਂ ਦੇ ਪੱਤਰ ਵੱਢ ਕੇ
ਹੱਡੀਆਂ ਦੇ ਚੌਲ ਡੋਹਲ ਕੇ
ਨਫਰਤ ਦੀ ਮੌਲੀ ਬੰਨ੍ਹ ਕੇ
ਲਹੂਆਂ ਦੀ ਗਾਗਰ ਧਰ ਗਈ
ੳ ਸਾਥੀੳ, ੳ ਬੇਲੀੳ
ਤਹਿਜ਼ੀਬ ਜਿਊਂਦੀ ਮਰ ਗਈ ।

ਇਖ਼ਲਾਕ ਦੀ ਅੱਡੀ 'ਤੇ ਮੁੜ
ਵਹਿਸ਼ਤ ਦਾ ਬਿਸੀਅਰ ਲੜ ਗਿਆ
ਇਤਿਹਾਸ ਦੇ ਇਕ ਬਾਬ ਨੂੰ
ਮੁੜ ਕੇ ਜ਼ਹਿਰ ਹੈ ਚੜ੍ਹ ਗਿਆ
ਸੱਦਿਓ ਵੇ ਕੋਈ ਮਾਂਦਰੀ
ਸਮਿਆਂ ਨੂੰ ਦੰਦਲ ਪੈ ਗਈ

ਸੱਦਿਓ ਵੇ ਕੋਈ ਜੋਗੀਆ
ਧਰਤੀ ਨੂੰ ਗਸ਼ ਹੈ ਪੈ ਗਈ
ਸੁੱਖੋ ਵੇ ਰੋਟ ਪੀਰ ਦੇ
ਪਿੱਪਲਾਂ ਨੂੰ ਤੰਦਾਂ ਕੱਚੀਆਂ
ਆਉ ਵੇ ਇਸ ਬਾਰੂਦ ਦੀ
ਵਰਮੀ ਤੇ ਪਾਈਏ ਲੱਸੀਆਂ
ਓ ਦੋਸਤੋਂ, ਓ ਮਹਿਰਮੋ
ਕਾਹਨੂੰ ਇਹ ਅੱਗਾਂ ਮੱਚੀਆਂ

ਹਾੜਾ ਜੇ ਦੇਸ਼ਾਂ ਵਾਲਿਓ
ਹਾੜਾ ਜੇ ਕੌਮਾਂ ਵਾਲਿਓ
ਓ ਐਟਮਾਂ ਦਿਉ ਤਾਜਰੋ
ਬਾਰੂਦ ਦੇ ਵਣਜਾਰਿਉ
ਹੁਣ ਹੋਰ ਨਾ ਮਨੁੱਖ ਸਿਰ
ਲਹੂਆਂ ਦਾ ਕਰਜ਼ਾ ਚਾੜ੍ਹਿਉ
ਹੈ ਅੱਖ ਚੁੱਭੀ ਅਮਨ ਦੀ
ਆਇਉ ਵੇ ਫੂਕਾਂ ਮਾਰਿਉ
ਹਾੜਾ ਜੇ ਕਲਮਾਂ ਵਾਲਿਉ
ਹਾੜਾ ਜੇ ਅਕਲਾਂ ਵਾਲਿਉ
ਹਾੜਾ ਜੇ ਹੁਨਰਾਂ ਵਾਲਿਉ

## 30. ਮਰਸੀਆ

(ਪੰ: ਨਹਿਰੂ ਦੀ ਅੰਤਿਮ ਵਿਦਾ ਵੇਲੇ)

ਅੱਜ ਅਮਨਾਂ ਦਾ ਬਾਬਲ ਮਰਿਆ
ਸਾਰੀ ਧਰਤ ਨੜੋਏ ਆਈ
ਤੇ ਅੰਬਰ ਨੇ ਹੌਕਾ ਭਰਿਆ
ਇੰਞ ਫੈਲੀ ਦਿਲ ਦੀ ਖ਼ੁਸ਼ਬੋਈ

ਈਕਣ ਰੰਗ ਸੋਗ ਦਾ ਚੜ੍ਹਿਆ
ਜੀਕਣ ਸੰਘਣੇ ਵਣ ਵਿੱਚ ਕਿਧਰੇ
ਚੰਦਨ ਦਾ ਇੱਕ ਬੂਟਾ ਸੜਿਆ
ਤਹਿਜ਼ੀਬਾਂ ਨੇ ਫੂਹੜੀ ਪਾਈ

ਤਵਾਰੀਖ਼ ਦਾ ਮੱਥਾ ਠਰਿਆ
ਮਜ਼੍ਹਬਾਂ ਨੂੰ ਅੱਜ ਆਈ ਤ੍ਰੇਲੀ
ਕੌਮਾਂ ਘੁੱਟ ਕਲੇਜਾ ਫੜਿਆ
ਰਾਮ ਰਹੀਮ ਗਏ ਪਥਰਾਏ

ਹਰਮੰਦਰ ਦਾ ਪਾਣੀ ਡਰਿਆ
ਫੇਰ ਕਿਸੇ ਮਰੀਅਮ ਦਾ ਜਾਇਆ
ਅੱਜ ਫ਼ਰਜ਼ਾਂ ਦੀ ਸੂਲੀ ਚੜ੍ਹਿਆ
ਅੱਜ ਸੂਰਜ ਦੀ ਅਰਥੀ ਨਿਕਲੀ

ਅੱਜ ਧਰਤੀ ਦਾ ਸੂਰਜ ਮਰਿਆ
ਕੁੱਲ ਲੋਕਾਈ ਮੋਢਾ ਦਿੱਤਾ
ਤੇ ਨੈਣਾਂ ਵਿੱਚ ਹੰਝੂ ਭਰਿਆ
ਪੈਣ ਮਨੁੱਖਤਾ ਤਾਈਂ ਦੰਦਲਾਂ

ਕਾਲਾ ਦੁੱਖ ਨਾ ਜਾਵੇ ਜਰਿਆ
ਰੋ ਰੋ ਮਾਰੇ ਢਿੱਡੀਂ ਮੁੱਕੀਆਂ
ਦਸੇ ਦਿਸ਼ਾਵਾਂ ਸੋਗੀ ਹੋਈਆਂ
ਈਕਣ ਚੁੱਪ ਦਾ ਨਾਗ ਹੈ ਲੜਿਆ

ਜਿਉਂ ਧਰਤੀ ਨੇ ਅੱਜ ਸੂਰਜ ਦਾ
ਰੋ ਰੋ ਕੇ ਮਰਸੀਆ ਪੜ੍ਹਿਆ
ਅੱਜ ਅਮਨਾਂ ਦਾ ਬਾਬਲ ਮਰਿਆ
ਸਾਰੀ ਧਰਤ ਨੜੋਏ ਆਈ
ਤੇ ਅੰਬਰ ਨੇ ਹੌਕਾ ਭਰਿਆ

## 31. ਰੋਗ ਬਣ ਕੇ ਰਹਿ ਗਿਆ

ਰੋਗ ਬਣ ਕੇ ਰਹਿ ਗਿਆ ਹੈ ਪਿਆਰ ਤੇਰੇ ਸ਼ਹਿਰ ਦਾ
ਮੈਂ ਮਸੀਹਾ ਵੇਖਿਆ ਬਿਮਾਰ ਤੇਰੇ ਸ਼ਹਿਰ ਦਾ ।

ਇਹਦੀਆਂ ਗਲੀਆਂ ਮੇਰੀ ਚੜ੍ਹਦੀ ਜਵਾਨੀ ਖਾ ਲਈ
ਕਿਉਂ ਕਰਾਂ ਨ ਦੋਸਤਾ ਸਤਿਕਾਰ ਤੇਰੇ ਸ਼ਹਿਰ ਦਾ ।

ਸ਼ਹਿਰ ਤੇਰੇ ਕਦਰ ਨਹੀਂ ਲੋਕਾਂ ਨੂੰ ਸੁੱਚੇ ਪਿਆਰ ਦੀ
ਰਾਤ ਨੂੰ ਖੁੱਲ੍ਹਦਾ ਹੈ ਹਰ ਬਾਜ਼ਾਰ ਤੇਰੇ ਸ਼ਹਿਰ ਦਾ ।

ਫੇਰ ਮੰਜ਼ਿਲ ਵਾਸਤੇ ਇਕ ਪੈਰ ਨਾ ਪੁੱਟਿਆ ਗਿਆ
ਇਸ ਤਰ੍ਹਾਂ ਕੁਝ ਚੁਭਿਆ ਕੋਈ ਖਾਰ ਤੇਰੇ ਸ਼ਹਿਰ ਦਾ ।

ਜਿੱਥੇ ਮੋਇਆਂ ਬਾਅਦ ਵੀ ਕਫ਼ਨ ਨਹੀਂ ਹੋਇਆ ਨਸੀਬ
ਕੌਣ ਪਾਗ਼ਲ ਹੁਣ ਕਰੇ ਇਤਬਾਰ ਤੇਰੇ ਸ਼ਹਿਰ ਦਾ ।

ਏਥੇ ਮੇਰੀ ਲਾਸ਼ ਤੱਕ ਨੀਲਾਮ ਕਰ ਦਿੱਤੀ ਗਈ
ਲੱਥਿਆ ਕਰਜ਼ਾ ਨਾ ਫਿਰ ਵੀ ਯਾਰ ਤੇਰੇ ਸ਼ਹਿਰ ਦਾ ।

## 32. ਮੈਂ ਅਧੂਰੇ ਗੀਤ ਦੀ ਇਕ ਸਤਰ ਹਾਂ

ਮੈਂ ਅਧੂਰੇ ਗੀਤ ਦੀ ਇਕ ਸਤਰ ਹਾਂ
ਮੈਂ ਅਪੈਰੀ-ਪੈੜ ਦਾ ਇਕ ਸਫ਼ਰ ਹਾਂ

ਇਸ਼ਕ ਨੇ ਜੋ ਕੀਤੀਆ ਬਰਬਾਦੀਆਂ
ਮੈ ਉਹਨਾਂ ਬਰਬਾਦੀਆਂ ਦੀ ਸਿਖ਼ਰ ਹਾਂ

ਮੈਂ ਤੇਰੀ ਮਹਿਫ਼ਲ ਦਾ ਬੁਝਿਆ ਇਕ ਚਿਰਾਗ਼
ਮੈਂ ਤੇਰੇ ਹੋਠਾਂ 'ਚੋਂ ਕਿਰਿਆ ਜ਼ਿਕਰ ਹਾਂ

ਇਕ 'ਕੱਲੀ ਮੌਤ ਹੈ ਜਿਸਦਾ ਇਲਾਜ
ਚਾਰ ਦਿਨ ਦੀ ਜ਼ਿੰਦਗੀ ਦਾ ਫ਼ਿਕਰ ਹਾਂ

ਜਿਸ ਨੇ ਮੈਨੂੰ ਵੇਖ ਕੇ ਨਾ ਵੇਖਿਆ
ਮੈ ਉਹਦੇ ਨੈਣਾਂ ਦੀ ਗੁੰਗੀ ਨਜ਼ਰ ਹਾਂ

ਮੈਂ ਤਾਂ ਬਸ ਆਪਣਾ ਹੀ ਚਿਹਰਾ ਵੇਖਿਐ
ਮੈਂ ਵੀ ਇਸ ਦੁਨੀਆਂ ਚ ਕੈਸਾ ਬਸ਼ਰ ਹਾਂ

ਕੱਲ੍ਹ ਕਿਸੇ ਸੁਣਿਆ ਹੈ 'ਸ਼ਿਵ' ਨੂੰ ਕਹਿੰਦਿਆਂ
ਪੀੜ ਲਈ ਹੋਇਆ ਜਹਾਂ ਵਿਚ ਨਸ਼ਰ ਹਾਂ ।

## 33. ਦਿਲ ਗ਼ਰੀਬ

ਅੱਜ ਫੇਰ ਦਿਲ ਗ਼ਰੀਬ ਇਕ ਪਾਂਦਾ ਹੈ ਵਾਸਤਾ
ਦੇ ਜਾ ਮੇਰੀ ਕਲਮ ਨੂੰ ਇਕ ਹੋਰ ਹਾਦਸਾ

ਮੁੱਦਤ ਹੋਈ ਹੈ ਦਰਦ ਦਾ ਕੋਈ ਜਾਮ ਪੀਤਿਆਂ
ਪੀੜਾਂ 'ਚ ਹੰਝੂ ਘੋਲ ਕੇ ਦੇ ਜਾ ਦੋ ਆਤਸ਼ਾ

ਕਾਗ਼ਜ਼ ਦੀ ਕੋਰੀ ਰੀਝ ਹੈ ਚੁੱਪ ਚਾਪ ਵੇਖਦੀ
ਸ਼ਬਦਾਂ ਦੇ ਥਲ 'ਚ ਭਟਕਦਾ ਗੀਤਾਂ ਦਾ ਕਾਫ਼ਲਾ

ਟੁਰਨਾ ਮੈਂ ਚਾਹੁੰਦਾ ਪੈਰ ਵਿਚ ਕੰਡੇ ਦੀ ਲੈ ਕੇ ਪੀੜ
ਕੁੱਖ ਤੋਂ ਕਬਰ ਤਕ ਦੋਸਤਾ ਜਿੰਨਾ ਵੀ ਫ਼ਾਸਲਾ

ਆ ਬਹੁੜ 'ਸ਼ਿਵ' ਨੂੰ ਪੀੜ ਵੀ ਹੈ ਕੰਡ ਦੇ ਚੱਲੀ
ਰੱਖੀ ਸੀ ਜਿਹੜੀ ਓਸ ਨੇ ਮੁੱਦਤ ਤੋਂ ਦਾਸ਼ਤਾ

## 34. ਮੇਰੇ ਨਾਮੁਰਾਦ ਇੱਸ਼ਕ ਦਾ

ਮੇਰੇ ਨਾਮੁਰਾਦ ਇੱਸ਼ਕ ਦਾ ਕਹਿੜਾ ਪੜਾ ਹੈ ਆਇਆ
ਮੈਨੂੰ ਮੇਰੇ 'ਤੇ ਆਪ ਤੇ ਹੀ ਰਹਿ ਰਹਿ ਕੇ ਤਰਸ ਆਇਆ

ਮੇਰੇ ਦਿਲ ਮਾਸੂਮ ਦਾ ਕੁਝ ਹਾਲ ਇਸ ਤਰ੍ਹਾਂ ਹੈ
ਸੂਲੀ 'ਤੇ ਬੇਗੁਨਾਹ ਜਿਉਂ ਮਰੀਅਮ ਕਿਸੇ ਦਾ ਜਾਇਆ

ਇਕ ਵਕਤ ਸੀ ਕਿ ਆਪਣੇ, ਲਗਦੇ ਸੀ ਸਭ ਪਰਾਏ
ਇਕ ਵਕਤ ਹੈ ਮੈਂ ਖ਼ੁਦ ਲਈ ਅੱਜ ਆਪ ਹਾਂ ਪਰਾਇਆ

ਮੇਰੇ ਦਿੱਲ ਦੇ ਦਰਦ ਦਾ ਵੀ ਉੱਕਾ ਨਾ ਭੇਤ ਚੱਲਿਆ
ਜਿਉਂ-ਜਿਉਂ ਟਕੋਰ ਕੀਤੀ ਵਧਿਆ ਸਗੋਂ ਸਵਾਇਆ

ਮੈਂ ਚਾਹੁੰਦਿਆ ਵੀ ਆਪ ਨੂੰ ਰੋਣੋਂ ਨਾ ਰੋਕ ਸਕਿਆ
ਆਪਣਾਂ ਮੈਂ ਹਾਲ ਆਪ ਨੂੰ ਆਪੇ ਜਦੋ ਸੁਣਾਇਆ

ਕਹਿੰਦੇ ਨੇ ਯਾਰ 'ਸ਼ਿਵ' ਦੇ ਮੁੱਦਤ ਹੋਈ ਹੈ ਮਰਿਆ
ਪਰ ਰੋਜ਼ ਆ ਕੇ ਮਿਲਦੈ ਅੱਜ ਤੀਕ ਉਸ ਦਾ ਸਾਇਆ

## 35. ਰਾਤ ਗਈ ਕਰ ਤਾਰਾ ਤਾਰਾ

ਰਾਤ ਗਈ ਕਰ ਤਾਰਾ ਤਾਰਾ
ਹੋਇਆ ਦਿਲ ਦਾ ਦਰਦ ਅਧਾਰਾ

ਰਾਤੀਂ ਈਕਣ ਸੜਿਆ ਸੀਨਾ
ਅੰਬਰ ਟੱਪ ਗਿਆ ਚੰਗਿਆੜਾ

ਅੱਖਾਂ ਹੋਈਆਂ ਹੰਝੂ ਹੰਝੂ
ਦਿਲ ਦਾ ਸ਼ੀਸਾ ਪਾਰਾ ਪਾਰਾ

ਹੁਣ ਤਾਂ ਮੇਰੇ ਦੋ ਹੀ ਸਾਥੀ
ਇਕ ਹੌਕਾ ਇਕ ਹੰਝੂ ਖਾਰਾ

ਮੈਂ ਬੁਝੇ ਦੀਵੇ ਦਾ ਧੂੰਆਂ
ਕਿੰਞ ਕਰਾਂ ਤੇਰਾ ਰੌਸ਼ਨ ਦੁਆਰਾ

ਮਰਨਾ ਚਾਹਿਆ ਮੌਤ ਨਾ ਆਈ
ਮੌਤ ਵੀ ਮੈਨੂੰ ਦੇ ਗਈ ਲਾਰਾ

ਨਾ ਛੱਡ ਮੇਰੀ ਨਬਜ਼ ਮਸੀਹਾ
ਗ਼ਮ ਦਾ ਮਗਰੋਂ ਕੌਣ ਸਹਾਰਾ

## 36. ਸ਼ਹਿਰ ਤੇਰੇ ਤਰਕਾਲਾਂ ਢਲੀਆਂ

ਸ਼ਹਿਰ ਤੇਰੇ ਤਰਕਾਲਾਂ ਢਲੀਆਂ
ਗਲ ਲੱਗ ਰੋਈਆਂ ਤੇਰੀਆਂ ਗਲੀਆਂ

ਯਾਦਾਂ ਦੇ ਵਿਚ ਮੁੜ ਮੁੜ ਸੁਲਗਣ
ਮਹਿੰਦੀ ਲਗੀਆਂ ਤੇਰੀਆਂ ਤਲੀਆਂ

ਮੱਥੇ ਦਾ ਦੀਵਾ ਨਾ ਬਲਿਆ
ਤੇਲ ਤਾਂ ਪਾਇਆ ਭਰ ਭਰ ਪਲੀਆਂ

ਇਸ਼ਕ ਮੇਰੇ ਦੀ ਸਾਲ-ਗਿਰ੍ਹਾ 'ਤੇ
ਇਹ ਕਿਸ ਘੱਲੀਆਂ ਕਾਲੀਆਂ ਕਲੀਆਂ

'ਸ਼ਿਵ' ਨੂੰ ਯਾਰ ਆਏ ਜਦ ਫੂਕਣ
ਸਿਤਮ ਤੇਰੇ ਦੀਆਂ ਗੱਲਾਂ ਚਲੀਆਂ

## 37. ਜਦ ਵੀ ਤੇਰਾ

ਜਦ ਵੀ ਤੇਰਾ ਦੀਦਾਰ ਹੋਵੇਗਾ
ਝੱਲ ਦਿਲ ਦਾ ਬੀਮਾਰ ਹੋਵੇਗਾ

ਕਿਸੇ ਵੀ ਜਨਮ ਆ ਕੇ ਵੇਖ ਲਵੀਂ
ਤੇਰਾ ਹੀ ਇੰਤਜ਼ਾਰ ਹੋਵੇਗਾ

ਜਿਥੇ ਭੱਜਿਆ ਵੀ ਨਾ ਮਿਲੂ ਦੀਵਾ
ਸੋਈਉ ਮੇਰਾ ਮਜ਼ਾਰ ਹੋਵੇਗਾ

ਕਿਸ ਨੇ ਮੈਨੂੰ ਆਵਾਜ਼ ਮਾਰੀ ਹੈ
ਕੋਈ ਦਿਲ ਦਾ ਬੀਮਾਰ ਹੋਵੇਗਾ
ਇੰਞ ਲੱਗਦਾ ਹੈ 'ਸ਼ਿਵ' ਦੇ ਸ਼ਿਅਰਾਂ 'ਚੋਂ
ਕੋਈ ਧੁਖ਼ਦਾ ਅੰਗਾਰ ਹੋਵੇਗਾ

## 38. ਤੂੰ ਵਿਦਾ ਹੋਇਉਂ

ਤੂੰ ਵਿਦਾ ਹੋਇਉਂ ਮੇਰੇ ਦਿਲ ਤੇ ਉਦਾਸੀ ਛਾ ਗਈ
ਪੀੜ ਦਿਲ ਦੀ ਬੂੰਦ ਬਣ ਕੇ ਅੱਖੀਆਂ ਵਿਚ ਆ ਗਈ

ਦੂਰ ਤਕ ਮੇਰੀ ਨਜ਼ਰ ਤੇਰੀ ਪੈੜ ਚੁੰਮਦੀ ਰਹੀ
ਫੇਰ ਤੇਰੀ ਪੈੜ ਰਾਹਾਂ ਦੀ ਮਿੱਟੀ ਖਾ ਗਈ

ਤੁਰਨ ਤੋਂ ਪਹਿਲਾ ਸੀ ਤੇਰੇ ਜੋਬਨ ਤੇ ਬਹਾਰ
ਤੁਰਨ ਪਿੱਛੋਂ ਵੇਖਿਆ ਕਿ ਹਰ ਕਲੀ ਕੁਮਲਾ ਗਈ

ਉਸ ਦਿਨ ਪਿੱਛੋਂ ਅਸਾਂ ਨਾ ਬੋਲਿਆ ਨਾ ਵੇਖਿਆ
ਇਹ ਜ਼ਬਾਂ ਖਾਮੋਸ਼ ਹੋ ਗਈ ਤੇ ਨਜ਼ਰ ਪਥਰਾ ਗਈ

ਇਸ਼ਕ ਨੂੰ ਸੌਗਾਤ ਜਿਹੜੀ ਪੀੜ ਸੈਂ ਤੂੰ ਦੇ ਗਿਉਂ
ਅੰਤ ਉਹੀਉ ਪੀੜ 'ਸ਼ਿਵ' ਨੂੰ ਖਾਂਦੀ ਖਾਂਦੀ ਖਾ ਗਈ

## 39. ਮਹਾਨ ਮਨੁੱਖ

(ਨਲਨੀਬਾਲ ਦੇਵੀ ਦੀ

ਆਸਾਮੀ ਕਵਿਤਾ ਦਾ ਰੂਪਾਂਤਰ)

ਹੇ ਸੱਚ ਦੇ ਅਣਥੱਕ ਰਾਹੀ
ਤੇਰੀਆਂ ਪੈੜਾਂ ਦੇਣ ਗਵਾਹੀ
ਤੂੰ ਜ਼ਿੰਦਗੀ ਦੇ ਲੰਮੇ ਰਾਹ ਦੀ
ਚਿਰ-ਬੁੱਸੀ ਮੁੜ ਧਰਤੀ ਵਾਹੀ
ਤੂੰ ਹੀ ਲਗਨ ਨੂੰ ਮੰਥਨ ਕਰ ਕੇ
ਭਾਈਚਾਰੇ ਦੀ ਉਂਗਲੀ ਫੜ ਕੇ
ਇਸ ਧਰਤੀ ਦੇ ਜਾਇਆਂ ਤਾਈਂ
ਅਗਨ ਸ਼ਬਦ ਦੀ ਕਥਾ ਸੁਣਾਈ
ਮਹਾਂ-ਮੁਕਤੀ ਦੀ ਗੱਲ ਸਮਝਾਈ

ਹੇ ਮਹਾਂ ਮਾਨਵ !
ਉਹ ਤੂਹੀਉਂ ਸੈਂ
ਜਿਸ ਨੇ ਸਭ ਤੋਂ ਪਹਿਲੀ ਵਾਰੀ
ਚੁੱਪ ਸੰਗ ਤਿੜਕੇ
ਮੂਕ ਲਬਾਂ ਦੀ
ਤੇ ਦੁਖਿਆਰੇ ਦੀਨ ਦਿਲਾਂ ਦੀ
ਸਦਾ ਅਬੋਲੇ ਬੋਲਾਂ ਵਾਲੀ
ਗ਼ਮ ਵਿਚ ਡੁੱਬੀ ਵਾਜ ਸੁਣਾਈ
ਤੇ ਉਸ ਚੁੱਪ ਨੂੰ ਜੀਭਾ ਲਾਈ
ਆਜ਼ਾਦੀ ਦੀ ਤੂੰ ਹਰ ਦਿਲ ਵਿਚ
ਅਲਖ ਜਗਾਈ

ਤੂੰ ਮੁਕਤੀ ਦੀ ਬਾਣੀ ਗਾਈ
ਤੇ ਕੁਲ ਦਬੀ ਦਲਿਤ ਲੁਕਾਈ
ਡੂੰਘੀ ਨੀਂਦ ਛੂਣ ਜਗਾਈ
ਤੇ ਉਹ ਤੇਰੇ ਦੁਆਰੇ ਆਈ

ਹੇ ਦਾਨਸ਼ਵਰ !
ਤੂੰ ਇਸ ਮਾਨਵ ਦੇ ਜੀਵਨ ਦੇ

ਅਜਬ ਨਵੇਂ ਕੁਝ ਅਰਥ ਨੇ ਕੱਢੇ
ਤੇਰੇ ਵਿਚੋਂ ਅਹਿੰਸਾ ਦਾ
ਰਸਤਾ ਆਪਣੀ ਮੰਜ਼ਲ ਲੱਭੇ
ਤੇ ਇਹਦੀ ਫ਼ਤਹਿ ਯਕੀਨੀ ਲੱਗੇ

ਹੇ ਯੁੱਗ ਦ੍ਰਿਸ਼ਟਾ !
ਤੂੰ ਹੀ ਜਾਗ ਰਹੇ ਭਾਰਤ ਨੂੰ
ਨਵ ਸਮਿਆਂ ਦੇ ਨਵ ਰਾਹ ਦੱਸੇ
ਹਿੰਦੀ ਰਲਕੇ ਮੌਤ 'ਤੇ ਹੱਸੇ
ਤੇਰੇ ਇਸ ਹਥਿਆਰ ਦੇ ਸਾਹਵੇਂ
ਸਾਰੇ ਜ਼ੁਲਮ ਤਸ਼ੱਦਦ ਨੱਸੇ
ਖਿੜੇ ਰਿਦੇ ਆ ਪਿੜ ਵਿਚ ਨੱਚੇ

ਲੱਖ ਜੀਵਨ ਖ਼ੁਸ਼ਬੋਈਆਂ ਅੱਟੇ
ਲੱਖ ਹਿਰਦੇ ਨਸ਼ਿਆਂ ਵਿਚ ਮੱਤੇ
ਪੈਰ ਕਈ ਸਦੀਆਂ ਦੇ ਪੱਛੇ
ਤੂੰ ਉਨ੍ਹਾਂ 'ਤੇ ਫੇਹੇ ਰੱਖੇ
ਲੱਖ ਅੱਖੀਆਂ ਦੇ ਹੰਝੂ ਰੱਤੇ
ਤੂੰ ਹੀ ਪੂੰਝੇ ਤੂੰ ਹੀ ਝੱਟੇ
ਤੂੰ ਹਰ ਇਕ ਦੇ ਬੰਧਨ ਕੱਟੇ

ਅਨਹਦ ਨਾਦ ਦਿਲਾਂ ਵਿਚ ਗੂੰਜੇ
ਤੇ ਸਦੀਆਂ ਦੇ ਹੰਝੂ ਪੂੰਝੇ
ਗੌਰਵ ਯਾਦ ਆਇਆ ਮੁੜ ਹਿੰਦ ਨੂੰ
ਸੁੱਤੇ ਪਿਤਾ ਪੁਰਖ ਮੁੜ ਊਂਘੇ
ਹੇ ਮਹਾਤਮਾ !
ਸੱਚ ਦੇ ਜੋਗੀ
ਤੇਰੇ ਕੱਜੇ ਬੋਲਾਂ ਵਿਚੋਂ
ਹਿੰਦੀ ਦੀ ਮਹਾਂ ਪਿਤਾ ਪੁਰਖੀ ਦੀ
ਚੇਤਨਤਾ ਤੇ ਗੌਰਵ ਝਾਕੇ
ਬੀਤ ਗਏ ਦੀ ਸ਼ਾਨ ਵਿਆਖੇ

ਹੇ ਇਸ ਯੁੱਗ ਦੇ ਯੁੱਗ ਅਵਤਾਰ
ਤੂੰ ਇਸ ਕੌਮ ਨੂੰ ਕਰਕੇ ਪਿਆਰ
ਦਿੱਤੀ ਹੈ ਹਰ ਰੂਹ ਟੁਣਕਾਰ
ਤੇ ਉਹ ਬਖ਼ਸ਼ੀ ਹੈ ਮਹਿਕਾਰ
ਜਿਸ ਨੂੰ ਮੌਤ ਨਾ ਸਕੇ ਮਾਰ
ਤੇਰੀ ਮਿਹਰ ਮੁਹੱਬਤ ਸਾਈਆਂ
ਹੈ ਹਿੰਦੀਆਂ ਤੇ ਅਪਰਮਪਾਰ
ਆਜ਼ਾਦੀ ਦੇ ਪੂਜਣਹਾਰ !
ਐ ਹਿੰਦੀਆਂ ਦੇ ਦਿਲ ਦਾਤਾਰ
ਹੇ ਇਸ ਦੇਸ਼ ਦੇ ਪਰਾਣ-ਆਧਾਰ
ਸਦਾ ਸਮੇਂ ਨੂੰ ਯਾਦ ਰਹੇਗਾ
ਹਰ ਦਿਲ ਤੇ ਤੇਰਾ ਉਪਕਾਰ
ਤੂੰ ਸਾਡੇ ਦਿਲ ਦਾ ਤਖ਼ਤ ਹੋ ਬੈਠਾ
ਤੇ ਅਸੀਂ ਰਹੇ ਹਾਂ ਮੋਤੀ ਵਾਰ
ਹੇ ਇਸ ਯੁੱਗ ਦੇ ਅਵਤਾਰ
ਨਮਸਕਾਰ ਹੋਏ ਨਮਸਕਾਰ !!

(ਨੋਟ :- ਆਰਤੀ ਰਚਨਾ ਦੀਆਂ ਕਵਿਤਾਵਾਂ ਨੰ: 9,14, 20,24,25,27,29 ਅਤੇ 30; 'ਬਿਰਹਾ ਤੂ ਸੁਲਤਾਨਾ' ਵਿਚ ਵੀ ਸ਼ਾਮਿਲ ਹਨ)

# Loona Shiv Kumar Batalvi

# ਲੂਣਾ ਸ਼ਿਵ ਕੁਮਾਰ ਬਟਾਲਵੀ

## ਪਹਿਲਾ ਅੰਕ

### ਧਨਵੰਤੀ ਤੇ ਉਹਦੇ ਪਹਾੜਾਂ ਦੇ ਨਾਂ

(ਚਾਨਣੀ ਰਾਤ ਦੇ ਅੰਤਿਮ ਪਹਿਰ,
ਨਟੀ ਤੇ ਸੂਤਰਧਾਰ ਚੰਬੇ ਸ਼ਹਿਰ ਦੇ
ਨੇੜੇ ਇਕ ਸੰਘਣੇ ਵਣ ਵਿਚ ਬੈਠੇ
ਪ੍ਰੇਮ ਕਰ ਰਹੇ ਹਨ)

### ਨਟੀ

ਇਹ ਕਵਣ ਸੁ ਦੇਸ ਸੁਹਾਵੜਾ
ਤੇ ਕਵਣ ਸੁ ਇਹ ਦਰਿਆ
ਜੋ ਰਾਤ ਨਮੇਘੀ ਚੰਨ ਦੀ
ਵਿਚ ਦੂਰੋਂ ਡਲ੍ਹਕ ਰਿਹਾ
ਕਈ ਵਿੰਗ-ਵਲੇਵੇਂ ਮਾਰਦਾ
ਕੋਈ ਅੱਗ ਦਾ ਸੱਪ ਜਿਹਾ
ਜੋ ਕੱਢ ਦੁਸਾਂਘੀ ਜੀਭ ਨੂੰ
ਵਾਦੀ ਵਿਚ ਸ਼ੂਕ ਰਿਹਾ

### ਸੂਤਰਧਾਰ

ਇਹ ਦੇਸ ਸੁ ਚੰਬਾ ਸੋਹਣੀਏਂ
ਇਹ ਰਾਵੀ ਸੁ ਦਰਿਆ
ਜੋ ਐਰਾਵਤੀ ਕਹਾਂਵਦੀ

ਵਿਚ ਦੇਵ-ਲੋਕ ਦੇ ਜਾ
ਇਹ ਧੀ ਹੈ ਪਾਂਗੀ ਰਿਸ਼ੀ ਦੀ
ਇਹਦਾ ਚੰਦਰਭਾਗ ਭਰਾ
ਚੰਬਿਆਲੀ ਰਾਣੀ ਦੇ ਬਲੀ
ਇਹਨੂੰ ਮਹਿੰਗੇ ਮੁੱਲ ਲਿਆ
ਤੇ ਤਾਂ ਹੀ ਧੀ ਤੋਂ ਬਦਲ ਕੇ
ਇਹਦਾ ਪੁੱਤਰ ਨਾਮ ਪਿਆ
ਚੰਬਿਆਲੀ ਖ਼ਾਤਰ ਜਾਂਵਦਾ
ਇਹਨੂੰ ਚੰਬਾ ਦੇਸ ਕਿਹਾ

## ਨਟੀ

ਹੈ ਇਤਰਾਂ ਭਿੱਜੀ ਵਗ ਰਹੀ
ਠੰਡੀ ਤੇ ਸੀਤ ਹਵਾ
ਏਥੇ ਰਾਤ ਰਾਣੀ ਦਾ ਜਾਪਦਾ
ਜਿਉਂ ਸਾਹ ਹੈ ਡੁੱਲ੍ਹ ਗਿਆ

## ਸੂਤਰਧਾਰ

ਹਾਂ ਨੀ ਜਿੰਦੇ ਮੇਰੀਏ !
ਤੂੰ ਬਿਲਕੁਲ ਠੀਕ ਕਿਹਾ
ਹੈ ਕੁੰਗ, ਕਥੂਰੀ, ਅਗਰ ਦਾ
ਜਿਉਂ ਵਗੇ ਪਿਆ ਦਰਿਆ
ਇਕ ਮਾਨਸਰੋਵਰ ਇਤਰ ਦਾ
ਵਿਚ ਚੰਨ ਦਾ ਹੰਸ ਜਿਹਾ
ਹੈ ਚੁੱਪ-ਚੁਪੀਤਾ ਤੈਰਦਾ
ਤੇ ਤਾਰੇ ਚੁਗੇ ਪਿਆ

## ਨਟੀ

ਪਰ ਮੈਨੂੰ ਈਕਣ ਜਾਪਦੈ

ਜਿਉਂ ਚਾਨਣ ਦੇ ਦਰਿਆ
ਇਹ ਮਹਿਕ ਜਿਵੇਂ ਇਕ ਕੁੜੀ ਚਿੜੀ
ਜਿਹਦਾ ਸੱਜਣ ਦੂਰ ਗਿਆ
ਅਗਨ-ਵਰੇਸੇ ਵਟਣਾ ਮਲ ਮਲ
ਰਹੀ ਜੋ ਨਗਨ ਨਹਾ
ਪਾਣੀ ਪਾ ਪਾ ਅੱਗ ਬੁਝਾਵੇ
ਅੱਗ ਨਾ ਬੁਝਣ ਆ

**ਸੂਤਰਧਾਰ**

ਵਾਹ !
ਇਹ ਤੂੰ ਖ਼ੂਬ ਕਿਹਾ
ਸੱਚ ਮੁੱਚ ਤਨ ਦੀ ਅੱਗ ਨੂੰ
ਨਾ ਪਾਣੀ ਸਕੇ ਬੁਝਾ
ਹੈ ਸੰਭਵ ਤਨ ਦੀ ਅੱਗ ਥੀਂ
ਖੌਲ ਸਮੁੰਦਰ ਜਾ

**ਨਟੀ**

ਛੇੜ ਸੁਰੰਗੀ ਪੌਣ ਦੀ
ਰਹੀ ਰੁੱਤ ਬਿਰਹੜੇ ਗਾ
ਜਿਉਂ ਕਾਮੀ ਸੱਜਣ ਕਿਸੇ ਦਾ
ਜਦ ਜਾਏ ਵਿਛੋੜਾ ਪਾ
ਇਕ ਡੂੰਘੀ ਸਾਉਲੀ ਸ਼ਾਮ ਨੂੰ
ਕਿਤੇ ਵਿਚ ਉਜਾੜੀਂ ਜਾ
ਜਿਉਂ ਢਿੱਡੀਂ ਮੁੱਕੀਆਂ ਮਾਰਦੀ
ਕੋਈ ਬਿਰਹਣ ਪਏ ਕੁਰਲਾ

**ਸੂਤਰਧਾਰ**

ਇਹ ਕਿਹਾ ਸੁਹਾਵਾ ਦੇਸ ਹੈ

ਤੇ ਕੇਹੀ ਨਸ਼ੀਲੀ ਵਾਅ
ਇਉਂ ਤਰਵਰ ਜਾਪਣ ਝੂਮਦੇ
ਜਿਉਂ ਛੀਂਬਾ ਡੰਗ ਗਿਆ
ਹੈ ਥਾਂ ਥਾਂ ਕੇਸੂ ਮੌਲਿਆ
ਤੇ ਡੁੱਲ੍ਹਿਆ ਲਹੂ ਜਿਹਾ
ਜਿਉਂ ਕਾਲੇ ਰੜੇ ਪਹਾੜ ਦਾ
ਸੀਨਾ ਪਾਟ ਗਿਆ
ਇਉਂ ਜਾਪੇ ਭੌਂ ਦੀਆਂ ਬੁੱਲ੍ਹੀਆਂ
ਵਿਚ ਭਰਿਆ ਨਸ਼ਾ ਜਿਹਾ
ਇਕ ਸੁਆਦ ਸੁਆਦ ਹੋ ਜਿਹਨਾਂ ਨੂੰ
ਹੈ ਅੰਬਰ ਚੁੰਮ ਰਿਹਾ
ਕੋਈ ਜੀਕਣ ਪ੍ਰੇਮੀ ਪ੍ਰੇਮ ਤੋਂ
ਇਕ ਉਮਰਾ ਬਾਝ ਰਿਹਾ
ਉਸ ਅੰਭੇ ਹੋਂਠ ਤਾਂ ਚੁੰਮਣਾਂ
ਪਰ ਭੁੱਖਾ ਫੇਰ ਰਿਹਾ

## ਨਟੀ

ਸੁਣੋ ਸਵਾਮੀ ਕਿਹਾ ਸੁਹਾਵਾ
ਪੰਛੀ ਬੋਲ ਰਿਹਾ
ਜਿਉਂ ਕਿਸੇ ਪ੍ਰੇਮੀ ਆਪਣੇ
ਪ੍ਰੇਮੀ ਦਾ ਨਾਮ ਲਿਆ
ਜਿਉਂ ਬਾਂਸ ਦੀ ਪਾਟੀ ਪੋਰ ਚੋਂ
ਇਕ ਰੁਮਕਾ ਲੰਘ ਗਿਆ
ਜਿਉਂ ਸੇਜ ਸੱਜਣ ਦੀ ਮਾਣਦੀ
ਦਾ ਹਾਸਾ ਨਿਕਲ ਗਿਆ
ਪ੍ਰਥਮ ਪ੍ਰੇਮ ਦੇ ਪ੍ਰਥਮ ਮੇਲ ਦੇ
ਪ੍ਰਥਮ ਹੀ ਸ਼ਬਦ ਜਿਹਾ
ਦਰਦ ਪਰੁੱਚੇ ਕਿਸੇ ਗੀਤ ਦੇ

ਅੰਤਿਮ ਬੋਲ ਜਿਹਾ

## ਸੂਤਰਧਾਰ

ਹੈ ਸੌਲੇ ਜਿਹੇ ਪਹਾੜ 'ਤੇ
ਚੰਨ ਈਕਣ ਸੋਭ ਰਿਹਾ
ਜਿਉਂ ਕੁਲਿਕ ਨਾਗ ਕੋਈ ਮੰਨੀਂ ਥੀਂ
ਨ੍ਹੇਰੇ ਵਿਚ ਖੇਡ ਰਿਹਾ
ਇਹ ਪਰਬਤ ਲੰਮ-ਸਲੰਮੜਾ
ਹੈ ਈਕਣ ਫੈਲ ਗਿਆ
ਜਿਉਂ ਨਾਗਾਂ ਦੀ ਮਾਂ ਸੂਰਸਾ
ਦੀ ਹੋਵੇ ਸਾਲ-ਗਿਰ੍ਹਾ
ਕਈ ਬਾਸ਼ਕ, ਉਰਗ ਤੇ ਛੀਂਬੜੇ
ਕਈ ਅਹੀ, ਖੜੱਪੇ ਆ
ਕਈ ਕੱਲਰੀ, ਉੱਡਣੇ, ਪਦਮ ਤੇ
ਸੰਗਚੂੜੇ ਧੌਣ ਉਠਾ
ਪਏ ਚਾਨਣ ਦਾ ਦੁੱਧ ਪੀਂਵਦੇ
ਤੇ ਰਹੇ ਨੇ ਜਸ਼ਨ ਮਨਾ
ਔਹ ਵੇਖ ਨੀ ਜਿੰਦੇ ! ਘਾਟੀਆਂ
ਵਿਚ ਬੱਦਲ ਉੱਡ ਰਿਹਾ
ਜਿਉਂ ਸੱਪ ਕਿਸੇ ਨੂੰ ਡੰਗ ਕੇ
ਗ਼ੁੱਸੇ ਵਿਚ ਉਲਟ ਗਿਆ
ਸੁਪਨ-ਲੋਕ ਦੇ ਉੱਡਦੇ ਹੋਏ
ਦੂਧ ਮਹਿਲ ਜਹਿਆ
ਜਿਹਦੀ ਮਮਟੀ ਬੈਠਾ ਚੰਨ ਦਾ
ਕੋਈ ਪੰਛੀ ਬੋਲ ਰਿਹਾ
ਵਿਚ ਫੁੱਲ-ਪੱਤੀਆਂ ਦੀ ਸੇਜ 'ਤੇ
ਇਕ ਨੰਗਾ ਅਗਨ ਜਿਹਾ
ਇਕ ਬੁੱਤ ਗੁਲਾਬੀ ਨਾਰ ਦਾ
ਕੋਈ ਕਾਮੀ ਵੇਖ ਰਿਹਾ

ਤੇ ਭੋਗਣ ਪਹਿਲੇ ਓਸ ਦਾ
ਜਿਉਂ ਸੁਪਨਾ ਟੁੱਟ ਗਿਆ

**ਨਟੀ**

ਮੈਂ ਵੇਖ ਕੇ ਉੱਚੀਆਂ ਟੀਸੀਆਂ
ਹਾਂ ਰਹੀ ਤਸਵੀਰ ਬਣਾ
ਜਿਉਂ ਵਣ-ਦੇਵੀ ਅਰਨੈਣੀ
ਬੱਦਲਾਂ ਦੀ ਸੇਜ ਵਿਛਾ
ਵਣ-ਪੁੱਤਰ ਤਾਈਂ ਜੀਕਣਾਂ
ਰਹੀ ਹੋਵੇ ਦੁੱਧ ਚੁੰਘਾ
ਦੁੱਧ ਭਰੀਆਂ ਸੌਲੀਆਂ ਛਾਤੀਆਂ
ਤੇ ਕੋਸੀ ਨੀਝ ਲੱਗਾ
ਜਿਉਂ ਦੁੱਧ ਪਿਆਉਂਦੀ ਬਾਲ ਨੂੰ
ਹਰ ਮਾਂ ਜਾਵੇ ਨਸ਼ਿਆ

**ਸੂਤਰਧਾਰ**

ਇਹ ਰੁੱਖ ਜੋ ਅਮਲਤਾਸ ਦੇ
ਪੀਲੀ ਮਾਰਨ ਭਾ
ਇਉਂ ਜਾਪਨ ਗਗਨ ਕੁਠਾਲੀਏ
ਜਿਉਂ ਸੋਨਾ ਪਿਘਲ ਰਿਹਾ
ਜਾਂ ਧਰਤ-ਕੁੜੀ ਦੇ ਕੰਨ ਦਾ
ਇਕ ਬੁੰਦਾ ਡਿੱਗ ਪਿਆ
ਵਾਹ ਨੀ ਧਰਤ ਸੁਹਾਵੀਏ
ਤੈਨੂੰ ਚੜ੍ਹਿਆ ਰੂਪ ਕਿਹਾ

**ਨਟੀ**

ਇਉਂ ਜਾਪੇ ਇਸ ਦੇ ਬਾਬਲੇ
ਇਹਦੇ ਦਿੱਤੇ ਕਾਜ ਰਚਾ

ਤੇ ਮੱਤੀ ਮੁਸ਼ਕ ਅੰਬੀਰ ਹਵਾ
ਇਹਦੇ ਦਿੱਤੇ ਗੌਣ ਬਿਠਾ
ਨਦੀਆਂ ਆਈਆਂ ਗੌਣ ਨੂੰ
ਪਰਬਤ ਰੇੜਾ ਲਾ
ਚਾਨਣੀਆਂ ਜਿਉਂ ਤਲੀ 'ਤੇ
ਹਨ ਰਹੀਆਂ ਮਹਿੰਦੀ ਲਾ
ਸਿਰ 'ਤੇ ਚੁੰਨੀ ਅੰਬਰੀ
ਚੰਨ ਕਲੀਰਾ ਪਾ

## ਸੂਤਰਧਾਰ

ਪਰ ਹਾਏ ਨੀ ਧਰਤ ਸੁਹਾਵੀਏ
ਤੂੰ ਲਏ ਕੀਹ ਲੇਖ ਲਿਖਾ
ਤੇਰਾ ਹਰ ਦਿਨ ਹੀ ਮਰ ਜਾਂਵਦਾ
ਲੈ ਕਿਰਨਾਂ ਦਾ ਫਾਹ
ਤੇਰੀ ਹਰ ਰੁੱਤ ਹੈ ਛਿਣ-ਭੰਗਰੀ
ਜੋ ਜੰਮੇ ਸੋ ਮਰ ਜਾ
ਏਥੇ ਛਿਣ ਤੋਂ ਛਿਣ ਨਾ ਫੜੀਦਾ
ਨਾ ਸਾਹ ਕੋਲੋਂ ਹੀ ਸਾਹ
ਜੋ ਸਾਹ ਹੈ ਬੁੱਤੋਂ ਟੁੱਟਦਾ
ਉਹਦੀ ਕੋਟ ਜਨਮ ਨਾ ਥਾਹ
ਜਿਉਂ ਗਗਨੀਂ ਉੱਡਦੇ ਪੰਛੀਆਂ
ਦੀ ਪੈੜ ਫੜੀ ਨਾ ਜਾ
ਤੇਰਾ ਹਰ ਫੁੱਲ ਹੀ ਮਰ ਜਾਂਵਦਾ
ਮਹਿਕਾਂ ਦੀ ਜੂਨ ਹੰਢਾ
ਤੇਰਾ ਹਰ ਦਿਹੁੰ ਸੂਤਕ-ਰੁੱਤ ਦੀ
ਪੀੜ 'ਚ ਲੈਂਦਾ ਸਾਹ
ਤੇਰਾ ਹਰ ਸਾਹ ਪਹਿਲਾਂ ਜੰਮਣੋਂ
ਲੈਂਦਾ ਅਉਧ ਹੰਢਾ

### ਨਟੀ

ਸੁਣੋ ਤਾਂ ਮੇਰੇ ਰਾਮ ਜੀਉ
ਲੇਖਾਂ ਨੂੰ ਦੋਸ਼ ਕਿਹਾ
ਹੈ ਚੰਗਾ ਜੇ ਨਾ ਫੜੀਦਾ
ਏਥੇ ਸਾਹ ਕੋਲੋਂ ਜੇ ਸਾਹ
ਕੀਹ ਬੁਰਾ ਜੇ ਮੰਜ਼ਿਲ ਪਹਿਲੜੇ
ਤੇ ਪਿੱਛੋਂ ਲੱਭੇ ਰਾਹ
ਜਾਂ ਤੀਰ ਲੱਗਣ ਤੋਂ ਪਹਿਲੜੇ
ਜੇ ਛਾਤੀ ਲੱਗੇ ਘਾ
ਵਿਚ ਅੱਧਵਾਟੇ ਹੀ ਖੜਨ ਦਾ
ਆਵੇ ਬੜਾ ਮਜ਼ਾ
ਕੁਝ ਪਿਛੇ ਮੁੜਨ ਦੀ ਲਾਲਸਾ
ਕੁਝ ਅੱਗੇ ਵਧਣ ਦਾ ਚਾ
ਪਰ ਜੋ ਵੀ ਪੂਰਨ ਥੀਵਿਆ
ਉਹਦਾ ਜੀਣਾ ਜੱਗ ਕਿਹਾ ?
ਹੈ ਸ਼ੁਕਰ ਸਮਾਂ ਨਾ ਧਰਤ 'ਤੇ
ਇਕੋ ਥਾਉਂ ਖੜ੍ਹਾ

### ਸੂਤਰਧਾਰ

ਇਹ ਤਾਂ ਮੈਂ ਵੀ ਸਮਝਦਾ
ਪਰ ਹੁੰਦੈ ਦੁੱਖ ਬੜਾ
ਜਦ ਕੱਲੇ ਬਹਿ ਕੇ ਸੋਚੀਏ
ਇਹ ਫੁੱਲ ਜਾਣੇ ਕੁਮਲਾ
ਇਹ ਵਾਦੀ ਦੇ ਵਿਚ ਸ਼ੂਕਦਾ
ਸੁੱਕ ਜਾਣਾ ਦਰਿਆ
ਇਹਨੇ ਭਲਕੇ ਰੁਖ਼ ਬਦਲਣਾ
ਜੋ ਵਗਦੀ ਸੀਤ ਹਵਾ
ਹਨ ਰੁੱਤਾਂ ਪੱਤਰ ਛੰਡਣੇ

ਲੈ ਜਾਣੇ ਪੌਣ ਉੱਡਾ
ਲੈ ਜਾਣੇ ਰੁੱਖ ਵਢਾਏ ਕੇ
ਤਰਖਾਣਾਂ ਮੋਛੇ ਪਾ
ਤਰਖਾਣਾਂ ਮੋਛੇ ਪਾਏ ਕੇ
ਲੈਣੇ ਪਲੰਘ ਬਣਾ
ਪਲੰਘੇ ਸੇਜਾਂ ਮਾਣਦੇ
ਮਰਨੇ ਸੇਜ ਵਿਛਾ

## ਨਟੀ

ਮਰਨਾ ਜੀਣਾ ਕਰਮ ਹੈ
ਇਸ ਦਾ ਖੇਦ ਕਿਹਾ
ਹੈ ਪਰਿਵਰਤਨ ਹੀ ਆਤਮਾ
ਜਿਹਨੂੰ ਜਾਂਦਾ ਅਮਰ ਕਿਹਾ
ਇਸ ਦੇ ਬਾਝੋਂ ਸਹਿਜ ਸੀ
ਬੁੱਸ ਜਾਂਦੀ ਇਹ ਵਾਅ
ਬੁੱਸ ਜਾਂਦੇ ਚੰਨ ਸੂਰਜੇ
ਬੁੱਸ ਜਾਂਦੇ ਦਰਿਆ
ਬੁੱਤ ਨੂੰ ਬੁੱਤ ਗਲ ਮਿਲਣ ਦਾ
ਰਹਿੰਦਾ ਰਤਾ ਨਾ ਚਾਅ
ਬਾਗ਼ੀਂ ਫੁੱਲ ਨਾ ਮੌਲਦੇ
ਢਕੀਂ ਸਾਵੇ ਘਾ
ਇਸ ਅਮਰ ਮਨੁੱਖ ਦੀ ਭਟਕਣਾ
ਵਿਚ ਡਾਢਾ ਤੇਜ਼ ਨਸ਼ਾ
ਇਸ ਭਟਕਣ ਦਾ ਨਾਂ ਜ਼ਿੰਦਗੀ
ਤੇ ਇਸ ਦਾ ਨਾਮ ਕਜ਼ਾ
ਇਹ ਭਟਕਣ ਦਾ ਹੀ ਰੂਪ ਹੈ
ਜੋ ਖੇਤ ਰਹੇ ਲਹਿਰਾ
ਇਸ ਭਟਕਣ ਦੀ ਹੀ ਕੁੱਖ 'ਚੋਂ

ਹੈ ਧਰਤੀ ਜਨਮ ਲਿਆ

**ਸੂਤਰਧਾਰ**

ਉਫ਼ ! ਕੇਹੀ ਇਹ ਭਟਕਣਾ
ਕੁਝ ਸੁਪਨੇ ਮੋਢਾ ਚਾ
ਜਨਮ-ਦਿਵਸ ਦੀ ਨਗਨ-ਘੜੀ ਤੋਂ
ਥਣ ਨੂੰ ਮੂੰਹ ਵਿਚ ਪਾ
ਹਿਰਨਾਂ ਸਿੰਗੀਂ ਬੈਠ ਕੇ
ਦੇਣੀ ਉਮਰ ਵੰਜਾ

**ਨਟੀ**

ਇਹ ਭਟਕਣ ਸਦਾ ਮਨੁੱਖ ਨੂੰ
ਅੱਗੇ ਰਹੀ ਚਲਾ
ਇਸ ਭਟਕਣ ਅੱਗੇ ਦੇਵਤੇ
ਵੀ ਜਾਂਦੇ ਸੀਸ ਨਿਵਾ

**ਸੂਤਰਧਾਰ**

ਹੈ ਸੰਖ ਨੇ ਵੱਜੇ ਮੰਦਰੀਂ
ਤੇ ਖੂਹੀਂ ਡੋਲ ਪਿਆ
ਹੁਣ ਸੱਥੀਂ ਚਿੜੀਆਂ ਚੂਕੀਆਂ
ਤੇ ਜੰਗਲ਼ ਬੋਲ ਪਿਆ
ਹੈ ਹੋਇਆ ਸਰਘੀ ਵੇਲੜਾ
ਤੇ ਚੰਨ ਵੀ ਬੁਝ ਗਿਆ
ਹੈ ਸੂਰਜ ਦਾ ਰਥ ਹਿੱਕਦਾ
ਸਿਰ ਭੀ ਆਏ ਪਿਆ
ਆਓ ਮੁੜੀਏ ਦੇਵ ਲੋਕ ਨੂੰ
ਗਈ ਸਾਰੀ ਰਾਤ ਵਿਹਾ

**ਨਟੀ**

ਕੀ ਹੋਇਆ ਸੱਜਣ ਮੈਂਡੜੇ
ਜੇ ਗਈ ਹੈ ਰਾਤ ਵਿਹਾ
ਕੀ ਹੋਇਆ ਮੇਰੇ ਸ਼ਾਮ ਜੀਉ
ਜੇ ਖੂਹੀਂ ਡੋਲ ਪਿਆ
ਜੀ ਚਾਹੁੰਦੈ ਇਸੇ ਧਰਤ ਤੇ
ਮੈਂ ਦੇਵਾਂ ਉਮਰ ਵੰਜਾ

**ਸੂਤਰਧਾਰ**

ਇਹ ਕੌਣ ਨੇ ਟੂਣੇ ਹਾਰੀਆਂ
ਜਿਹਨਾਂ ਕੀਲੀ ਕੁੱਲ ਫ਼ਜ਼ਾ
ਜਿਉਂ ਗੁੰਬਦ ਵਿਚ ਆਵਾਜ਼ ਦੀ
ਟੁਰਦੀ ਰਹੇ ਸਦਾ
ਜਿਉਂ ਮਧੂ-ਮੁੱਖੀਆਂ ਦਾ
ਮਧੂ-ਵਣਾਂ ਵਿਚ ਟੋਲਾ ਉੱਡ ਰਿਹਾ
ਜਿਉਂ ਚੀਰ ਕੇ ਜੰਗਲ਼ ਬਾਂਸ ਦੇ
ਲੰਘੇ ਤੇਜ਼ ਹਵਾ
ਜਿਉਂ ਥਲ 'ਚੋਂ ਲੰਘੇ ਕਾਫ਼ਲਾ
ਜਦ ਅੱਧੀ ਰਾਤ ਵਿਹਾ
ਹੈ ਸਾਰੀ ਵਾਦੀ ਗੂੰਜ ਪਈ
ਇਹ ਕੌਣ ਨੇ ਰਹੀਆਂ ਗਾ ?

**(ਗੀਤ ਦੀ ਆਵਾਜ਼ ਉਭਰਦੀ ਹੈ)**

ਅੱਧੀ ਰਾਤ ਦੇਸ ਚੰਬੇ ਦੇ
ਚੰਬਾ ਖਿੜਿਆ ਹੋ
ਚੰਬਾ ਖਿੜਿਆ ਮਾਲਣੇ
ਉਹਦੀ ਮਹਿਲੀਂ ਗਈ ਖ਼ੁਸ਼ਬੋ
ਮਹਿਲੀਂ ਰਾਣੀ ਜਾਗਦੀ

ਉਹਦੇ ਨੈਣੀਂ ਨੀਂਦ ਨਾ ਕੋ
ਰਾਜੇ ਤਾਈਂ ਆਖਦੀ
ਮੈਂ ਚੰਬਾ ਲੈਣਾ ਸੋ
ਜੋ ਕਾਲੇ ਵਣ ਮੌਲਿਆ
ਜਿਹਦੀ ਹੌਕੇ ਜਹੀ ਖ਼ੁਸ਼ਬੋ
ਧਰਮੀ ਰਾਜਾ ਆਖਦਾ
ਬਾਹਾਂ ਵਿਚ ਪਰੋ
ਨਾ ਰੋ ਜਿੰਦੇ ਮੇਰੀਏ
ਲੱਗ ਲੈਣ ਦੇ ਲੋਅ
ਚੰਬੇ ਖ਼ਾਤਰ ਸੋਹਣੀਏ
ਜਾਸਾਂ ਕਾਲੇ ਕੋਹ
ਰਾਣੀ ਚੰਬੇ ਸਹਿਕਦੀ
ਮਰੀ ਵਿਚਾਰੀ ਹੋ
ਜੇਕਰ ਰਾਜਾ ਦੱਬਦਾ
ਮੈਲੀ ਜਾਂਦੀ ਹੋ
ਜੇਕਰ ਰਾਜਾ ਸਾੜਦਾ
ਕਾਲੀ ਜਾਂਦੀ ਹੋ
ਅੱਧੀ ਰਾਤੀਂ ਦੇਸ ਚੰਬੇ ਦੇ
ਚੰਬਾ ਖਿੜਿਆ ਹੋ

## ਸੂਤਰਧਾਰ

ਵੇਖ ਨਟੇ !
ਕਿੰਜ ਵਾਦੀ ਦੇ ਵਿਚ
ਸਵਰ ਹੈ ਗੂੰਜ ਰਿਹਾ
ਸਰਸਵਤੀ ਦੇ ਸਵਰ-ਮੰਡਲ ਨੂੰ
ਜਿਉਂ ਕੋਈ ਛੇੜ ਗਿਆ
ਕੱਤਕ ਮਾਹ ਵਿਚ ਕੂੰਜਾਂ ਦਾ
ਜਿਉਂ ਕੰਨੀਂ ਬੋਲ ਪਿਆ
ਚੇਤਰ ਦੇ ਵਿਚ ਜਿਉਂ ਕਰ ਬਾਗ਼ੀਂ

ਵਗੇ ਪੁਰੇ ਦੀ 'ਵਾ
ਸਾਉਣ ਮਹੀਨੇ ਜਿਉਂ ਕੋਇਲਾਂ ਦੀ
ਦੂਰੋਂ ਆਏ ਸਦਾ
ਨਿੱਕੀ ਕਣੀ ਦਾ ਕਹਿੰਦੇ ਛੰਨੇ
ਮੀਂਹ ਜਿਉਂ ਵਰ੍ਹੇ ਪਿਆ
ਜਿਉਂ ਪਰਬਤ ਵਿਚ ਪਾਰਵਤੀ ਦਾ
ਬਿਛੂਆ ਛਣਕ ਰਿਹਾ
ਜਾਂ ਜਿਉਂ ਹੋਵੇ ਗੂੰਜਦਾ
ਸ਼ਿਵ ਦਾ ਨਾਦ-ਮਹਾਂ

## ਨਟੀ

ਜਿਉਂ ਸਾਗਰ ਦੀ ਛਾਤੀ 'ਤੇ
ਕੋਈ ਰਿਹਾ ਮਛੇਰਾ ਗਾ
ਜਾਂ ਬਿਰਹਣ ਦੇ ਵਿਚ ਕਾਲਜੇ
ਸ਼ਬਦ ਕੋਈ ਧੁਖੇ ਪਿਆ
ਜੋ ਉਹਦੇ ਝੂਠੇ ਪ੍ਰੇਮੀ ਉਸ ਦੇ
ਕੰਨੀਂ ਕਦੇ ਕਿਹਾ

## ਸੂਤਰਧਾਰ

ਇਹ ਆਨੰਦ ਕਿਹਾ ?
ਕਿੰਜ ਸ਼ਬਦ ਦੀ ਮਹਿਕ ਫੜਾਂ
ਮੈਥੋਂ ਮਹਿਕ ਫੜੀ ਨਾ ਜਾ
ਜਿਉਂ ਕੋਈ ਭੌਰਾ ਗੁਣ ਗੁਣ ਕਰਦਾ
ਕੰਵਲ ਸਰੋਵਰ ਜਾ
ਮਹਿਕ ਦੇ ਕੱਜਣ ਲਿਪਟੇ ਹੋਏ
ਨੀਲੇ ਸੁਪਨ ਜਿਹਾ
ਜਿਉਂ ਕਿਸੇ ਵਿਧਵਾ ਹੌਕਾ ਭਰਿਆ
ਸੁੰਨੀ ਸੇਜ ਵਿਛਾ

**ਨਟੀ**

ਇਹ ਤਾਂ ਹਨ ਚੰਬਿਆਲਣਾਂ
ਜੋ ਰਹੀਆਂ ਰਲ ਮਿਲ ਗਾ
ਸ਼ਹਿਦ-ਪਰੁੱਚੇ ਕੰਠ 'ਚੋਂ
ਲੰਮੀ ਹੇਕ ਲੱਗਾ
ਜਿਉਂ ਮਾਂ ਕੋਈ ਗਾਵੇ ਬਿਰਹੜਾ
ਚਰਖ਼ੇ ਤੰਦ ਵਲ਼ਾ
ਜਿਹਦਾ ਪੁੱਤਰ ਸੱਤ ਸਮੁੰਦਰੀਂ
ਨਾ ਮੁੜਿਆ ਲਾਮ ਗਿਆ

**ਸੂਤਰਧਾਰ**

ਇਹ ਤਾਂ ਸਭੋ ਰਾਣੀਏਂ
ਹਨ ਰਹੀਆਂ ਇੱਤ ਵੱਲ ਆ
ਹੱਥ ਫੁੱਲਾਂ ਦੀਆਂ ਡਾਲੀਆਂ
ਸਿਰ 'ਤੇ ਗੜਵੇ ਚਾ
ਆ ਗਗਨਾਂ ਨੂੰ ਉੱਡੀਏ
ਜਾਂ ਛੱਡ ਦਈਏ ਰਾਹ
ਬਣੀਏ ਵਾਸੀ ਧਰਤ ਦੇ
ਜਾਂ ਲਈਏ ਰੂਪ ਵਟਾ

**ਨਟੀ**

ਹਾਂ ਹਾਂ ਪ੍ਰਭ ਜੀ ਠੀਕ ਕਿਹਾ
ਆਓ ਲਈਏ ਰੂਪ ਵਟਾ
ਤੇ ਕਰੀਏ ਚਾਰ ਗਲੋੜੀਆਂ
ਨਾਲ ਇਨ੍ਹਾਂ ਦੇ ਜਾ
(ਸੂਤਰਧਾਰ ਤੇ ਨਟੀ ਰੂਪ ਵਟਾ ਲੈਂਦੇ ਹਨ ।
ਚੰਬਿਆਲਣਾਂ ਉੱਚੀ ਉੱਚੀ ਗਾਉਂਦੀਆਂ ਪ੍ਰਵੇਸ਼
ਕਰਦੀਆਂ ਹਨ ।ਨਟੀ ਉਨ੍ਹਾਂ ਚੋਂ ਇਕ ਨਾਲ

ਗੱਲਾਂ ਕਰਦੀ ਹੈ।)

**ਨਟੀ**

ਚੰਬੇ ਦੀਏ ਚੰਬੇਲੀਏ
ਤੇਰੀ ਜੀਵੇ ਮਹਿਕ ਸਦਾ
ਇਹ ਜੋਬਨ ਦਾ ਹੜ੍ਹ ਠਿਲ੍ਹਿਆ
ਕਿਸ ਪੱਤਣ ਨੂੰ ਜਾ
ਹੰਸ, ਹਮੇਲਾਂ, ਬੁਗ੍ਰਤੀਆਂ
ਗੱਲ ਵਿਚ ਕੰਠੇ ਪਾ
ਛਾਪਾਂ, ਛੱਲੇ, ਆਰਸੀਆਂ
ਗੋਰੇ ਹੱਥ ਅੜਾ
ਚੀਚੀ ਵਿਚ ਕਲੀਚੜੀ
ਪੈਰੀਂ ਸਗਲੇ ਪਾ
ਕੋਹ ਕੋਹ ਵਾਲ ਗੁੰਦਾਏ ਕੇ
ਫੁੱਲ ਤੇ ਚੌਂਕ ਸਜਾ
ਕੰਨੀਂ ਝੁਮਕੇ ਝੂਲਦੇ
ਲੌਂਗ ਤੀਲੀਆਂ ਪਾ
ਸਿਰ ਸੋਭਣ ਫੁਲਕਾਰੀਆਂ
ਅਤਲਸ, ਪੱਟ ਹੰਢਾ
ਕਿੱਤ ਵੱਲ ਚੱਲੀਆਂ ਕੂੰਜੜੀਆਂ
ਹਾਰ ਸ਼ਿੰਗਾਰ ਲੱਗਾ
ਇਹ ਬੌਂਦਲ ਗਈਆਂ ਡਾਚੀਆਂ
ਕਿੱਤ ਵੱਲ ਰਹੀਆਂ ਧਾ ?

**ਚੰਬਿਆਲਣ**

ਸੁਣ ਭੈਣੇ ਪਰਦੇਸਣੇ
ਅਸੀਂ ਆਈਆਂ ਨਦੀਏ ਜਾ
ਇਕ ਯੋਧੇ ਦੇ ਨਾਉਂ 'ਤੇ
ਲੱਖ ਦੀਵੇ ਪ੍ਰਵਾਹ

ਅੱਜ ਜਨਮ ਦਿਹਾੜਾ ਓਸ ਦਾ
ਅੱਜ ਦਿਲੇ ਥੀਂ ਚਾਅ
ਅਸੀਂ ਰਾਜੇ ਵਰਮਨ ਵੀਰ ਦੇ
ਰਹੀਆਂ ਸ਼ਗਨ ਮਨਾ
ਸਿਰ 'ਤੇ ਗੜਵੇ ਨੀਰ ਦੇ
ਤਾਜ਼ੇ ਫੁੱਲ ਤੁੜਾ
ਅਸੀਂ ਮਹਿਲੀਂ ਰਾਣੀ ਕੁੰਤ ਦੇ
ਚੱਲੀਆਂ ਰੂਪ ਸਜਾ
ਜਿਥੇ ਰਾਜਾ ਨ੍ਹਾਵਸੀ
ਵਟਨੇ ਲੱਖ ਲੱਗਾ
ਇਤਰ, ਫੁਲੇਲਾਂ, ਕੇਵੜੇ
ਗੰਗਾ-ਜਲੀ ਰਲਾ
ਇਸ ਤੋਂ ਪਿੱਛੋਂ ਹੋਵਸੀ
ਡਾਢਾ ਯੱਗ ਮਹਾ
ਸਾਰੇ ਚੰਬੇ ਦੇਸ਼ 'ਚੋਂ
ਕਾਲੇ ਮੁਰਗ ਮੰਗਾ
ਇਕ ਸੌ ਇੱਕੀ ਭੇਡ ਥੀਂ
ਕੀਤਾ ਜਾਊ ਜਿਬ੍ਹਾ
ਰਾਜਾ ਕੋਟ ਸਿਆਲ ਦਾ
ਆਇਆ ਪੈਂਡੇ ਗਾਹ
ਜੋ ਸਾਡੇ ਮਹਾਰਾਜ ਦਾ
ਬਣਿਆ ਧਰਮ ਭਰਾ
ਜੋ ਸਲਵਾਨ ਕਹਾਂਵਦਾ
ਕਰਸੀ ਰਸਮ ਅਦਾ
ਵੱਢੂ ਭੇਡਾਂ ਸਾਰੀਆਂ
ਲੋਹਾ ਸਾਣੇ ਲਾ
ਵਗੂ ਸੂਹਾ ਸ਼ੂਕਦਾ
ਲਹੂਆਂ ਦਾ ਦਰਿਆ
ਚੰਬੇ ਦੀ ਇਸ ਧਰਤ 'ਤੇ
ਦੇਸੀ ਰੰਗ ਚੜ੍ਹਾ

ਮੱਥੇ ਟਿੱਕੇ ਲਾਉਣ ਦੀ
ਹੋਸੀ ਰਸਮ ਅਦਾ
ਨੌਬਤ, ਕੈਲਾਂ, ਡੱਫਲਾਂ
ਦੇਸਣ ਸ਼ੋਰ ਮਚਾ
ਆਸਣ ਭੰਡ, ਮਰਾਸੀਏ
ਭੱਟ ਸੁਰੰਗੀ ਚਾ
ਹੋਸਣ ਧਾਮਾਂ ਭਾਰੀਆਂ
ਦੇਗਾਂ ਚੁਲ੍ਹੇ ਚੜ੍ਹਾ
ਅੰਤ ਵਿਚ ਮੁਟਿਆਰ ਇਕ
ਚੁਣਸੀ ਰਾਜਾ ਆ
ਸਾਰੇ ਚੰਬੇ ਦੇਸ 'ਚੋਂ
ਜਿਸ ਦਾ ਹੁਸਨ ਅਥਾਹ
ਉਹ ਸੋਹਣੀ ਮੁਟਿਆਰ ਫਿਰ
ਗੋਰੇ ਹੱਥ ਉੱਠਾ
ਕਰਸੀ ਰਾਜੇ ਵਾਸਤੇ,
ਦੇਵੀ ਕੋਲ ਦੁਆ
ਦੇਵੀ ਵਰਮਨ ਵੀਰ ਤੇ
ਰਹਿਮਤ ਇਹ ਫ਼ਰਮਾ
ਸਾਰੇ ਚੰਬੇ ਦੇਸ ਦੀ
ਇਸ ਨੂੰ ਉਮਰ ਲੱਗਾ
ਫਿਰ ਰਾਜਾ ਉਸ ਕੁੜੀ ਦਾ
ਧਰਮੀ ਬਾਪ ਬੁਲਾ
ਇਕ ਖੂਹਾ, ਦੋ ਬੌਲੀਆਂ
ਦੇਸੀ ਨਾਮ ਲੁਆ
ਆਇਆ ਚੰਬੇ ਸ਼ਹਿਰ ਥੀਂ
ਕੁਲ ਮੁਲਖੱਈਆ ਧਾ
ਆਓ ਰਾਹੀਉ ਲੈ ਚੱਲੀਏ
ਜੇ ਦੇਖਣ ਦਾ ਚਾ

## ਨਟੀ

ਨਾ ਨੀ ਭੈਣਾਂ ਮੇਰੀਏ
ਅਸਾਂ ਜਾਣਾ ਦੂਰ ਬੜਾ
ਅਜੇ ਪੈਂਡਾ ਵਾਂਗ ਸਰਾਲ ਦੇ
ਕਿਨਾ ਹੋਰ ਪਿਆ
( ਚੰਬਿਆਲਣਾਂ ਹੱਸਦੀਆਂ ਹੱਸਦੀਆਂ ਚਲੀਆਂ ਜਾਂਦੀਆਂ ਹਨ ।)

## ਸੂਤਰਧਾਰ

ਹੁਣੇ ਸੀ ਵਗਦੀ ਪੌਣ ਦੇ
ਸੰਦਲੀ ਸੰਦਲੀ ਸਾਹ
ਹੁਣੇ ਸੀ ਮਹਿਕਾਂ ਖੇਡਦੀਆਂ
ਗਲ ਚਾਨਣ ਦੇ ਧਾ
ਹੁਣੇ ਸੀ ਰਿਸ਼ਮਾਂ ਸੁੱਤੀਆਂ
ਸਰਵਰ ਸੇਜ ਵਿਛਾ
ਹੁਣੇ ਤਾਂ ਧਰਤ ਸਵਰਗ ਸੀ
ਹੁਣੇ ਤਾਂ ਨਰਕ ਭਇਆ
ਵੈਤਰਨੀ ਵਿਚ ਬਦਲ ਗਿਆ
ਸੂਕ ਰਿਹਾ ਦਰਿਆ
ਇਹ ਕੀ ਹਨ ਚੰਬਿਆਲਣਾਂ
ਗਈਆਂ ਗੱਲ ਸੁਣਾ
ਕਦ ਲਹੂਆਂ ਨੂੰ ਡੋਲ੍ਹ ਕੇ
ਮਰਦੇ ਪਾਪ ਭਲਾ ?

## ਨਟੀ

ਇਹ ਮਾਨਵ ਦੇ ਕੋਝ ਦਾ
ਕੋਝਾ ਇਕ ਪੜਾਅ
ਜਾਨ ਪਰਾਈ ਕੋਹੇ ਕਦ
ਵਧਦੀ ਉਮਰ ਭਲਾ

ਪ੍ਰਾਣ ਪਰਾਏ ਖੋਹੇ ਕਦ
ਮਿਲਦਾ ਰੱਬ ਭਲਾ ?

## ਸੂਤਰਧਾਰ

ਕਿਰਿਆ ਕੇਹੀ ਅਵੱਲੜੀ
ਕੁੱਝ ਵੀ ਸਮਝ ਨਾ ਆ
ਜੋ ਵੀ ਧਰਤੀ ਜੰਮਦੀ
ਆਪੇ ਜਾਂਦੀ ਖਾ
ਜਿਉਂ ਮੱਕੜੇ ਸੰਗ ਮੱਕੜੀ
ਪਹਿਲੇ ਭੋਗ ਰਚਾ
ਗਰਭਵਤੀ ਮੁੜ ਹੋਏ ਕੇ
ਜਾਂਦੀ ਉਸ ਨੂੰ ਖਾ

## ਨਟੀ

ਧਰਤੀ ਦੀ ਗੱਲ ਸੋਚ ਕੇ
ਮਨ ਨਾ ਕਰ ਬੁਰਾ
ਇਹ ਜਣਨੀ ਹੈ ਪਾਪ ਦੀ
ਇਹ ਪਾਪਾਂ ਦੀ ਜਾਹ
ਪਾਪ ਤਾਂ ਇਸ ਦਾ ਕਰਮ ਹੈ
ਇਸ ਦਾ ਪਾਪ ਸੁਭਾਅ
ਜੇ ਇਹ ਪਾਪ ਕਮਾਏ ਨਾ
ਤਾਂ ਅੱਜੇ ਮਰ ਜਾ
ਆਓ ਮੁੜੀਏ ਪਰਲੋਕ ਨੂੰ
ਮਹਿਕਾਂ ਦੇ ਪਰ ਲਾ
ਹੁਣ ਤਾਂ ਧੁੱਪਾਂ ਉੱਗੀਆਂ
ਗਿਆ ਸੂਰਜ ਸਿਰ 'ਤੇ ਆ
ਘੁਲ ਜਾਈਏ ਵਿਚ ਮਹਿਕ ਦੇ
ਘੁਲ ਜਾਈਏ ਵਿਚ ਵਾਅ

( ਸੂਤਰਧਾਰ ਤੇ ਨਟੀ ਅਲੋਪ ਹੋ ਜਾਂਦੇ ਹਨ ।)

# ਦੂਜਾ ਅੰਕ

## ਪਰਮ, ਪਾਰਵਤੀ ਤੇ ਪੁਸ਼ਪਾ ਦੇ ਨਾਂ

(ਰਾਜੇ ਵਰਮਨ ਦੇ ਜਨਮ ਦਿਵਸ ਦਾ ਉਤਸਵ ਸਮਾਪਤ ਹੋਣ ਉਪਰੰਤ ਉਸ ਤੋਂ ਅਗਲੇ ਦਿਨ ਰਾਜਾ ਸਲਵਾਨ ਤੇ ਰਾਜਾ ਵਰਮਨ ਆਪੋ ਵਿਚ ਬੈਠੇ ਗੱਲਾਂ ਕਰ ਰਹੇ ਹਨ ।)

**ਸਲਵਾਨ**

ਕੱਲ੍ਹ ਦਾ ਦਿਹੁੰ ਵੀ
ਕੈਸਾ ਦਿਹੁੰ ਸੀ
ਕੈਸੀ ਸੀ
ਉਸ ਦੀ ਖ਼ੁਸ਼ਬੋਈ
ਆਪਣੀਆਂ ਆਪ ਗੁਲਾਈਆਂ ਚੁੰਮਦੀ
ਭਰ ਜੋਬਨ ਵਿਚ
ਨਾਰ ਜਿਉਂ ਕੋਈ ।
ਪਰ ਅੱਜ ਦਾ ਦਿਹੁੰ
ਕੈਸਾ ਦਿਹੁੰ ਹੈ
ਕੈਸੀ ਹੈ ਇਸ ਦੀ ਖ਼ੁਸ਼ਬੋਈ
ਰਾਤ ਉਨੀਂਦਾ ਭੋਗਣ ਪਿੱਛੋਂ
ਜਿਵੇਂ ਵੇਸਵਾ
ਸੁੱਤੀ ਕੋਈ

**ਵਰਮਨ**

ਹਾਂ ਮਿਤ੍ਰ !

ਕੁਝ ਦਿਹੁੰ ਹੁੰਦੇ ਨੇ
ਮੱਥੇ ਜਿਨ੍ਹਾਂ ਨਾ ਸੂਰਜ ਕੋਈ
ਜੂਨ ਨਧੁੱਪੀ
ਹੁੰਦਿਆਂ ਵੀ ਪਰ
ਕਦੇ ਜਿਨ੍ਹਾਂ ਦੀ ਧੁੱਪ ਨਾ ਮੋਈ
ਉਂਜ ਤਾਂ
ਹਰ ਦਿਹੁੰ ਮਹਿਕ-ਵਿਹੂਣਾ
ਕੋਈ ਕੋਈ ਪਰ
ਦੇਵੇ ਖ਼ੁਸ਼ਬੋਈ
ਜਿਹੜੇ ਦਿਹੁੰ ਦਾ ਤਨ ਮਹਿਕੀਲਾ
ਸੋਈਓ ਸਾਡੀ ਉਮਰਾ ਹੋਈ
ਹੇ ਰਾਜਨ, ਹੇ ਯੋਧੇ, ਸੂਰੇ
ਪਰ ਐਸੀ ਕੀਹ
ਬਾਤ ਹੈ ਹੋਈ ?
ਕੱਲ੍ਹ ਦੇ ਦਿਹੁੰ ਤੋਂ
ਅੱਜ ਦੇ ਦਿਹੁੰ ਤਕ
ਸੈ ਜਨਮਾਂ ਦੀ ਦੂਰੀ ਹੋਈ

## ਸਲਵਾਨ

ਹੇ ਮੇਰੇ ਮਿੱਤਰ
ਮੀਤ ਪਿਆਰੇ
ਹੇ ਚੰਬਿਆਲ ਦੇਸ ਦੇ ਰਾਜੇ
ਸੁੱਤਾ ਸੂਰਜ
ਕੌਣ ਜਗਾਵੇ ?
ਜੇ ਕੋਈ ਕੱਲ੍ਹ ਦਾ ਸੂਰਜ ਮੋੜੇ
ਉਹ ਮੇਰੇ ਸਭ ਸੂਰਜ ਖਾਵੇ
ਜਿਉਂ ਜਿਉਂ ਕੋਈ
ਸੂਰਜ ਬਣਦਾ
ਕੱਚੀ ਅੱਗ ਦੀ ਉਮਰ ਹੰਢਾਵੇ

ਕਿੰਜ ਬੋਲਾਂ
ਕੀ ਬਾਤ ਕਰਾਂ ਮੈਂ ?
ਜੀਭ ਮੇਰੀ ਨੂੰ ਲੱਜਿਆ ਆਵੇ
ਜੇ ਲੱਜਿਆ ਨੂੰ
ਅੰਦਰ ਰੱਖਦਾਂ
ਅੰਦਰ ਮੇਰਾ ਧੁਖ ਧੁਖ ਜਾਵੇ
ਜੇ ਲੱਜਿਆ ਨੂੰ
ਬਾਹਰ ਰਖਦਾਂ
ਮੇਰਾ ਸੂਰਜ ਮਰਦਾ ਜਾਵੇ
ਮੈਥੋਂ ਧੁੱਪ
ਫੜੀ ਨਾ ਜਾਵੇ

## ਵਰਮਨ

ਸੁਣ ਸੱਜਣ !
ਸੁਣ ਮਿੱਤਰ ਯੋਧੇ
ਹਰ ਮੱਥੇ ਵਿਚ ਸੂਰਜ ਹੋਵੇ
ਹਰ ਧੁੱਪ
ਗਰਭਵਤੀ ਹੈ ਧੁਰ ਤੋਂ
ਉਸ ਦੀ ਕੁੱਖ ਵਿਚ ਸਾਇਆ ਰੋਵੇ
ਉਸ ਦੀ ਧੁੱਪ
ਕਦੇ ਨਾ ਮਰਦੀ
ਜਿਹਦਾ ਕੋਈ ਪਰਛਾਵਾਂ ਹੋਵੇ
ਜੇ ਤੇਰੀ
ਧੁੱਪ ਦਾ ਪਰਛਾਵਾਂ
ਜੀਭ ਤੇਰੀ 'ਤੇ ਆਨ ਖਲੋਵੇ
ਤਾਂ ਸੰਭਵ ਹੈ
ਤੇਰੀ ਧੁੱਪ ਵੀ
ਤੈਥੋਂ ਬੇ-ਮੁੱਖ ਕਦੀ ਨਾ ਹੋਵੇ
ਧੁੱਪ ਤਾਂ

ਮਰਦੀ ਹੈ ਉਸ ਵੇਲੇ
ਜਦ ਕੋਈ ਛਾਂ ਵਿਚ ਆਣ ਖਲੋਵੇ
ਜਾਂ ਨੈਣਾਂ ਵਿਚ
ਨੀਂਦਰ ਹੋਵੇ

## ਸਲਵਾਨ

ਹਾਂ ਸੱਜਣ !
ਮੈਨੂੰ ਨੀਂਦ ਆ ਗਈ
ਹਾਂ ਸੱਜਣ !
ਮੈਂ ਸੌਣਾ ਚਾਹੁੰਦਾਂ
ਦਿਨ-ਦੀਵੀਂ, ਭਰ ਸਿਖ਼ਰ ਦੁਪਹਿਰੇ
ਸੂਰਜ ਕਿਤੇ ਬੁਝਾਣਾ ਚਾਹੁੰਦਾਂ
ਹਰ ਦਿਹੁੰ
ਮੇਰੀ ਨੀਂਦ ਦਾ ਪਿੰਡਾ
ਅਗਨ-ਸਰਪਨੀ ਨੇ ਡੰਗਿਆ ਹੈ
ਹਰ ਦਿਹੁੰ ਮੇਰਾ
ਪਰ ਅੰਗ ਛੋਹ ਪਾ
ਹੋਈ ਗਰਭਵਤੀ ਦੇ ਵਾਕਣ
ਲੱਜਿਆ ਸੰਗ ਭਿੱਜਆ ਲੰਘਿਆ ਹੈ
ਹਰ ਦਿਹੁੰ ਮੇਰਾ
ਸਮੇਂ ਦੀ ਸੁੱਕੀ ਸੂਲੀ ਉਪਰ
ਸੂਤਕ-ਰੁੱਤ ਤੋਂ ਹੀ ਟੰਗਿਆ ਹੈ
ਹਾਂ ਹਾਂ ਸੱਜਣ
ਮੈਂ ਕਹਿੰਦਾਂ
ਮੈਂ ਜਗਰਾਤੇ ਦਾ ਥਲ ਲੰਘਿਆ ਹੈ
ਥੱਕ ਟੁੱਟ ਕੇ ਅੱਜ ਜੀਭ ਮੇਰੀ ਨੇ
ਨੀਂਦਰ ਦਾ
ਇਕ ਘੁੱਟ ਮੰਗਿਆ ਹੈ
ਹਾਂ ਸੱਜਣ !

ਮੈਨੂੰ ਨੀਂਦ ਆ ਗਈ
ਹਾਂ ਸੱਜਣ !
ਮੈਂ ਸੌਣਾ ਚਾਹੁੰਦਾਂ

ਹਾਂ ਹਾਂ ਮੈਂ ਹੁਣ
ਸੌਣਾ ਚਾਹੁੰਦਾ
ਆਪਣੇ ਪਰਛਾਵੇਂ ਦੀ ਛਾਵੇਂ
ਮੇਰੇ ਪਰਛਾਵੇਂ ਦੇ ਭਾਵੇਂ
ਪੱਤਰ ਟਾਵੇਂ ਟਾਵੇਂ
ਮੇਰੇ
ਪਰਛਾਵੇਂ ਦੀ ਛਾਵੇਂ
ਕੋਈ ਪੰਛੀ ਨਾ ਗਾਵੇ
ਮੇਰ ਪਰਛਾਵੇਂ ਨੂੰ ਭਾਵੇਂ
ਤੂੰ ਵੀ ਅੰਗ ਨਾ ਲਾਵੇਂ
ਪਰ ਮੈਂ
ਫਿਰ ਵੀ ਸੌਣਾ ਚਾਹੁੰਦਾਂ
ਆਪਣੀ ਧੁੱਪ ਦੀ ਛਾਵੇਂ
ਹਾਂ ਸੱਜਣ
ਸਭ ਆਪਣੀ ਧੁੱਪ ਨੂੰ
ਧੁੱਪਿਉਂ ਛਾਵੇਂ ਕਰਦੇ
ਆਪਣੀ ਧੁੱਪ ਦਾ
ਆਪਣੇ ਹੱਥੀਂ
ਚੀਰ-ਹਰਨ ਹਨ ਕਰਦੇ
ਦਿਹੁੰ ਦੇ ਗਜ਼
ਉਮਰ ਦਾ ਕੱਪੜਾ
ਮਿਣ ਮਿਣ ਸਾਰੇ ਮਰਦੇ
ਸੱਭੇ ਛਾਂ ਦੇ ਜਾਲ ਵਿਛਾ ਕੇ
ਨਿੰਦਰਾਏ ਪਲ ਫੜਦੇ
ਨਿੰਦਰਾਏ ਹਾਂ ਸਾਰੇ ਜੰਮਦੇ

ਨਿੰਦਰਾਏ ਹਾਂ ਮਰਦੇ

**ਵਰਮਨ**

ਠੀਕ ਅਸੀਂ ਹਾਂ
ਸਭ ਨਿੰਦਰਾਏ
ਸਭ ਉਨੀਂਦੀ
ਜੂਨੇ ਆਏ
ਅਗਨ-ਬਿਰਛ ਲੁੰਜੇ, ਬੇ-ਪੱਤਰੇ
ਸਭਨਾਂ ਆਪਣੀ ਨੀਂਦਰ ਖ਼ਾਤਰ
ਦੇਹੀਆਂ ਦੀ
ਵਲਗਣ ਵਿਚ ਲਾਏ
ਤੇ ਉਸ ਥੱਲੇ
ਪੱਟ ਵਿਛਾਏ
ਫਿਰ ਵੀ ਸਾਨੂੰ ਨੀਂਦ ਨਾ ਆਏ
ਸਾਡੀ ਛਾਂ ਨੂੰ
ਸਾਡੀ ਧੁੱਪ ਹੀ
ਕਈ ਵਾਰੀ ਨਾ ਅੰਗ ਛੁਹਾਏ
ਪਰ ਮਿੱਤਰ
ਹੇ ਮੇਰੇ ਸੱਜਣ
ਜੀਭ ਤੇਰੀ ਕੋਈ ਬਾਤ ਤਾਂ ਪਾਏ
ਬੋਲ ਕਲਹਿਣੇ
ਨੀਂਦਰ ਵਾਲੇ
ਕਿਉਂ ਤੇਰੇ ਹੋਂਠਾਂ 'ਤੇ ਆਏ ?

**ਸਲਵਾਨ**

ਕੀਹ ਪਾਵਾਂ
ਮੈਂ ਬਾਤ ਪਿਆਰੇ ?
ਜਿਹਨਾਂ ਖੂਹਾਂ ਦੇ ਪਾਣੀ ਖਾਰੇ
ਕਦੇ ਨਾ ਪਨਘਟ

ਬਣਨ ਵਿਚਾਰੇ

**ਵਰਮਨ**

ਆਖ਼ਿਰ ਐਸਾ
ਦੁੱਖ ਵੀ ਕੀਹ ਹੈ ?
ਦੁੱਖ ਤਾਂ ਪੰਛੀ ਉੱਡਣ ਹਾਰੇ
ਅੱਜ ਇਸ ਢਾਰੇ
ਕੱਲ੍ਹ ਉਸ ਢਾਰੇ

**ਸਲਵਾਨ**

ਸੁਣ ਸੱਜਣ
ਤਾਂ ਬਾਤ ਸੁਣਾਂਦਾਂ
ਦੁੱਖਾਂ ਵਾਲੀ
ਅੱਗ ਜਲਾਂਦਾਂ
ਅੱਗ ਨੂੰ ਆਪਣੀ ਜੀਭ ਛੁਹਾਂਦਾ
ਬੀਤ ਗਏ ਨੂੰ
'ਵਾਜ ਮਾਰ ਕੇ
ਮੋਏ ਸੂਰਜ ਮੋੜ ਲਿਆਉਂਦਾ
ਆਪਣੀ ਧੁੱਪ ਦਾ
ਨਗਰ ਵਿਖਾਉਂਦਾ
ਮੈਂ ਜੋ ਧੁੱਪ ਵਿਹਾਜੀ
ਰੰਗ-ਵਿਹੂਣੀ ਸੀ
ਅੱਗ 'ਚੌਧਲ' ਦੇ ਚੁੱਲ੍ਹੇ
ਸੇਕੋਂ ਊਣੀ ਸੀ
ਪੂਰਨ ਦੀ ਮਾਂ ਇੱਛਰਾਂ
ਰੂਪ-ਵਿਹੂਣੀ ਸੀ
ਅੱਗ ਦੀ ਸੱਪਣੀ
ਪਰ ਮੇਰੇ ਘਰ ਸੂਣੀ ਸੀ

ਅੱਗ ਦੀ ਸੱਪਣੀ
ਜਦ ਵਿਹੜੇ ਵਿਚ ਆਣ ਵੜੀ
ਲੱਖ ਬਚਾਇਆ ਆਪਾ
ਪਰ ਉਹ ਰੋਜ਼ ਲੜੀ
ਨਸ਼ਾ ਜਹਿਆ ਨਿੱਤ ਆਇਆ
ਪਰ ਨਾ ਵਿੱਸ ਚੜ੍ਹੀ
ਨਾਰ ਮੇਰੇ ਅੰਤਰ ਦੀ
ਇਸ ਤੋਂ ਨਹੀਂ ਮਰੀ
ਅਣ-ਚਾਹਿਆਂ ਵੀ
ਡੰਗਾਂ ਦੀ ਪਰ ਪੀੜ ਜਰੀ
ਮੈਥੋਂ ਸੁਪਨੇ ਦੀ ਸੱਪਣੀ
ਨਾ ਗਈ ਫੜੀ

ਮੇਰੇ ਸੁਪਨੇ ਦੀ ਸੱਪਣੀ
ਜ਼ਹਿਰੀਲੀ ਸੀ
ਉੱਗਦੇ ਦਿਹੁੰ ਦੇ
ਰੰਗਾਂ ਵਾਂਗ ਰੰਗੀਲੀ ਸੀ
ਮਧ ਦੀ ਭਰੀ
ਕਟੋਰੀ ਵਾਂਗ ਨਸ਼ੀਲੀ ਸੀ
ਨਿਰੀ ਸੀ ਅੱਗ ਦੀ ਲਾਟ
ਬੜੀ ਚਮਕੀਲੀ ਸੀ

ਮੈਂ ਚਾਹਿਆ
ਸੁਪਨੇ ਦੀ ਸੱਪਣੀ ਮਾਰ ਦਿਆਂ
ਮੈਂ ਚਾਹਿਆ
ਕਿ ਉਸ ਦਾ ਰੂਪ ਵਿਸਾਰ ਦੀਆਂ
ਸੋਚਾਂ ਵਾਲੀ
ਅੱਡੀ ਹੇਠ ਲਿਤਾੜ ਦਿਆਂ
ਅੱਗ ਦੀ ਸੱਪਣੀ ਖ਼ਾਤਰ
ਸੁਪਨਾ ਸਾੜ ਦਿਆਂ

ਪਰ ਸੁਪਨੇ ਦੀ
ਸੱਪਣੀ ਮੈਥੋਂ ਨਹੀਂ ਮਰੀ
ਜਿਉਂ ਜਿਉਂ ਮਾਰੇ ਮੰਤਰ
ਤਿਉਂ ਤਿਉਂ ਹੋਰ ਲੜੀ
ਏਸੇ ਦੁੱਖ ਸੰਗ ਲੜਦੇ
ਮੇਰੀ ਧੁੱਪ ਢਲੀ

ਕਈ ਵਾਰੀ ਮੈਂ ਚਾਹਿਆ
ਰਿਸ਼ਤਾ ਤੋੜ ਦਿਆਂ
ਅੱਗ ਦੀ ਸੱਪਣੀ
ਬਾਬਲ ਦੇ ਘਰ ਮੋੜ ਦਿਆਂ
ਤੇ ਆਪੇ ਨੂੰ
ਸੁੰਵਾਂ ਦੇ ਸੰਗ ਜੋੜ ਦਿਆਂ

ਪਰ ਹਰ ਸੱਪਣੀ ਦਾ ਬਾਬਲ
ਨਿਰਦੋਸ਼ਾ ਹੈ
ਹਰ ਧੀ ਦਾ ਰੰਗ
ਹਰ ਬਾਬਲ ਲਈ ਕੋਸਾ ਹੈ
ਹਰ ਧੀ
ਹਰ ਬਾਬਲ ਦੀ
ਪੱਗ ਦਾ ਟੋਟਾ ਹੈ
ਏਸ ਦੇਸ ਦੀ ਹਰ ਧੀ ਦਾ
ਮਸਤਕ ਖੋਟਾ ਹੈ

ਏਹੋ ਗੱਲਾਂ ਕਰਦੀ
ਉਮਰਾ ਟੁਰੀ ਗਈ
ਗੀਟੇ ਵਾਕਣ ਹਠ ਦੀ ਨਦੀਏ
ਰੁੜ੍ਹੀ ਗਈ
ਹਰ ਇਕ ਚਾਅ ਦੀ
ਨੁੱਕਰ ਆਖ਼ਿਰ ਭੁਰੀ ਗਈ
ਜਿੱਤ ਵੱਲ ਮੁੜ ਗਏ ਪਾਣੀ

ਉੱਤ ਵੱਲ ਮੁੜੀ ਗਈ

ਸੁਪਨੇ ਦੀ ਸੱਪਣੀ ਦਾ
ਸੁਪਨਾ ਟੁੱਟ ਗਿਆ
ਮੈਥੋਂ ਮੇਰਾ
ਬਲਦਾ ਸੂਰਜ ਖੁੱਸ ਗਿਆ
ਫੁੱਲ਼ ਮੇਰੇ ਬਾਗ਼ਾਂ ਦਾ
ਸੂਹਾ ਬੁੱਸ ਗਿਆ
ਮੈਂ ਆਪਣੇ ਹੀ
ਪਰਛਾਵੇਂ ਸੰਗ ਰੁੱਸ ਗਿਆ

ਮੈਂ ਸੂਰਜ ਸਾਂ
ਪਰ ਕਾਲ਼ਖ ਦੀ ਜੂਨ ਹੰਢਾਈ
ਅੱਗ ਦੀ ਸੱਪਣੀ ਨੂੰ ਪਰ ਦੁੱਖ ਦੀ
ਮਹਿਕ ਨਾ ਆਈ
ਮੈਂ ਵੀ ਵੇਦਨ ਦੀ ਉਸ ਅੱਗੇ
ਬਾਤ ਨਾ ਪਾਈ
ਸੌਂ ਰਹੀ ਮੇਰੀ ਚੰਦਨ-ਦੇਹ ਸੰਗ
ਦੇਹ ਚਿਪਕਾਈ
ਮੈਂ ਜਾਗਾਂ
ਉਸ ਨੀਂਦਰ ਆਈ
ਰੁੱਖ ਨਿਪੱਤਰੇ
ਨੀਂਦਰ ਦੇ ਨੂੰ ਫੁੱਲ ਆ ਲੱਗਾ
ਨੀਂਦਰ ਵਾਲਾ ਰੁੱਖੜਾ ਮੈਨੂੰ
ਹਰਿਆ ਲੱਗਾ
ਅੱਗ ਦੀ ਸੱਪਣੀ ਦੀ ਕੁੱਖੋਂ
ਮੈਨੂੰ ਸੂਰਜ ਲੱਭਾ
ਨਿਰਲੋਆ, ਮੇਰਾ ਜੀਵਨ ਮੈਨੂੰ
ਜਵਾਲਾ ਲੱਗਾ
ਪਰ ਉਹ ਸੂਰਜ

ਮੇਰੇ ਮੱਥੇ ਕਦੇ ਨਾ ਲੱਗਾ
ਅਠਾਰ੍ਹਾਂ ਵਰ੍ਹੇ ਲਈ ਉਹਦੀ ਲੋ ਨੂੰ
ਜੰਦਰਾ ਵਜਾ
ਮੇਰਾ ਪੁੱਤਰ ਪੂਰਨ
ਮੈਨੂੰ ਕਦੇ ਨਾ ਲੱਭਾ

ਮੈਂ ਮੁੜ ਛਾਂ ਦੀ
ਜੂਨ ਹੰਢਾਂਦਾ ਸੋਚਣ ਲੱਗਾ
ਨਹੁੰਆਂ ਦੇ ਸੰਗ
ਗ਼ਮ ਦੀਆਂ ਕਬਰਾਂ ਖੋਦਣ ਲੱਗਾ
ਕਰਮਾਂ ਦੀ ਕਾਲ਼ਖ ਨੂੰ
ਮਰ ਮਰ ਭੋਗਣ ਲੱਗਾ
ਸੋਚਣ ਲੱਗਾ
ਕਿ ਧਰਤੀ 'ਤੇ ਜੂਨ ਹੰਢਾਣੀ
ਅੱਗ ਦੀ ਨਦੀਉਂ
ਜਿਉਂ ਬੁੱਕਾਂ ਥੀਂ ਪੀਣਾ ਪਾਣੀ
ਕੁਝ ਪੀਣਾ
ਕੁਝ ਕਿਰ ਜਾਣਾ
ਰਸ ਵਿਰਲਾਂ ਤਾਣੀ
ਅਤ੍ਰਿਪਤੀ ਤੇ ਲੱਜਿਆ ਦੇ
ਕਾਲੇ ਕਮਰੇ ਵਿਚ
ਇਕ ਦੂਜੇ ਦੇ ਅੰਗ ਵਲਸ ਕੇ
ਅਗਨੀ ਖਾਣੀ
ਜਿਉਂ ਸੂਰਾਂ ਦੀ
ਫਿਰਦੀ ਢਾਣੀ

## ਵਰਮਨ

ਹਾਂ ਮਿੱਤਰ !
ਤੂੰ ਸੱਚ ਕਹਿੰਦਾ ਹੈਂ

ਅੱਗ ਬਿਨ ਅੱਗ ਦੀ
ਉਮਰ ਹੰਢਾਣੀ
ਜਿਉਂ ਜੀਵੇ ਮੱਛੀ ਬਿਨ ਪਾਣੀ
ਹਰ ਬਾਲਣ ਨੂੰ
ਅੱਗ ਬਣਨ ਲਈ
ਪੈਂਦੀ ਹੀ ਹੈ ਅਗਨੀ ਖਾਣੀ
ਉਂਜ ਤਾਂ ਹਰ ਅੱਗ
ਅੱਗ ਹੁੰਦੀ ਹੈ
ਚੁੱਲ੍ਹੇ ਬਲੇ ਜਾਂ ਮੜ੍ਹੀ-ਮੱਸਾਣੀਂ
ਪਰ ਜੋ ਅੱਗ ਨਾ
ਲਾਂਬੂ ਬਣਦੀ
ਉਹ ਅੱਗ ਹੁੰਦੀ ਦਰਦ-ਰੰਞਾਣੀ
ਜੋ ਇੱਛਰਾਂ ਦੀ
ਕੱਚੀ ਅੱਗ ਸੀ
ਤਾਂ ਸੀ ਫੂਕਾਂ ਨਾਲ ਮਘਾਣੀ
ਜਾਂ ਉਸ ਤੇ ਪਾ ਦਿੰਦਾ ਪਾਣੀ
ਹੱਡਾਂ ਤਾਈਂ ਘੁਣ ਹੁੰਦੀ ਹੈ
ਦੋ ਚਿੱਤੀ ਦੀ
ਜੂਨ ਹੰਢਾਣੀ

ਉਂਜ ਤਾਂ ਮਿੱਤਰ
ਮੀਤ ਪਿਆਰੇ
ਹਰ ਕੋਈ ਕੱਚੀ ਅੱਗ ਨੂੰ ਖਾਵੇ
ਬਲਦੀ ਅੱਗ ਨੂੰ ਵੀ ਹਰ ਕੋਈ
ਕੱਚੀ ਕਹਿ ਕੇ
ਉਮਰ ਲੰਘਾਵੇ
ਹਰ ਬਲਦੀ ਅੱਗ
ਚੁੰਮਣ ਪਿੱਛੋਂ
ਕੱਚੀ ਅੱਗ ਦਾ ਰੂਪ ਵਟਾਵੇ
ਸੁਪਨੇ ਦੀ

ਸੱਪਣੀ ਵੀ ਇਕ ਦਿਨ
ਅੱਗ ਦੀ ਸੱਪਣੀ
ਹੀ ਬਣ ਜਾਵੇ

**ਸਲਵਾਨ**

ਸੁਪਨੇ ਤੇ
ਅੱਗ ਦੀ ਸੱਪਣੀ ਵਿਚ
ਮੇਰੇ ਮਿੱਤਰ ਅੰਤਰ ਹੁੰਦੈ
ਅੱਗ ਦੀ ਸੱਪਣੀ ਸਦਾ ਪਾਲ਼ਤੂ
ਇਸ ਦਾ ਹੱਥ ਵਿਚ
ਮੰਤਰ ਹੁੰਦੈ
ਜੇ ਸੁਪਨੇ ਦੀ ਸੱਪਣੀ ਡੰਗੇ
ਉਸ ਦਾ ਅੰਤ
ਭਿਅੰਕਰ ਹੁੰਦੈ
ਅੱਗ ਦੀ ਸੱਪਣੀ ਜੇ ਹੈ ਸ਼ੁਅਲਾ
ਤਾਂ ਉਹ ਇਕ ਬਸੰਤਰ ਹੁੰਦੈ
ਅਗਨ-ਸਰਪਨੀ
ਜਿਊਂਦਾ ਸੱਚ ਹੈ
ਚੇਤਨ-ਦੇਹ ਦਾ ਕੰਕਰ ਹੁੰਦੈ
ਸੁਪਨ-ਸਰਪਨੀ
ਝੂਠ, ਨਿਰਰਥਕ
ਸੁਪਨੇ ਦਾ ਇਕ ਜੰਤਰ ਹੁੰਦੈ

**ਵਰਮਨ**

ਸੱਜਣ ! ਦੋਸਤ !
ਬਹਾਦਰ ਬੰਦੇ
ਸੁਪਨੇ ਤੋਂ ਕੋਈ ਸੱਚ ਕੀਹ ਮੰਗੇ
ਸਾਡੀ ਉਮਰਾ ਤਾਂ ਲੰਘ ਜਾਵੇ
ਪਰ ਸੁਪਨੇ ਦੀ

ਅਉਧ ਨਾ ਲੰਘੇ

ਇਹ ਸਾਡੇ ਧੁਰ ਅੰਦਰ ਕਿਧਰੇ

ਪੁੱਠੇ ਚਮਗਿਦੜਾਂ ਵੱਤ ਟੰਗੇ

ਕਾਲੇ ਰੁੱਖ, ਕਿਸਮਤਾਂ ਵਾਲੇ

ਤੇ ਫਲ ਖਾਂਦੇ ਰੰਗ-ਬਰੰਗੇ

ਕੋਈ ਕੋਈ ਸੁਪਨਾ ਕਰਮਾਂ ਸੇਤੀ

ਕਦੇ ਕਦੇ ਸੱਚ ਬਣ ਕੇ ਲੰਘੇ

ਕਿਸੇ ਕਿਸੇ ਚਿਹਰੇ 'ਚੋਂ ਸਾਨੂੰ

ਸੁਪਨ-ਸਰਪਨੀ

ਆ ਕੇ ਡੰਗੇ

ਇਸ ਦਾ ਡੰਗਿਆ ਕੁਝ ਨਾ ਮੰਗੇ

ਮੰਗੇ ਤਾਂ

ਉਹਦੀ ਛੋਹ ਨੂੰ ਮੰਗੇ

ਦਿਨ-ਦੀਵੀਂ ਜਾਂ ਸੌਣਾ ਮੰਗੇ

ਪਰ ਨਾ ਛੋਹ

ਨਾ ਸੌਣਾ ਮਿਲਦਾ

ਉਮਰ ਅਸਾਡੀ ਧੁਖ ਧੁਖ ਲੰਘੇ

ਸਾਡੀ ਦੇਹ ਹੀ, ਸਾਡੇ ਸਾਹ ਤੋਂ

ਇਕ ਦਿਨ ਨੀਵੀਂ ਪਾ ਕੇ ਲੰਘੇ

ਸਾਡਾ ਸੂਰਜ

ਸਾਥੋਂ ਸੰਗੇ

## ਸਲਵਾਨ

ਹਾਂ ਮਿੱਤਰ !

ਤੂੰ ਸੱਚ ਕਹਿੰਦਾ ਹੈਂ

ਹੁਣ ਤਾਂ ਸੂਰਜ

ਢਲ ਚੱਲਿਆ ਸੀ

ਧੁੱਪ ਦਾ ਬਾਲਣ ਬਲ ਚਲਿਆ ਸੀ

ਸੁਪਨ-ਸਰਪਨੀ ਵਾਲਾ ਸੁਪਨਾ

ਹੁਣ ਮਿੱਟੀ ਵਿਚ
ਰਲ ਚੱਲਿਆ ਸੀ
ਪਰ ਕੱਲ੍ਹ ਸੁਪਨਾ ਅੱਖੀਂ ਤੱਕ ਕੇ
ਮੈਨੂੰ ਮੁੜ ਕੇ
ਛਲ ਚਲਿਆ ਹੈ
ਮੇਰੀ ਮਹਿਕ-ਵਿਛੁੰਨੀ ਰੂਹ 'ਤੇ
ਮੁੜ ਕੋਈ ਚੇਤਰ
ਮਲ ਚੱਲਿਆ ਹੈ

**ਵਰਮਨ**

ਮੈਂ ਵਡ-ਭਾਗਾ
ਇਸ ਮਿੱਟੀ 'ਚੋਂ
ਜੇ ਤੈਨੂੰ ਤੇਰਾ ਸੁਪਨਾ ਲੱਭੇ
ਕਿਹੜੀ ਰੂਪਵਤੀ ਹੈ ਐਸੀ
ਮੈਨੂੰ ਵੀ ਕੁਝ
ਪਤਾ ਤਾਂ ਲੱਗੇ ?

**ਸਲਵਾਨ**

ਹਾਂ ਮਿੱਤਰ ! ਉਹ ਕਿਰਨ ਜੇਹੀ ਜੋ
ਸੁੱਤ-ਉਨੀਂਦੇ ਨੈਣਾਂ ਵਾਲੀ
ਕੋਹ ਕੋਹ ਲੰਮੇ ਵਾਲਾਂ ਵਾਲੀ
ਨੀਮ-ਉਦਾਸੇ ਅੰਗਾਂ ਵਾਲੀ
ਦੁੱਧੀਂ ਧੋਤੇ ਰੰਗਾਂ ਵਾਲੀ
ਲੰਮ-ਸਲੰਮੀ ਚੰਦਨ-ਗੇਲੀ
ਭਾਰੇ ਜਿਹੇ ਨਿਤੰਭਾਂ ਵਾਲੀ
ਮੋਤੀ-ਵੰਨੇ ਦੰਦਾਂ ਵਾਲੀ
ਲੂਣਾਂ !
ਜਿਹੜੀ ਕੱਲ੍ਹ ਉਤਸਵ ਵਿਚ
ਚੁਣੀ ਸੀ ਯੁਵਤੀ ਸੰਗਾਂ ਵਾਲੀ

ਸੁਪਨ-ਸਰਪਨੀ ਡੰਗਾਂ ਵਾਲੀ

**ਵਰਮਨ**

ਲੂਣਾਂ ......!
ਬਾਰੂ ਸ਼ੂਦਰ ਵੀ ਧੀ ?
ਸੋਹਣੀ, ਚੰਚਲ ਕੋਮਲ ਅੰਗੀ
ਪਰ ਪਿਛਲੇ ਜਨਮਾਂ ਦਾ ਫਲ ਹੈ
ਜਿਵੇਂ ਅਪੱਛਰਾਂ, ਪਰ ਭਿੱਟ-ਅੰਗੀ
ਮਧਰਾ ਦੇ ਵਿਚ ਜਿਉਂ ਜਲ-ਗੰਗੀ
ਸੁੰਦਰ ਨਾਰ ਕਿਸੇ ਰਾਜੇ ਦੀ
ਸੰਭਵ ਨਾ
ਹੋਵੇ ਅਰਧੰਗੀ

**ਸਲਵਾਨ**

ਜੇ ਲੂਣਾਂ
ਸ਼ੂਦਰ ਦੀ ਧੀ ਹੈ
ਨਿਰਦੋਸ਼ੀ ਦਾ ਦੋਸ਼ ਵੀ ਕੀਹ ਹੈ ?

**ਵਰਮਨ**

ਦੋਸ਼ !
ਦੋਸ਼ ਤਾਂ ਉਸ ਦੇ ਕਰਮਾਂ ਦਾ ਹੈ
ਯਾਂ ਫਿਰ ਪਿਛਲੇ ਜਨਮਾਂ ਦਾ ਹੈ

**ਸਲਵਾਨ**

ਨਹੀਂ ਨਹੀਂ !
ਕੁੱਝ ਦੋਸ਼ ਨਾ ਉਸ ਦਾ
ਦੋਸ਼ ਤਾਂ ਸਾਡੇ ਭਰਮਾਂ ਦਾ ਹੈ
ਜਾਂ ਫਿਰ ਸਾਡੇ ਧਰਮਾਂ ਦਾ ਹੈ

ਧਰਮ

ਜੋ ਸਾਨੂੰ ਇਹ ਕਹਿੰਦੇ ਨੇ
ਮੰਦਰਾਂ ਦੇ ਵਿਚ ਸੰਖ ਵਜਾਵੋ
ਵੱਟਿਆਂ ਦੇ ਵਿਚ ਸ਼ਰਧਾ ਰੱਖੋ
ਪੱਥਰਾਂ ਅੱਗੇ ਧੂਫ਼ ਧੁਖਾਵੋ
ਪਰ ਜੇ ਮਾਨਵ ਮਰਦਾ ਹੋਵੇ
ਮਰਦੇ ਮੂੰਹ ਵਿਚ ਬੂੰਦ ਨਾ ਪਾਵੋ
ਇਕ ਦੂਜੇ ਦੇ
ਲਹੂਆਂ ਦੇ ਵਿਚ
ਆਪਣੇ ਆਪਣੇ ਹੱਥ ਡੁਬਾਵੋ
ਆਉਂਦੇ ਮਾਨਵ ਜੋਗਾ ਰਲਕੇ
ਖੇਤੀਂ ਰੱਜ ਕੇ ਕੋੜ ਉਗਾਵੋ
ਤਵਾਰੀਖ਼ ਦੀ ਛਾਤੀ ਉੱਤੇ
ਰੰਗਾਂ ਵਾਲੇ ਨਾਗ ਲੜਾਵੋ
ਸਮਿਆਂ ਦੇ ਸ਼ਮਸ਼ਾਨਘਾਟ 'ਤੇ
ਆਪਣੀ ਆਪਣੀ ਮੜ੍ਹੀ ਬਣਾਵੋ
ਕਿਹੜਾ ਧਰਮ
ਤੇ ਕਿਹੜਾ ਰੰਗ ਹੈ
ਸੰਗਮਰਮਰ ਦੇ ਖੁਤਬੇ ਲਾਵੋ
ਧਰਮ, ਤਾਂ ਮੇਰੇ ਮਿੱਤਰ ਉਹ ਹੈ
ਜੋ ਨਾ ਲਹੂ ਦਾ ਰੰਗ ਪਛਾਣੇ
ਜੋ ਸਭਨਾਂ ਨੂੰ ਇਕ ਕਰ ਜਾਣੇ
ਮਾਨਵ ਦੀ ਪੀੜਾ ਨੂੰ ਸਮਝੇ
ਮਾਨਵ ਦੀ ਪੀੜਾ ਨੂੰ ਜਾਣੇ

ਅਸੀਂ ਤਾਂ ਸੱਜਣ !
ਸਭ ਸ਼ੂਦਰ ਹਾਂ
ਭਿੱਟ-ਅੰਗੇ ਤੇ ਸੁਹਜ-ਵਿਹੂਣੇ
ਵੱਖ ਵੱਖ ਲਹੂਆਂ ਦੇ ਰੰਗ ਲੈ ਕੇ
ਧਰਮਾਂ ਵਿਹੜੇ ਕਰੀਏ ਟੂਣੇ

ਕਰਮ-ਵਿਛੁੰਨੇ ਜਨਮ-ਵਿਹੂਣੇ
ਉੱਤੋਂ ਮਿੱਠੇ ਵਿਚੋਂ ਲੂਣੇ

ਕੱਲ੍ਹ ਜੋ ਮਿੱਤਰ
ਦਿਹੁੰ ਮਰਿਆ ਸੀ
ਕੀ ਉਹ ਮੁੜ ਕੇ ਅੱਜ ਮਰ ਸਕਦੈ
ਜਾਂ ਜੋ ਕੱਲ੍ਹ ਨੂੰ ਮਰਨਾ ਹਾਲੇ
ਕਿਸੇ ਵੀ ਹੀਲੇ ਅੱਜ ਮਰ ਸਕਦੈ ?
ਅੱਜ ਦਾ ਦਿਹੁੰ ਤਾਂ
ਸੱਜਣ ਮੇਰੇ
ਅੱਜ ਚੜ੍ਹ ਸਕਦੈ, ਅੱਜ ਮਰ ਸਕਦੈ
ਬੀਤੇ ਜਨਮਾਂ ਦੇ ਕਰਮਾਂ ਦਾ
ਦੋਸ਼ ਕਿਸੇ ਸਿਰ
ਕਿੰਜ ਚੜ੍ਹ ਸਕਦੈ
ਜੋ ਮਰਿਆ
ਸੋ ਮਰ ਚੁੱਕਾ ਹੈ
ਜੋ ਜਿਊਂਦਾ ਸੋ ਮਰ ਜਾਵੇਗਾ
ਜਾਂ ਜੋ ਜੰਮਣਾ ਵੀ ਹੈ ਹਾਲੇ
ਉਹ ਵੀ ਸੂਰਜ ਠਰ ਜਾਵੇਗਾ
ਭੂਤ, ਭਵਿੱਖ ਦਾ ਨਾਗ ਨਾ ਸੰਭਵ
ਅੱਜ ਦੀ ਧੁੱਪ ਨੂੰ
ਲੜ ਜਾਵੇਗਾ

## ਵਰਮਨ

ਮੰਨਦਾਂ, ਧੁੱਪ ਨੂੰ ਨਾਗ ਨਾ ਲੜਸੀ
ਅੱਜ ਦਾ ਦਿਹੁੰ ਨਾ
ਉਸ ਤੋਂ ਮਰ ਸੀ
ਪਰ ਕਰਮਾਂ ਦੇ ਨਾਗਾਂ ਅੱਗੇ
ਕੋਈ ਮਾਂਦਰੀ

ਕੀਕਣ ਖੜਸੀ ?

ਕਰਮ ਤਾਂ ਐਸੇ ਨਾਗ ਜ਼ਹਿਰੀਲੇ
ਜੋ ਸਮਿਆਂ ਤੋਂ ਜਾਣ ਨਾ ਕੀਲੇ
ਇਹ ਜਨਮਾਂ ਤੱਕ ਪਿੱਛਾ ਕਰਦੇ
ਕਿਸੇ ਵੀ ਹੀਲੇ, ਕਿਸੇ ਵਸੀਲੇ
ਅਸੀਂ ਜਾਂ ਕੁੱਖਾਂ ਦੀ
ਜੂਨ ਹੰਢਾਦੇ
ਇਹ ਤਾਂ ਓਥੇ ਵੀ ਆ ਜਾਂਦੇ
ਅਸੀਂ ਜਨਮੀਏਂ
ਇਹ ਜੰਮ ਪੈਂਦੇ
ਇਹ ਸਾਡੇ ਮੱਥੇ ਵਿਚ ਰਹਿੰਦੇ
ਨਿੱਤ ਸਾਡੀ ਕਿਸਮਤ ਨੂੰ ਡੰਗਦੇ
ਵਿੱਸ ਘੋਲਦੇ
ਮੌਜ ਮਨਾਂਦੇ

**ਸਲਵਾਨ**

ਇਹ ਤੂੰ ਨਹੀਂ
ਤੇਰਾ ਭਰਮ ਬੋਲਦੈ
ਤੇਰਾ ਸੀਮਤ ਧਰਮ ਬੋਲਦੈ

**ਵਰਮਨ**

ਜੇ ਇਹ ਮੇਰਾ
ਭਰਮ ਬੋਲਦੈ
ਜਾਂ ਕੋਈ ਸੀਮਤ ਧਰਮ ਬੋਲਦੈ
ਤਾਂ ਮੈਂ ਕਹਿੰਦਾਂ
ਤੇਰੇ ਅੰਦਰ
ਕਾਮ-ਸਮੁੰਦਰ ਪਿਆ ਖੌਲਦੈ
ਸੁਪਨੇ ਦੀ ਸੱਪਣੀ ਦਾ ਕਾਲਾ

ਤੇਰੇ ਅੰਦਰ
ਜ਼ਹਿਰ ਬੋਲਦੈ

**ਸਲਵਾਨ**

ਨਹੀਂ ਨਹੀਂ
ਇਹ ਕਾਮ ਨਹੀਂ ਹੈ
ਮੇਰੇ ਅੰਦਰ ਤਾਂ ਮੇਰੇ ਸੱਜਣ
ਕੋਈ ਐਸਾ ਸ਼ੈਤਾਨ ਨਹੀਂ ਹੈ
ਮੇਰੇ ਅੰਦਰ ਤਾਂ ਮੇਰੇ ਮਿੱਤਰ
ਸਦਾ ਬਗ਼ਾਵਤ ਹੈ ਇਕ ਧੁਖਦੀ
ਕਿਉਂ ਧਰਮ ਦੇ ਨਾਂ 'ਤੇ ਦੁਨੀਆ
ਇਕ ਦੂਜੇ ਦੇ ਮੂੰਹ 'ਤੇ ਥੁੱਕਦੀ
ਕਿਉਂ ਮਾਨਵ ਨੂੰ ਨਫ਼ਰਤ ਕਰਦੀ
ਜੰਮੀ ਮਾਨਵ ਦੇ ਹੀ ਕੁੱਖ ਦੀ
ਭਰਮਾਂ ਵਾਲੇ ਵਿਊਹ-ਚੱਕਰ ਤੋਂ
ਕਿਉਂ ਕਰ ਇਸਦੀ ਜਾਨ ਨਾ ਛੁੱਟਦੀ
ਬਾਕੀ ਸੁਪਨ-ਸਰਪਨੀ ਬਾਰੇ
ਮੈਂ ਮੇਰੇ ਮਿੱਤਰ
ਤਰਲਾ ਪਾਂਦਾ
ਮੈਂ ਤਾਂ ਵਰ੍ਹਿਆਂ ਤੋਂ ਮੇਰੇ ਸੱਜਣ
ਧੁੱਪ ਛਾਵਾਂ ਦੀ ਜੂਨ ਹੰਢਾਂਦਾ
ਜੇ ਮੇਰੀ ਝੋਲੀ ਧੁੱਪ ਨਾ ਪਾਈ
ਆਪਣਾ ਸੂਰਜ
ਆਪ ਬੁਝਾਂਦਾ

**ਵਰਮਨ**

ਮੇਰੇ ਸੱਜਣ
ਇਹ ਕੀ ਕਹਿੰਦੈਂ ?
ਭਿੱਟ- ਅੰਗੀ ਲਈ ਨੀਵਾਂ ਪਾਉਂਦੈਂ

ਤੂੰ ਉਸ ਨੂੰ ਅਰਧੰਗੀ ਨਾ ਚੁਣ
ਮਿਲ ਸਕਦੈ ਬਾਕੀ ਜੋ ਚਾਹੁੰਦੈਂ
ਭਿੱਟ-ਅੰਗੀ ਦਾ ਸੁੱਚਾ ਪਿੰਡਾ
ਆ ਜਾਂਦਾ ਹੈ
ਜੇ ਤੂੰ ਕਹਿੰਦੈਂ

**ਸਲਵਾਨ**

ਨਹੀਂ, ਨਹੀਂ
ਮੈਂ ਇਹ ਨਹੀਂ ਚਾਹੁੰਦਾ
ਨਾ ਐਸਾ ਮੈਂ ਪਾਪ ਕਮਾਇਐ
ਨਾ ਐਸਾ ਮੈਂ ਪਾਪ ਕਮਾਂਦਾ
ਮੈਂ ਤਾਂ ਸੁਪਨ-ਸਰਪਨੀ ਦਾ ਬਸ
ਜਨਮ ਜਨਮ ਲਈ
ਸਾਥ ਹਾਂ ਮੰਗਦਾ
ਜਨਮ ਜਨਮ ਲਈ
ਸਾਥ ਹਾਂ ਚਾਹੁੰਦਾ

( ਰਾਜੇ ਵਰਮਨ ਦੀ ਬੀਵੀ ਕੁੰਤ ਕਮਰੇ 'ਚ
ਪਰਵੇਸ਼ ਕਰਦੀ ਹੈ ਤੇ ਵਰਮਨ
ਨੂੰ ਖ਼ਿਤਾਬ ਕਰਦੀ ਹੈ ।)

**ਕੁੰਤ**

ਨਮਸਕਾਰ, ਹੋਏ ਸਵਾਮੀ ਮੇਰਾ
ਬਾਰਾਂ ਉਹਲੇ ਖੜੀ ਖੜੀ ਮੈਂ
ਸੁਣ ਚੁੱਕੀ
ਵਿਖਿਆਨ ਬਥੇਰਾ
ਮੇਰੇ ਸਵਾਮੀ
ਨੀਰ ਜੇ ਗੰਦਾ
ਗੰਗਾ ਤਾਈਂ ਆ ਮਿਲ ਜਾਵੇ

ਉਹ ਸਾਰਾ ਗੰਗਾ ਕਹਿਲਾਵੇ
ਪੂਜਣ-ਹਾਰਾ ਹੀ ਹੋ ਜਾਵੇ
ਕਿਉਂ ਸੰਭਵ ਨਾ
ਜੇਕਰ ਲੂਣਾਂ
ਵੀਰ ਮੇਰੇ ਦੇ ਲੜ ਲੱਗ ਜਾਵੇ
ਕਿਉਂ ਕਰ ਮੁੜ
ਸ਼ੂਦਰ ਕਹਿਲਾਵੇ ?

**ਵਰਮਨ**

ਚਾਤ੍ਰਿਕ ਸੁਆਂਤ ਬੂੰਦ ਹੀ ਪੀਵੇ
ਉਹ ਤਾਂ ਗੰਗਾ ਕਦੇ ਨਾ ਜਾਵੇ
ਲੱਖ ਪਵਿੱਤਰ ਹੋਵਣ ਪਾਣੀ
ਉਹ ਨਾ ਉਸ ਨੂੰ ਜੀਭ ਛੁਹਾਵੇ
ਬੇਸ਼ੱਕ ਕਾਗ ਨੇ ਕਾਲੇ ਹੁੰਦੇ
ਪਰ ਕੋਈ
ਕੋਇਲ ਨਾ ਕਹਿਲਾਵੇ

**ਕੁੰਤ**

ਬੇ-ਸ਼ੱਕ
ਕੋਇਲਾਂ, ਕਾਗ ਨੇ ਕਾਲੇ
ਪਰ ਕੋਇਲਾਂ ਦੇ ਬੱਚੇ ਪਾਲੇ
ਸੰਭਵ ਹੈ
ਵੀਰੇ ਘਰ ਲੂਣਾ
ਮੁੜ ਕੇ ਬੁੱਝਿਆ
ਸੂਰਜ ਬਾਲੇ

**ਵਰਮਨ**

ਮੈਂ ਚਾਹੁੰਦਾਂ

ਸੂਰਜ ਬਲ ਜਾਵੇ
ਪਰ ਖ਼ੌਰੇ ਕਿਉਂ
ਲੱਜਿਆ ਆਵੇ
ਊਧੋ-ਪਰੀਏ
ਕੀ ਆਖਣਗੇ ?
ਇੱਛਰਾਂ ਤਾਈਂ ਜੰਮਣ ਵਾਲੇ
ਡਰਦਾਂ ਕੋਈ ਹਰਫ਼ ਨਾ ਆਵੇ ।

## ਸਲਵਾਨ

ਹਰਫ਼ ਤੁਸਾਂ 'ਤੇ
ਤਦ ਆਵੇਗਾ
ਜਦ ਸਲਵਾਨ ਵੀ
ਮਰ ਜਾਵੇਗਾ

## ਵਰਮਨ

ਇਹ ਇੱਛਰਾਂ ਸੰਗ
ਵੀ ਅਨਿਆਂ ਹੈ
ਉਹ ਤੇਰੇ
ਵਿਹੜੇ ਦੀ ਛਾਂ ਹੈ
ਤੇ ਤੇਰੇ ਪੁੱਤਰ ਦੀ ਮਾਂ ਹੈ
ਨਾਰੀ ਜਦ ਇਕ
ਮਾਂ ਬਣ ਜਾਵੇ
ਨਾਰੀ ਨਹੀਂ
ਬੇ-ਜੀਭੀ ਗਾਂ ਹੈ

## ਕੁੰਤ

ਨਾਰੀ, ਨਰ ਦਾ
ਉਹ ਗਹਿਣਾ ਹੈ

ਨਰ ਦੇ ਗੱਲ ਵਿਚ
ਤਾਂ ਰਹਿਣਾ ਹੈ
ਜੇ ਨਰ ਨੂੰ
ਉਸ ਮੋਹ ਲੈਣਾ ਹੈ
ਪਰ ਜੇ
ਨਰ ਨੂੰ ਮੋਹ ਨਹੀਂ ਸਕਦੀ
ਤਾਂ ਉਹ ਨਾਰੀ
ਹੋ ਨਹੀਂ ਸਕਦੀ
ਅਗਨ-ਸਰਪਨੀ
ਹੋ ਸਕਦੀ ਹੈ
ਸੁਪਨ-ਸਰਪਨੀ
ਹੋ ਨਹੀਂ ਸਕਦੀ
ਇਹਦੇ ਨਾਲੋਂ
ਅਗਨ-ਸਰਪਨੀ
ਚੰਗਾ ਹੈ
ਜੇਕਰ ਮਰ ਜਾਵੇ
ਮੁੜ ਨਾਰੀ ਦੀ
ਜੂਨ ਨਾ ਆਵੇ

**ਵਰਮਨ**

ਕੁੰਤੇ !
ਪਰ ਹਰ ਅਗਨ-ਸਰਪਨੀ
ਸੁਪਨ-ਸਰਪਨੀ
ਵੀ ਹੈ ਹੁੰਦੀ
ਜੇ ਇਕ ਅੱਖ ਲਈ
ਨਿਰਾ ਕੋਝ ਹੈ
ਦੂਜੀ ਦੇ ਲਈ
ਸੁਹਜ ਹੈ ਹੁੰਦੀ
ਰੱਤੀ ਦੀ ਨੀਂਦਰ 'ਚੋਂ ਟੁੱਟਾ

ਹਰ ਨਾਰੀ
ਸੁਪਨਾ ਹੈ ਹੁੰਦੀ
ਪਰ ਜੇ ਤੁਸੀਂ
ਬੜੇ ਇੱਛੁਕ ਹੋ
ਕਿਹੋ ਮੰਤਰੀ ਤਾਈਂ ਜਾ ਕੇ
ਬਾਰੂ ਦੇ ਘਰ
ਜਾ ਕਹਿ ਆਵੇ
ਕਿ ਉਹ ਧੀ ਦਾ
ਕਾਜ ਰਚਾਵੇ
ਤੇ ਮੇਰੇ
ਮਿੱਤਰ ਲੜ ਲਾਵੇ
ਜੋ ਮੰਗੇ
ਸੋ ਬਖ਼ਸ਼ਿਸ਼ ਆਵੇ

( ਸਾਰੇ ਉੱਠ ਕੇ ਚਲੇ ਜਾਂਦੇ ਹਨ )

# ਤੀਜਾ ਅੰਕ

### ਸੀਤਾ ਤੇ ਗੀਤਾ ਦੇ ਨਾਂ

(ਲੂਣਾ ਤੇ ਸਲਵਾਨ ਦਾ ਵਿਆਹ ਹੋ ਗਿਆ ਹੈ ।
ਲੂਣਾ ਆਪਣੀਆਂ ਦੋ ਸਹੇਲੀਆਂ ਈਰਾ ਤੇ
ਮਥਰੀ ਨਾਲ ਆਪਣੇ ਘਰ ਦੇ ਇਕ ਕਮਰੇ 'ਚ
ਬੈਠੀ ਵਿਉਂਦੜ ਵਸਤਰ ਪਾਈ, ਸੌਹਰੇ-ਘਰ ਟੁਰ
ਜਾਣ ਤੋਂ ਪਹਿਲਾਂ ਗੱਲਾਂ ਕਰ ਰਹੀ ਸੀ ।)

### ਲੂਣਾ

ਮੈਂ ਅੱਗ ਟੁਰੀ ਪਰਦੇਸ,

ਨੀ ਸਈਉ ,
ਅੱਗ ਟੁਰੀ ਪਰਦੇਸ,
ਇਕ ਛਾਤੀ ਮੇਰੀ ਹਾੜ੍ਹ ਤਪੰਦਾ
ਦੂਜੀ ਤਪਦਾ ਜੇਠ
ਨੀ ਮੈਂ ਅੱਗ ਟੁਰੀ
ਪਰਦੇਸ

ਅੱਗ ਦੀ ਉਮਰੇ,
ਹਰ ਅੱਗ ਟੁਰਦੀ
ਜਾ ਬਹਿੰਦੀ ਪਰਦੇਸ
ਹਰ ਅੱਗ ਦੇ, ਬਾਬਲ ਦੇ ਚੁੱਲ੍ਹੇ
ਸਦਾ ਨਾ ਉਸ ਦਾ ਸੇਕ
ਹਰ ਅੱਗ ਦੇ,
ਬਾਬਲ ਦੀ ਜਾਈ
ਟੁਰ ਜਾਏ ਦੂਰ ਹਮੇਸ਼
ਇਹ ਕੀਹ ਅੱਗ ਦੇ ਲੇਖ,
ਨੀ ਸਈਉ
ਇਹ ਕੀਹ ਅੱਗ ਦੇ ਲੇਖ ?

ਹਰ ਘਰ ਦੀ,
ਕੰਜਕ ਦੀ ਆਵੇ
ਜਦ ਵੀ ਅਗਨ-ਵਰੇਸ
ਹਰ ਬਾਬਲ ਦੀ ਨੀਂਦ ਗਵਾਚੇ
ਬਲਦਾ ਵਿਹੜਾ ਵੇਖ

ਹਰ ਬਾਬਲ
ਵਰ ਢੂੰਡਣ ਜਾਵੇ
ਹਰ ਅਗਨੀ ਦੇ ਮੇਚ
ਹਰ ਅੱਗ ਹੀ, ਛੱਡ ਜਾਵੇ ਸਈਉ
ਹਰ ਬਾਬਲ ਦਾ ਦੇਸ
ਲਾ ਤਲੀਆਂ 'ਤੇ

ਬਲਦੀ ਮਹਿੰਦੀ
ਪਾ ਕੇ ਅੱਗ ਦਾ ਵੇਸ
ਨੀਂ ਮੈਂ ਅੱਗ ਟੁਰੀ ਪਰਦੇਸ

ਪਰ ਸਈਉ,
ਮੈਂ ਕੈਸੀ ਅੱਗ ਹਾਂ
ਕੈਸੇ ਮੇਰੇ ਲੇਖ ?
ਇਕ ਤਾਂ ਮੁੱਖ ਦਾ, ਸੂਰਜ ਬਲਦਾ
ਦੂਜੇ ਥਲ ਪੈਰਾਂ ਦੇ ਹੇਠ
ਤੀਜੇ ਬੈਠੀ,
ਮੱਚਦੀ ਦੇਹ ਦੇ
ਅਗਨ-ਬਿਰਛ ਦੇ ਹੇਠ
ਫਿਰ ਵੀ ਸਈਉ
ਬੁਝਦਾ ਜਾਂਦਾ
ਇਸ ਅਗਨੀ ਦਾ ਸੇਕ
ਜੋ ਬਾਬਲ, ਵਰ ਢੂੰਡ ਲਿਆਇਆ
ਸੋ ਨਾ ਆਇਆ ਮੇਚ
ਨੀਂ ਮੈਂ ਅੱਗ ਟੁਰੀ,
ਪਰਦੇਸ

## ਈਰਾ

ਸਈਏ !
ਅੱਗ ਦੀ ਜੀਭ ਨਾ ਹੁੰਦੀ
ਬੋਲ ਨਾ ਬੋਲ ਕਬੋਲ
ਅੱਗ ਦਾ ਕਰਮ ਨਹੀਂ, ਕਿ ਬੋਲੇ
ਆਪਣੀ ਜੀਭੋਂ ਬੋਲ
ਅੱਗ ਤਾਂ ਸਦਾ,
ਅਬੋਲੀ ਜੰਮਦੀ
ਮਰਦੀ ਸਦਾ ਅਬੋਲ

ਜੋ ਅੱਗ ਬੋਲੇ, ਥੀਏ ਕਲੰਕੀ
ਜੱਗ ਨਾ ਢੁੱਕਦਾ ਕੋਲ
ਚੁੱਲ੍ਹ ਪਰਾਈ
ਹੱਡ ਬਾਲਣੇ
ਦੇਣੀ ਉਮਰਾ ਰੋਲ
ਭਿੱਤਾਂ ਪਿੱਛੇ ਬਹਿ ਬਹਿ ਰੋਣਾ
ਲੈਣੇ ਅੱਥਰੂ ਡੋਹਲ
ਏਸ ਦੇਸ ਦੀ,
ਹਰ ਅੱਗ ਰੋਗਣ
ਵੇਖੋ ਨਬਜ਼ਾਂ ਫੋਲ
ਲਹੂ ਥੁੱਕੇ ਤੇ ਅੱਡੀਆਂ ਰਗੜੇ
ਫਿਰ ਵੀ ਰਹੇ ਅਬੋਲ
ਏਹੋ ਹਰ ਇਕ ਅੱਗ ਦੀ ਪੂੰਜੀ
ਆਦਿ-ਜੁਗਾਦੋਂ ਕੋਲ
ਸਈਏ ਅੱਗ ਦੀ ਜੀਭ ਨਾ ਹੁੰਦੀ
ਬੋਲ ਨਾ ਬੋਲ ਕਬੋਲ

## ਲੂਣਾ

ਸਈਉ ਨੀਂ,
ਅੱਗ ਕਿਉਂ ਨਾ ਬੋਲੇ ?
ਜੀਭ ਦਾ ਜੰਦਰਾਂ ਕਿਉਂ ਨਾ ਖੋਹਲੇ ?
ਸਾਣੇ ਜੀਭ ਲਵਾ ਹਰ ਅਗਨੀ
ਮੈਂ ਚਾਹੁੰਦੀ ਹਾਂ,
ਉੱਚੀ ਬੋਲੇ ਕੜਕ-ਦਾਮਨੀ ਸਾਹੀਂ ਘੋਲੇ
ਐਸੀ ਕੜਕੇ, ਐਸੀ ਕੜਕੇ
ਸੱਤੇ ਅਸਮਾਨਾਂ ਦੇ ਕੰਨ ਪਾਟਣ
ਐ-ਰਾਵਨ ਦੀ,
ਧਰਤੀ ਡੋਲੇ
ਗੂੰਜਣ ਸੱਭੇ ਦਿਸ਼ਾ ਦਿਸ਼ਾਵਾਂ

ਹਰ ਚੁੱਲ੍ਹੇ ਦੀ,
ਅੱਗਨੀ ਖੌਲੇ
ਸਾੜ, ਫੂਕ ਦੇ ਬੂਹੇ ਬੰਨੇ
ਹੋਏ ਜ਼ੁਲਮ ਦੇ ਵਰਕੇ ਫੋਲੇ
ਕਿਉਂ ਕੋਈ ਸਾਡੇ ਅਗਨ ਸੇਕ ਨੂੰ
ਇਕ ਮੁੱਠ ਕੰਙਣੀ ਬਦਲੇ
ਤੋਲੇ ?

## ਈਰਾ

ਸੁਣ ਨੀ ਅੜੀਏ,
ਭੈਣਾਂ ਲੂਣਾ
ਕਿਸ ਤੇਰੀ ਬੁੱਧ ਨੂੰ ਕੀਤਾ ਟੂਣਾ
ਅੱਗ ਦਾ ਪਿੰਡਾ,
ਸਦਾ ਹੈ ਲੂਣਾ
ਅੱਗ ਦਾ ਹੰਝੂ,
ਸਦਾ ਅਲੂਣਾ
ਹਰ ਅੱਗ ਦੀ ਅੱਖ
ਹਰ ਇਕ ਸਦੀਏ
ਏਹੋ ਅਣ-ਬਿੱਧ ਮੋਤੀ ਸੂਣਾ
ਆਪਣਾ ਜੰਮਿਆਂ ਆਪੇ ਪੀਣਾ
ਪਰ ਇਸ ਅੱਗ ਨੇ
ਕਦੇ ਨਾ ਕੂਣਾ

## ਲੂਣਾ

ਇਹ ਮੇਰਾ,
ਵਿਸ਼ਵਾਸ ਹੈ ਈਰੇ
ਇਕ ਦਿਨ, ਅੱਗ ਅਵੱਸ਼ ਕੂਵੇਗੀ
ਹਰ ਅੱਗ ਦੀ ਅੱਖ,
ਹੰਝੂ ਦੀ ਥਾਂ

ਬਲਦੀ ਬਾਗ਼ੀ ਰੱਤ ਸੂਵੇਗੀ
ਜੋ ਆਦਮ,
ਅੱਗ ਖਾਣੇ ਕੀੜੇ
ਦਾ ਅਭਿਮਾਨ
ਅਵੱਸ਼ ਲੂਹਵੇਗੀ

**ਈਰਾ**

ਨਹੀਂ, ਨਹੀਂ,
ਇਹ ਸੰਭਵ ਨਾਹੀਂ
ਅੱਗ ਦੇ ਲੇਖੀਂ ਸਦਾ ਨੇ ਆਹੀਂ
ਅੱਗ ਦੀਆਂ,
ਆਦਮ-ਜਾਏ ਦੇ ਬਿਣ
ਸਦਾ ਨਜਿੰਦੀਆਂ ਨਿਰਬਲ, ਬਾਹੀਂ
ਪੁਸ਼ਤੋ-ਪੁਸ਼ਤੀ
ਅੱਗ ਸਰਾਪੀ ਇਹ ਮਾਰਾਂ ਉਸ ਧੁਰ ਦਰਗਾਹੀਂ
ਉਹ ਆਦਮ ਨੂੰ
ਜਨਮ ਦੇਵੇਗੀ
ਦੁਸ਼ਮਨ ਪਾਲੂ ਆਪਣੀ ਬਾਹੀਂ
ਅੱਗ ਦਾ ਧਰਮ,
ਸਦਾ ਹੈ ਬਲਣਾ
ਕਦੇ ਬਗ਼ਾਵਤ ਕਰਦੀ ਨਾਹੀਂ,
ਚਾਹੇ,
ਪੂਜਾ ਲਈ ਕੋਈ ਬਾਲੇ
ਜਾਂ ਕੋਈ ਬਾਲੇ,
ਵਿਚ ਕੁਰਾਹੀਂ
ਅੱਗ ਨੂੰ,
ਅੱਗ ਦੀ ਮਾਂ ਦਾ ਵਰ ਹੈ
ਸਤਵੀਂ ਕੋਠੀ ਚਰਖੀ ਡਾਹੀਂ
ਦੁੱਖ ਦੀ ਪੂਣੀ,

ਉਥੇ ਕੱਤੀਂ
ਜਿੱਥੇ ਕਿਰਣ,
ਨਾ ਜਾਏ ਕਦਾਹੀਂ

## ਲੂਣਾ

ਸੁਣ ਸਖੀਏ,
ਨੀ ਭੈਣਾਂ ਈਰੇ
ਭਰਮ ਦਾ ਪਿੰਡਾ ਕਿੰਜ ਕੋਈ ਚੀਰੇ ?
ਰੁੱਖ ਹੋਵਣ,
ਤਾਂ ਚੀਰੇ ਆਰੀ
ਭਰਮ ਕਿਹੜੀ ਫਰਨਾਹੀ ਚੀਰੇ
ਭਰਮਾਂ ਵਾਲੇ,
ਕਾਲੇ ਕੱਚ ਨੂੰ
ਚੀਰ ਨਾ ਸੱਕਣ,
ਸੁੱਚੇ ਹੀਰੇ
ਭਰਮ, ਤਾਂ ਸਾਡੇ ਧਰਮਾਂ ਜਾਏ
ਜਿਨ੍ਹਾਂ ਨੇ ਸਾਡੇ,
ਕੂਲੇ ਪੈਰੀਂ
ਸ਼ਰਮਾਂ ਵਾਲੇ ਸੰਗਲ ਪਾਏ
ਜੋ ਨਾ ਸਾਥੋਂ ਜਾਣ ਤੁੜਾਏ
ਮਰਯਾਦਾ ਦੇ,
ਕਿੱਲੀਂ ਬੱਝੀ
ਢੋਰਾਂ ਵਾਕਣ ਰੂਹ ਕੁਰਲਾਏ
ਪਰ ਨਾ ਕਿੱਲੇ ਜਾਣ ਪੁਟਾਏ
ਤੇ ਇਹ ਨਿਸਫਲ,
ਜਤਨ ਅਸਾਡਾ
ਸਾਡੀ ਹੀ ਕਿਸਮਤ ਕਹਿਲਾਏ
ਹਾਰੇ-ਹੁੱਟੇ ਅਸੀਂ ਵਿਚਾਰੇ
ਆਪਣੀ ਆਪਣੀ,

ਸੂਲੀ ਚੁੱਕੀ
ਫਿਰਦੇ ਆਵਾਗੌਣ ਬਣਾਏ
ਸੁਰਗ, ਨਰਕ ਦੇ
ਢੋਂਗ ਰਚਾਏ
ਢਿੱਲਾ ਮੂੰਹ ਕਰ, ਕਹਿ ਛੱਡਦੇ ਹਾਂ
ਹਰ ਕੋਈ ਆਪਣੀ
ਕਿਸਮਤ ਖਾਏ

**ਈਰਾ**

ਪਰ ਲੂਣਾ !
ਕੁਝ ਕਿਸਮਤ ਵੀ ਹੈ
ਭਾਵੇਂ ਸਮੇਂ ਦੇ ਕੱਚੇ ਰਾਹ 'ਤੇ
ਉਮਰ ਦੇ ਇਕ ਪਿੰਜੇ ਜਹੇ ਰਥ ਦੀ
ਕੁਝ ਘੜੀਆਂ ਲਈ,
ਉੱਕਰੀ ਲੀਹ ਹੈ
ਆਖ਼ਿਰ ਇਸ ਵਿੱਚ
ਭਰਮ ਵੀ ਕੀਹ ਹੈ ?

**ਲੂਣਾ**

ਜੇ ਕੋਈ,
ਕਿਸਮਤ ਵਰਗੀ ਸ਼ੈਅ ਹੈ
ਤਾਂ ਉਹ ਕਰਮ-ਧੁਨੀ ਦੀ ਲੈ ਹੈ
ਕਰਮ ਕਮਾਵਣ,
ਦੀ ਹੀ ਜੈ ਹੈ

**ਮਥਰੀ**

ਪਰ ਲੂਣਾ !
ਕੁਝ ਸਮਝ ਨਾ ਆਇਆ

ਕਿਉਂ ਤੇਰੇ,
ਦਿਲ 'ਤੇ ਆ ਬੈਠਾ
ਦੁੱਖ ਦਾ ਮਹਾ-ਕੁਲੱਛਣਾ ਸਾਇਆ ?
ਤੂੰ ਤਾਂ ਰਾਮ-ਰਤਨ ਵਰ ਪਾਇਆ
ਭਿੱਟ-ਅੰਗੀਏ,
ਤੈਨੂੰ ਭੋਂ ਤੋਂ ਚੁੱਕ ਕੇ
ਉਸ ਤਾਂ ਉੱਚੇ ਤਖ਼ਤ ਬਹਾਇਆ
ਰੜੀ ਰਾਵੀਏ,
ਬੋਲ ਨਾ ਮੰਦਾ
ਜਿਸ ਤੈਨੂੰ,
ਗੰਗਾ-ਜਲੀ ਬਣਾਇਆ
ਅੰਬ ਵਢਾ ਕੋਈ
ਕਦ ਥੋਹਰਾਂ ਨੂੰ ਵਾੜਾਂ ਕਰਦਾ ?
ਥੋਹਰਾਂ ਦਾ ਫੁੱਲ,
ਕਦੇ ਕਿਸੇ ਨਾ ਮੰਦਰ ਚੜ੍ਹਦਾ
ਕਦ ਕੋਈ ਸੂਰਜ,
ਦੀਵੇ ਦੀ ਪਰਕਰਮਾ ਕਰਦਾ ?
ਮੋਹਰੇ ਖ਼ਾਤਰ,
ਕਦ ਕੋਈ ਅੜੀਏ,
ਸ਼ਾਹ ਨੂੰ ਹਰਦਾ
ਨਿਰਧਨ ਦੇ ਤਾਂ ਛੌਰੇ ਤੋਂ
ਰੱਬ ਵੀ ਹੈ ਡਰਦਾ
ਤੂੰ ਵੱਡਭਾਗੀ,
ਤੇਰਾ ਤਾਂ,
ਇਕ ਸ਼ਾਹ ਹੈ ਬਰਦਾ

**ਲੂਣਾ**

ਮੈਨੂੰ ਭਿੱਟ-ਅੰਗੀ ਨੂੰ
ਭਿੱਟ- ਅੰਗਾ ਵਰ ਦੇਵੇ

ਮੋੜ ਲਵੋ ਇਹ ਫੁੱਲ
ਤਲੀ ਸੂਲਾਂ ਧਰ ਦੇਵੋ
ਖੋਹ ਲਉ ਮਹਿਲ-ਚੁਬਾਰੇ
ਤੇ ਛਿੱਕਾ ਘਰ ਦੇਵੋ
ਜਿਸ ਕੰਧੀ ਦੀ ਇੱਟ ਮੈਂ,
ਓਥੇ ਹੀ ਜੜ ਦੇਵੋ
ਮੈਨੂੰ ਭਿੱਟ-ਅੰਗੀ ਨੂੰ
ਭਿੱਟ-ਅੰਗਾ ਵਰ ਦੇਵੋ

ਬੇ-ਸ਼ਕ ਚੰਬਾ, ਚੰਬਾ,
ਪਰ ਕੁਮਲਾਇਆ ਮੰਦਾ
ਮਹਿਕ -ਨਖੁੱਟੇ ਚੰਬੇ ਤੋਂ
ਵਣ-ਗੇਂਦਾ ਚੰਗਾ
ਬਿਨਾਂ ਹਾਣ,
ਜਿਸਮਾਂ ਦਾ ਪਾਣੀ
ਬਣੇ ਨਾ ਗੰਗਾ
ਅਧ-ਅੰਗੇ ਤੋਂ ਚੰਗਾ ਨੀ
ਮੈਨੂੰ ਭਿੱਟ-ਅੰਗਾ
ਮੈਨੂੰ ਭਿੱਟ-ਅੰਗੀ ਨੂੰ ,
ਭਿੱਟ-ਅੰਗਾ ਵਰ ਦੇਵੋ
ਅਧ-ਅੰਗੇ ਦੀ, ਰਾਣੀ ਤੋਂ ,
ਮੈਂ ਭਲੀ ਚਮਾਰੀ
ਬੁੱਝੇ ਹਵਨ ਕੁੰਡ ਤੋਂ
ਚੁੱਲ੍ਹੇ ਭਰੀ ਅੰਗਾਰੀ
ਚੰਨ ਚੌਥ ਦੇ ਕੋਲੋਂ
ਚੰਗੀ ਰਾਤ-ਅੰਧਾਰੀ
ਹਾਣ ਨੂੰ ਕਹਿੰਦੇ ਹਾਣ
ਅੱਗ ਨੂੰ ਅੱਗ ਪਿਆਰੀ
ਮੈਨੂੰ ਭਿੱਟ-ਅੰਗੀ ਨੂੰ
ਭਿੱਟ- ਅੰਗਾ ਵਰ ਦੇਵੋ

ਨੀ ਮੈਂ ਅੱਗ ਨਿਰੀ
ਤੇ ਅੱਗ ਤਲੀ ਧਰ ਦੇਵੋ

**ਮਥਰੀ**

ਪਰ ਸਈਏ
ਤੂੰ ਇਹ ਨਾ ਉੱਕੀ ਗੱਲ ਵਿਚਾਰੀ
ਬੇਹੀ ਭਲੀ ਕਥੂਰੀ
ਤਾਜ਼ਾ ਹਿੰਗ ਹੈ ਮਾੜੀ

**ਲੂਣਾ**

ਹਿੰਗ ਸਦਾ ਬਲਵਾਨ
ਕਥੂਰੀ ਪਲ ਵਿਚ ਮਾਰੇ
ਪਲਾਂ ਛਿਣਾਂ ਵਿਚ ਉਸ ਦੀ
ਸਾਰੀ ਮਹਿਕ ਉਜਾੜੇ
ਹਿੰਗ ਨੂੰ ਕੋਈ ਕਥੂਰੀ
ਕੀਕਣ ਬੋਲੀ ਮਾਰੇ
ਮਥਰੀ ਮੈਂ ਸਈਏ
ਬੋਲੀ ਨਾ ਮਾਰੀ
ਮੈਂ ਤੇਰੀ ਸਹਿ ਅੰਗਣ ਹਾਂ
ਅੱਗ ਦੀ ਪੀੜ
ਪਛਾਨਣ ਹਾਰੀ

**ਮਥਰੀ**

ਮੈਂ ਸਈਏ
ਬੋਲੀ ਨਾ ਮਾਰੀ
ਮੈਂ ਤੇਰੀ ਸਹਿ ਅੰਗਣ ਹਾਂ
ਅੱਗ ਦੀ ਪੀੜ
ਪਛਾਨਣ ਹਾਰੀ

## ਲੂਣਾ

ਸਈਏ ਨੀ
ਸੁਣ ਮੇਰੀਏ ਸਈਏ
ਅੱਗ ਦੀ ਪੀੜ
ਪਛਾਣੇ ਕਿਹੜਾ ?
ਅੱਗ ਦੇ ਦੁੱਖ ਨੂੰ ਜਾਣੇ ਕਿਹੜਾ ?
ਸਈਏ ਜਦ ਵੀ
ਅੱਗ ਜੰਮਦੀ ਹੈ
ਅੱਗ ਦੀ ਅੰਬੜੀ ਰੋ ਪੈਂਦੀ ਹੈ
ਹਰ ਅੰਬੜੀ ਦੀ
ਕੁੱਖ ਵਿਚ ਸਈਏ
ਪੁੱਤਰ ਦੀ ਖ਼ੁਸ਼ਬੋ ਰਹਿੰਦੀ ਹੈ
ਅੱਗ ਜੰਮੇ
ਤਾਂ ਦੁੱਧ ਸੁੱਕ ਜਾਂਦਾ
ਵਿਚ ਕਲੇਜੇ ਖੋਹ ਪੈਂਦੀ ਹੈ
ਬਾਬਲ ਦੀ
ਪੱਗ ਦਾ ਰੰਗ ਖੁਰਦਾ
ਕੰਨੀਂ ਮੰਦੀ ਸੋਅ ਪੈਂਦੀ ਹੈ
ਜਨਮ-ਦਿਹਾੜੇ
ਬੂਹਿਉਂ ਕੱਢਣ ਦੀ
ਬਸ ਚਿੰਤਾ ਹੋ ਜਾਂਦੀ ਹੈ
ਅੱਗ ਦੀ ਪੀੜ ਪਛਾਣੇ ਕਿਹੜਾ ?
ਅੱਗ ਨੂੰ ਪੀੜ
ਸਦਾ ਰਹਿੰਦੀ ਹੈ
ਕੋਈ ਨਾ ਐਸੀ ਨਾਰ ਧਰਤ 'ਤੇ
ਜੋ ਕਿ ਪੀੜ-ਵਿਛੁੰਨੀ ਹੋਵੇ
ਸੀਖੇ ਵਾਂਗ ਕਬਾਬਾਂ ਲਾ ਕੇ
ਜੋ ਨਾ ਮਰਦਾਂ
ਭੁੰਨੀ ਹੋਵੇ

ਕਿਸੇ ਦੇਸ ਵਿਚ ਨਾਰ ਨਾ ਐਸੀ
ਜੋ ਨਾ ਹੱਕ ਤੋਂ
ਰੁੰਨੀ ਹੋਵੇ
ਕੋਈ ਨਾ ਨਾਰ
ਜੋ ਏਸ ਜਹਾਨੇ
ਵਾਂਗ ਕਬਰ ਨਾ ਸੁੰਨੀ ਹੋਵੇ
ਜੇ ਕੋਈ ਹੈ
ਤਾਂ ਮੈਂ ਕਹਿੰਦੀ ਹਾਂ
ਅੱਜ ਉਹ ਮੇਰੇ ਸਾਹਵੇਂ ਆਵੇ
ਸਣੇ ਸੰਧੂਰੀ ਮਾਂਗ ਮੇਰੀ ਦੇ
ਮੇਰੀ ਉਮਰਾ
ਵੀ ਲੈ ਜਾਵੇ

## ਮਥਰੀ

ਜੀਕਣ ਦੀਵਾ
ਦੀਵਿਉਂ ਬਲਦਾ
ਸਈਏ !
ਉਮਰੋਂ ਉਮਰਾ ਬਲਦੀ
ਹਰ ਨਾਰੀ ਹੀ ਰਚਨ-ਹਾਰ ਹੈ
ਰਚਨ-ਹਾਰ ਨੂੰ
ਮੌਤ ਨਾ ਛਲਦੀ
ਰਚਨ-ਹਾਰ ਜੋ ਵੀ ਰਚਦਾ ਹੈ
ਉਸ 'ਚੋਂ ਆਪਣੀ
ਉਮਰ ਸੰਵਾਣੇ
ਦਿਵਸ, ਸਾਲ ਤੇ ਸਦੀਆਂ ਵਾਲੇ
ਉਹ ਤਾਂ ਪੁੱਠੇ ਗੇੜ ਨਾ ਜਾਣੇ
ਆਪਣੀ ਰਚਨਾ ਦੇ ਪਿੰਡੇ 'ਚੋਂ
ਆਪਣੇ ਸਾਹ ਦੀ ਮਹਿਕ ਪਛਾਣੇ
ਰਚਨ-ਹਾਰ

## ਲੂਣਾ

ਸਈਉ !
ਨਾਰੀ ਕੀਹ ਰਚਦੀ ਹੈ
ਅਗਨ-ਵਰੇਸ ਜਦੋਂ ਮਚਦੀ ਹੈ
ਵਾਂਗ ਫਲਾਂ ਦੇ
ਆ ਰਸਦੀ ਹੈ
ਛੂਠੀ ਡਾਰ ਮੁਹੱਬਤ ਵਾਲੀ
ਉਸ ਦਾ ਪਿੰਡਾ
ਆ ਪੱਛਦੀ ਹੈ
ਚਾਹਿਆਂ, ਅਣ-ਚਾਹਿਆਂ ਧਰਤੀ 'ਤੇ
ਹੱਡ ਮਾਸ ਦਾ
ਬੁੱਤ ਰਚਦੀ ਹੈ
ਮਜਬੂਰੀ ਤਾਂ ਰਚਨਾ ਨਾਹੀਂ
ਨਾਰੀ ਇਸ 'ਤੇ
ਖ਼ੁਦ ਹੱਸਦੀ ਹੈ

## ਈਰਾ

ਧਰਤੀ 'ਤੇ
ਜੋ ਕੁਝ ਸੋਹਣਾ ਹੈ
ਉਸ ਦੇ ਪਿੱਛੇ ਨਾਰ ਅਵੱਸ਼ ਹੈ
ਜੋ ਕੁਝ ਕਿਸੇ
ਮਹਾਨ ਹੈ ਰਚਿਆ
ਉਸ ਵਿਚ ਨਾਰੀ ਦਾ ਹੀ ਹੱਥ ਹੈ
ਨਾਰੀ ਆਪੇ ਨਾਰਾਇਣ ਹੈ
ਹਰ ਮੱਥੇ ਦੀ ਤੀਜੀ ਅੱਖ ਹੈ
ਨਾਰੀ
ਧਰਤੀ ਦੀ ਕਵਿਤਾ ਹੈ

ਕੁੱਲ ਭਵਿੱਖ ਨਾਰੀ ਦੇ ਵੱਸ ਹੈ
ਪਰ ਜੋ
ਸੋਹਣੇ ਤੋਂ ਸੋਹਣਾ ਹੈ
ਉਹ ਹੈ ਬਸ ਨਾਰੀ ਦੀ ਚੋਰੀ
ਇਸ ਚੋਰੀ ਬਿਨ
ਸਭ ਕੁਝ ਕੋਝਾ
ਕੱਲਰੀਂ ਤੇਲ-ਪਲੀ ਜਿਉਂ ਰੋਹੜੀ
ਹਰ ਅਗਨੀ ਨੂੰ
ਅੱਗ ਦਾ ਤਾਲਾ
ਕੋਈ ਆਦਰਸ਼-ਸੁਪਨਾ ਲਾਂਦਾ ਹੈ
ਪਰ ਆਦਰਸ਼-ਸੁਪਨ ਨਾ ਲੱਭਦਾ
ਤੇ ਤਾਲੇ ਨੂੰ
ਜੰਗ ਖਾਂਦਾ ਹੈ
ਅੱਗ ਦਾ ਤਾਲਾ
ਆਖ਼ਿਰ ਸਈਏ
ਇਕ ਦਿਨ ਆਪੇ ਟੁੱਟ ਜਾਂਦਾ ਹੈ
ਤੇ ਆਦਰਸ਼-ਹੀਣ ਕੋਈ ਸੁਪਨਾ
ਅਗਨੀ ਚੋਰੀ ਕਰ ਲੈਂਦਾ ਹੈ
ਆਪਣੇ ਚੌਂਕੇ
ਦਬ ਲੈਂਦਾ ਹੈ

## ਲੂਣਾ

ਨੀ ਸਈਉ, ਨੀ ਕੂੰਜੜੀਉ
ਮੈਨੂੰ ਐਸਾ ਤਾਲਾ ਮਾਰੋ
ਨਾ ਖੁੱਲ੍ਹੇ ਨਾ ਭੱਜੇ ਭਾਵੇਂ
ਲੱਖ ਹਥੌੜਾ ਮਾਰੋ
ਦੰਦ-ਖੰਡ ਦਾ ਭੰਨੋਂ ਚੂੜਾ
ਕੌਡ ਕਲੀਰੇ ਸਾੜੋ
ਹੁਕਮ ਕਰੋ ਮੇਰੇ ਬਾਬਲੇ

ਜਾ ਰਾਜੇ ਅਰਜ਼ ਗੁਜ਼ਾਰੋ
ਲੈ ਚੱਲੋ ਕੋਟ-ਸਿਆਲ ਨੂੰ
ਇਕ ਅੱਗ ਦੀ ਲਾਸ਼ ਕੁਹਾਰੋ

(ਲੂਣਾ ਉੱਚੀ-ਉੱਚੀ ਰੋਣ ਲੱਗ
ਜਾਂਦੀ ਹੈ, ਈਰਾ ਉਸ ਨੂੰ ਚੁੱਪ
ਕਰਾਉਣ ਦੀ ਕੋਸ਼ਿਸ਼ ਕਰਦੀ ਹੈ ।)

**ਈਰਾ**

ਨਾ ਰੋ ਨੀ
ਚੰਬੇ ਦੀਏ ਜਾਈਏ
ਗੁੜ ਹੋਵੇ ਤਾਂ ਵੰਡ ਵੀ ਲਈਏ
ਪਰ ਦੁੱਖਾਂ ਨੂੰ
ਕਿੰਜ ਵੰਡਾਈਏ
ਅਸੀਂ ਤਾਂ ਸੱਭੇ ਭੱਠ ਝੋਕਣ ਨੂੰ
ਅੜੀਏ, ਅੱਗ ਦੀ ਜੂਨ ਹੰਢਾਈਏ
ਨਾ ਰੋ ਨੀ
ਚੰਬੇ ਦੀਏ ਜਾਈਏ

**ਮਥਰੀ**

ਨੀ ਈਰਾ !
ਇਹਨੂੰ ਰੋਵਣ ਦੇ ਤੂੰ
ਦਾਗ਼ ਦਿਲੇ ਦੇ ਧੋਵਣ ਦੇ ਤੂੰ
ਹੰਝੂ ਸਾਡੇ ਦੁੱਖ ਵੰਡਾਂਦੇ
ਇਸ ਨੂੰ ਹਲਕੀ
ਹੋਵਣ ਦੇ ਤੂੰ

ਸਈਏ ! ਏਸ ਧਰਤੀ ਦੇ ਜੀਵਾਂ
ਦੀ ਅੱਖ ਜੇਕਰ ਹੰਝ ਨਾ ਹੋਵੇ

ਤਾਂ ਸੰਭਵ ਹੈ
ਦੁੱਖਾਂ ਲੱਦੀ
ਸਾਰੀ ਧਰਤੀ ਪਾਗ਼ਲ ਹੋਵੇ
ਹੰਝੂ ਸਾਡੇ
ਸੋ ਮਿੱਤਰ ਜੋ
ਬੜੇ ਪਿਆਰੇ ਤੇ ਬੇ-ਗ਼ਰਜ਼ੇ
ਸਾਡੇ ਦੁੱਖ ਦੀ ਖ਼ਾਤਿਰ ਜਿਹੜੇ
ਚੁੱਪ ਚੁਪੀਤੇ
ਨੇ ਡਿੱਗ ਮਰਦੇ
ਕਹਿੰਦੇ, ਹੰਝੂ ਸੋ ਵੱਟੇ ਜੋ
ਪਿਆਰ ਨੂੰ ਤੋਲਣ
ਤੱਕੜੀ ਚੜ੍ਹਦੇ

ਸੌ ਯਾਰਾਂ ਦੀ ਯਾਰੀ ਨਾਲੋਂ
ਇਕ ਹੰਝੂ ਦੀ ਯਾਰੀ ਚੰਗੀ
ਪਿਆਰ ਦੀ ਬਾਜ਼ੀ
ਜਿੱਤਣ ਨਾਲੋਂ
ਪਿਆਰ ਦੀ ਬਾਜ਼ੀ
ਹਾਰੀ ਚੰਗੀ
(ਲੂਣਾ ਦਾ ਪਿਤਾ ਬਾਰੂ ਕਮਰੇ 'ਚ
ਪ੍ਰਵੇਸ਼ ਕਰਦਾ ਹੈ ।)

**ਬਾਰੂ**

ਹਰ ਧੀ ਦਾ ਦੁੱਖ
ਜਾਨਣ ਮਾਵਾਂ
ਬਾਬਲ ਜਾਨਣ ਸਾਰ ਕੀਹ ਧੀਏ ?
ਲੋਕੀ ਕਹਿੰਦੇ ਆਏ ਗ਼ੁਰਬਤ
ਨਰ-ਸਿੰਘਾ ਅਵਤਾਰ ਨੀ ਧੀਏ
ਨਾ ਇਹ ਸਾਨੂੰ

ਅੰਦਰ ਮਾਰੇ
ਤੇ ਨਾ ਬਾਹਰ-ਬਾਰ ਨੀ ਧੀਏ
ਵਿਚ ਦਲ੍ਹੀਜੀਂ
ਸੰਘੀ ਘੁੱਟੇ
ਕਾਲੇ ਹੱਥ ਪਸਾਰ ਨੀ ਧੀਏ
ਨਿਰਧਨ ਦੇ ਘਰ
ਧੀ ਦਾ ਜੰਮਣਾ
ਕਿਸਮਤ ਨੂੰ ਹੈ ਹਾਰ ਨੀ ਧੀਏ
ਉੱਠ ਆ ਪਹੁੰਚੇ, ਮੋਰਨੀਏ ਨੀ
ਡੋਲਾ ਘੱਤ ਕੁਹਾਰ ਨੀ ਧੀਏ
ਬਾਹਰ ਰਾਜਾ ਆ ਖੜ੍ਹਾ
ਤੇ ਨਾਲ ਖੜ੍ਹੇ
ਅਸਵਾਰ ਨੀ ਧੀਏ
ਵਾਪਸ ਕੋਟ-ਸਿਆਲੇ ਤਾਈਂ
ਸੱਭੇ ਹੋਏ ਤਿਆਰ ਨੀ ਧੀਏ
ਇਕ ਨਿਰਧਨ
ਬਾਬਲ ਦਾ ਲੈ ਜਾ
ਅੰਤਮ-ਵਾਰ ਪਿਆਰ ਨੀ ਧੀਏ
(ਈਰਾ ਨੂੰ ਸੰਬੋਧਨ ਕਰਕੇ)

## ਬਾਰੂ

ਈਰਾ ਪੁੱਤਰ
ਤੂੰ ਵੀ ਕੁਝ ਦਿਨ
ਟੁਰ ਜਾ ਲੂਣਾ ਨਾਲ ਨੀ ਧੀਏ
ਪਰਛਾਵੇਂ ਵੱਤ ਨਾਲ ਰਵ੍ਹੀਂ
ਤੇ ਪੂਰੀ ਕਰੀਂ ਸੰਭਾਲ ਨੀ ਧੀਏ
ਜਦ ਇਹਦਾ ਮਨ
ਵਰਚ ਜਾਏ ਤਾਂ
ਮੁੜ ਆਵੀਂ ਚੰਬਿਆਲ ਨੀ ਧੀਏ

ਮੇਰਾ ਤੇ ਨਾਲੇ ਬਾਪ ਤੇਰੇ ਦਾ
ਇਹੋ ਇਕ ਸਵਾਲ ਨੀ ਧੀਏ
ਘੱਲਦੀ ਰਹੀਂ
ਕਿਸੇ ਹੱਥ ਸਾਨੂੰ
ਇਸ ਦਾ ਹਾਲ
ਹਵਾਲ ਨੀ ਧੀਏ
(ਸੱਭੇ ਰੋਂਦੇ ਕਮਰੇ ਵਿਚੋਂ ਨਿਕਲਦੇ
ਹਨ । ਇਕ ਵਿਦਾਇਗੀ ਦਾ ਗੀਤ
ਕੁੜੀਆਂ ਦੇ ਮੂੰਹ 'ਤੇ ਆ ਜਾਂਦਾ ਹੈ ।)

# ਚੌਥਾ ਅੰਕ

### ਅਜੀਤ, ਬਲਦੀਪ ਤੇ ਆਸ਼ਾ ਭੌਂਸਲੇ ਦੇ ਨਾਂ

(ਰਾਣੀ ਇੱਛਰਾਂ ਆਪਣੇ ਮਹਿਲ 'ਚ ਬੈਠੀ,
ਰਾਜਾ ਸਲਵਾਨ ਦੇ ਦੂਜੇ ਵਿਆਹ ਦੀ ਖ਼ਬਰ
ਸੁਣ ਕੇ ਆਪਣੀ ਗੋਲੀ ਨਾਲ ਰੁਦਨ ਕਰ ਰਹੀ ਹੈ ।)

**ਇੱਛਰਾਂ**

ਕਿਹੜੇ ਦੇਸ਼ ਦਿੱਤੀ
ਧੀ ਬਾਬਲਾ ਵੇ
ਜਿਥੇ ਲੋਕਾਂ ਨੂੰ ਦੁੱਖਾਂ ਦੀ
ਸਾਰ ਕੋਈ ਨਾ
ਜਿਹੜੇ ਦੇਸ਼ ਚ ਚੰਦਰੇ ਸੂਰਜਾਂ ਦਾ
ਧੁੱਪ ਆਪਣੀ ਨਾਲ ਹੀ
ਪਿਆਰ ਕੋਈ ਨਾ
ਆਦਮ ਖ਼ੋਰ ਜੰਗਲ
ਗੋਰੇ ਪਿੰਡਿਆਂ ਦੇ

ਡਾਲੀਂ ਪੱਤ ਨਾ ਫੁੱਲ, ਫਲਹਾਰ ਕੋਈ ਨਾ
ਪਿੰਡੇ ਵੇਚਣੇ
ਤੇ ਪਿੰਡੇ ਮੁੱਲ ਲੈਣੇ
ਹੱਡ ਮਾਸ ਤੋਂ ਬਿਨਾ ਵਪਾਰ ਕੋਈ ਨਾ
ਜਿਹੜੇ ਦੇਸ਼ ਨਾਰੀ
ਭੋਗੇ ਨਰਕ ਕੁੰਭੀ
ਜੋਤੀ ਪੈਰ ਦੀ
ਵੱਧ ਸਤਿਕਾਰ ਕੋਈ ਨਾ

## ਗੋਲੀ

ਰੱਖ ਹੌਸਲਾ
ਰਾਣੀਏ ਸਬਰ ਕਰਲੈ
ਰੱਖੇਂ ਆਸ ਕਿਉਂ
ਮਰਦ ਦੀ ਜ਼ਾਤ ਕੋਲੋਂ
ਮਰਦ ਜ਼ਾਤ ਤੋਂ ਵਫ਼ਾ ਦੀ ਆਸ ਕਰਨੀ
ਮੰਗਣੀ ਰਿਸ਼ਮ
ਅਮਾਵਸ ਦੀ ਰਾਤ ਕੋਲੋਂ

## ਇੱਛਰਾਂ

ਮੈਂ ਨਾ ਗੋਲੀਏ, ਭੋਲੀਏ
ਵਫ਼ਾ ਮੰਗਾਂ
ਮੈਂ ਤਾਂ ਇਕੋ ਹੀ ਮੌਤ ਪਈ
ਮੰਗਦੀ ਹਾਂ
ਮੱਚੇ ਕਾਲ਼ਜਾ
ਜੀਭੇ ਕੁੜੱਲ ਪੈਂਦੇ
ਕਰਨੋਂ ਗੱਲ ਕੁਚੱਜੀ ਪਈ ਸੰਗਦੀ ਹਾਂ
ਮੇਰੇ ਸੰਘ 'ਚੋਂ
ਮੇਰਾ ਨਾ ਸਾਹ ਲੰਘੇ
ਕਾਲੇ ਪੰਧ

ਨਮੋਸ਼ੀ ਦੇ ਅੰਗਦੀ ਹਾਂ
ਰਾਜਾ ਹੋਏ, ਚਮਾਰੀ ਪਰਨਾਏ ਆਂਦੀ
ਫੜ ਕਾਲਜਾ
ਪੀੜ ਪਈ ਥੰਮਦੀ ਹਾਂ

**ਗੋਲੀ**

ਮਰਦ ਮੁਸ਼ਕੇ
ਜਾ ਬਹਿੰਦੇ ਨੀ ਕੰਜਰਾਂ ਦੇ
ਕੱਲੀ ਕਾਰੀ ਚਮਾਰੀ
ਦੀ ਬਾਤ ਕੀ ਏ
ਅੰਗ ਚੂਪ ਕੇ ਫੋਕ ਜਾਂ ਸੁੱਟ ਦਿੰਦੇ
ਫੇਰ ਪੁੱਛਦੇ ਜੀ
ਤੇਰੀ, ਜ਼ਾਤ ਕੀਹ ਏ ?
ਜਿਹੜੀ ਕਿਰਨ ਨੂੰ
ਅੰਗ ਛੁਹਾ ਬਹਿੰਦੇ
ਓਸ ਕਿਰਨ ਦੀ ਫੇਰ, ਔਕਾਤ ਕੀਹ ਏ ?
ਲੱਖ ਸੂਰਜਾ
ਓਸ ਦੀ ਭਰੇ ਹਾਮੀ
ਫੇਰ ਉਹਦਾ ਤੇ ਮਰਦ ਦਾ
ਸਾਥ ਕੀ ਏ
ਰਾਤੀਂ ਹੋਰ
ਤੇ ਦਿਨੇ ਨੂੰ ਹੋਰ ਹੁੰਦੇ
ਕਰਨੀ ਗਿਰਗਟਾਂ ਦੀ ਭਲਾ
ਬਾਤ ਕੀਹ ਏ

**ਇੱਛਰਾਂ**

ਨੀ ਮੈਂ ਗਿਰਗਟਾਂ ਦੇ ਰੰਗ
ਸਮਝਦੀ ਹਾਂ
ਪਰ ਇਹ ਮਰਦਾਂ ਦੇ ਰੰਗ

ਨਾ ਸਮਝ ਸਕੀ
ਡੰਗ ਸਮਝਾਂ ਮੈਂ ਕਾਲੇ ਖੜੱਪਿਆਂ ਦੇ
ਪਰ ਇਹ ਮਰਦਾਂ ਦੇ ਡੰਗ
ਨਾ ਸਮਝ ਸਕੀ

## ਗੋਲੀ

ਮਰਦ ਲੜਦੇ
ਦਮੂੰਹੀਂ ਦੇ ਵਾਂਗ ਰਾਣੀ
ਜਿਹਨੂੰ ਲੜਨ
ਇਹ ਸਦਾ ਹੀ ਲੜੀ ਜਾਂਦੇ
ਇਨ੍ਹਾਂ ਡੰਗਿਆਂ, ਅਤੇ ਨਾ ਡੰਗਿਆਂ ਵੀ
ਭਾਗ ਨਾਰੀ ਵਿਚਾਰੀ ਦੇ
ਸੜੀ ਜਾਂਦੇ
ਕਈ ਵਾਰ
ਮੈਂ ਰਾਣੀਏਂ ਸੋਚਦੀ ਹਾਂ
ਕਿਹਨੇ ਲੇਖ ਸੀ ਲਿਖੇ ਨੀ ਨਾਰੀਆਂ ਦੇ
ਚੰਦਨ ਕਿਸਮਤਾਂ ਦੇ
ਹੱਥੀਂ ਚੀਰਨੇ ਨੂੰ
ਪੁੱਠੇ ਦੰਦੇ
ਕਢਾਈਏ ਨੀ ਆਰੀਆਂ ਦੇ
ਜੂਨ ਪਿੰਜਰੇ
ਮਰਦ ਦੇ ਭੋਗਣੇ ਨੂੰ
ਖੰਭ ਨੋਚੀਏ
ਆਪ ਉਡਾਰੀਆਂ ਦੇ
ਨਾਲੇ ਪੁੱਤ ਦਈਏ
ਨਾਲੇ ਦਾਅਵੇ ਵੀ ਕਰੀਏ ਨੀ ਯਾਰੀਆਂ ਦੇ
ਮਾਲ ਜਿੱਤ-ਜਿਤਾ ਕੇ
ਮੋੜ ਦਈਏ
ਇਨ੍ਹਾਂ ਚੰਦਰੇ ਸੂਮ ਜੁਆਰੀਆਂ ਦੇ

ਦਈਏ ਰੰਗਨੇ ਨੂੰ
ਰੰਗ ਕੱਢ ਲੈਂਦੇ
ਜਾਈਏ ਅਸ਼ਕੇ ਨੀ
ਇਨ੍ਹਾਂ ਲਲਾਰੀਆਂ ਦੇ
ਪੱਟ ਕੱਤੀਏ
ਤੇ ਨਾਲੇ ਭੁੱਜ ਮਰੀਏ
ਲਾਅਨਤ ਸੁੱਚੀਆਂ
ਤੰਦਾਂ ਖਿਲਾਰੀਆਂ ਦੇ

ਇਨ੍ਹਾਂ ਮਰਦਾਂ ਦੀ ਜ਼ਾਤ ਦੀ
ਭਲੀ ਪੁੱਛੀ
ਏਸ ਜ਼ਾਤ ਤੋਂ ਰਾਣੀਏ
ਭਲੇ ਕੁੱਤੇ
ਬੇਹੀਆਂ ਖਾਏ ਕੇ ਰਾਖੀਆਂ ਕਰਨ ਜਿਹੜੇ
ਛੱਡਣ ਦਰ ਨਾ
ਖਾਏ ਕੇ ਰੋਜ਼ ਜੁੱਤੇ
ਖਾ ਜਾਣ ਨੀ ਕੂਲੀਆਂ
ਲਗਰ ਦੇਹੀਆਂ
ਪਰ ਇਹ ਮਰਦ
ਮੁਹੱਬਤ ਦੇ ਨਾਮ ਉੱਤੇ
ਸੁੰਘਦੇ ਫਿਰਨ
ਇਹ ਦਰਾਂ ਪਰਾਈਆਂ ਉੱਤੇ
ਮਰਦ ਰਹਿਣ ਪਰਾਈਆਂ ਦੇ ਸਦਾ ਭੁੱਖੇ
ਨੀ ਇਹ ਉਹ ਕੁੱਤੇ
ਜੋ ਨਾ ਕਰਨ ਰਾਖੀ
ਸੰਨ੍ਹ ਮਾਰਦੇ
ਵਫ਼ਾ ਦੇ ਨਾਮ ਉੱਤੇ
ਦਿਨੇ ਹੋਰ ਦੇ ਦਰਾਂ ਤੋਂ
ਟੁਕ ਖਾਂਦੇ
ਰਾਤੀਂ ਹੋਰ ਦੇ ਦਰਾਂ 'ਤੇ

ਜਾ ਸੁੱਤੇ

## ਇੱਛਰਾਂ

ਨੀ ਮੈਂ ਗੋਲੀਏ !
ਧੁੱਪ ਪਈ ਅਰਜ਼ ਕਰਦੀ
ਮੈਨੂੰ ਮੈਂਡੜਾ ਸੂਰਜਾ ਮੋੜ ਦੇਵੋ
ਉਧੋ-ਨਗਰੀਆਂ ਦੀ ਧੀ
ਹੱਥ ਜੋੜੇ
ਮੇਰੇ ਅੰਗਾਂ 'ਚੋਂ ਅੱਗ ਨਚੋੜ ਦੇਵੋ
ਜਾਂ ਨੀ ਉਮਰ ਦੀ ਸ਼ਾਖ਼ 'ਤੇ
ਟਹਿਕਦੀ ਦਾ
ਮੇਰਾ ਫੁੱਲ ਹਯਾਤੀ ਦਾ
ਤੋੜ ਦੇਵੋ
ਜਾਂ ਨੀ ਗ਼ਮਾਂ ਦੀ
ਸ਼ੂਕਦੀ ਨੈਂ ਅੰਦਰ
ਕਰੋ ਡੱਕਰੇ
ਤੇ ਮੈਨੂੰ ਰੋੜ੍ਹ ਦੇਵੋ
ਜਿਉਂਦੇ ਜੀ
ਨੀ ਕੰਤ ਵਿਸਾਰ ਦੇਣਾ
ਏਸ ਦੇਸ ਦੀ ਨਾਰ ਦੇ ਵੱਸ ਨਾਹੀਂ
ਬੁਝ ਜਾਏ ਸੰਧੂਰ ਜੇ
ਮਾਂਗ ਵਿਚੋਂ
ਹੁੰਦਾ ਕਿਸੇ ਵੀ ਨਾਰ ਤੋਂ
ਹੱਸ ਨਾਹੀਂ
ਏਸ ਦੇਸ ਈ ਕੰਤ ਕਰਤਾਰ ਸਈਏ
ਲੱਖ ਵੈਲ ਹੋਵੇ
ਹੁੰਦਾ ਦੱਸ ਨਾਹੀਂ
ਨੀ ਮੈਂ ਜਾਣਦੀ
ਮਰਦਾਂ ਦੇ ਐਬ ਸਾਰੇ

ਮੈਨੂੰ ਮਰਦਾਂ ਦੇ ਐਬ
ਤੂੰ ਦੱਸ ਨਾਹੀਂ
ਹੋਵੇ ਵੈਲੀ ਜੇ ਮਰਦ
ਤਾਂ ਬਖ਼ਸ਼ ਦਈਏ
ਕੰਤੇ ਮੰਦਾ ਨਾ ਬੋਲੀਏ
ਗੋਲੀਏ ਨੀ
ਕੰਤ ਰੂਪ ਨੂੰ ਕਾਹਨ ਕਰ ਜਾਣੀਏ ਨੀ
ਔਗੁਣ ਮਰਦ ਦੇ
ਕਦੇ ਨਾ ਫੋਲੀਏ ਨੀ
ਕਦੇ ਆਪਣਾ
ਮਰਦ ਨਾ ਭੰਡੀਏ ਨੀ
ਪੱਤ ਆਪਣੀ ਆਪ ਨਾ ਰੋਲੀਏ ਨੀ
ਮੰਦਰ ਦੇਵਤੇ ਦੇ
ਦੀਵਾ ਬਾਲ ਆਈਏ
ਕਦੇ ਓਸ ਦਾ ਸਿਲਾ
ਨਾ ਟੋਲੀਏ ਨੀ

**ਗੋਲੀ**

ਇਹ ਤਾਂ ਨਿਰਾ ਹੈ
ਅੰਧ-ਵਿਸ਼ਵਾਸ ਰਾਣੀ
ਅੱਖਾਂ ਮੁੰਦ ਕੇ ਖੂਹੇ ਦੀ ਮਣ ਭੌਣੀ
ਏਸ ਤਰ੍ਹਾਂ
ਇਸ ਦੇਸ ਦੀ ਨਾਰ ਰਾਣੀ
ਲੱਖਾਂ ਜਨਮ ਨਾ ਦੁੱਖਾਂ ਤੋਂ
ਮੁਕਤ ਹੋਣੀ

**ਇੱਛਰਾਂ**

ਨਾਰੀ ਨਾਂ ਹੀ
ਅੰਧ-ਵਿਸ਼ਵਾਸ ਦਾ ਹੈ

ਨਾਰੀ ਸਦਾ ਅਨਿਆਂ 'ਚੋਂ ਜਨਮ ਲੈਂਦੀ
ਨਾਰੀ ਨਾਮ
ਇਕ ਐਸੇ ਅਹਿਸਾਸ ਦਾ ਹੈ
ਜਿਵੇਂ ਜ਼ਖ਼ਮ 'ਚ
ਪੀੜ ਹੈ ਘੁਲੀ ਰਹਿੰਦੀ

**ਗੋਲੀ**

ਜੇ ਕਰ ਰਾਣੀਏ
ਇਹ ਵਿਸ਼ਵਾਸ ਤੇਰਾ
ਤਾਂ ਤੂੰ ਐਵੇਂ
ਸਲਵਾਨ ਨੂੰ ਰੋ ਨਾਹੀਂ
ਇਕ ਛੱਡ ਪ੍ਰਣਾਏ ਉਹ ਲੱਖ ਲੂਣਾ
ਐਵੇਂ ਨੈਣਾਂ 'ਚ
ਹੰਝ ਪਰੋ ਨਾਹੀਂ

**ਇੱਛਰਾਂ**

ਇਹ ਨਾ ਗੋਲੀਏ ਨੀ
ਵਿਸ਼ਵਾਸ ਮੇਰਾ
ਇਕ ਨਾਰ ਕਰੂਪੀ ਪਰ ਕੀਹ ਆਖੇ
ਜਿਹੜੀ ਨਾਰ ਨਾ ਕੰਤ
ਰਿਝਾ ਸਕੀ
ਨੀ ਉਹ ਦੋਸ਼ ਕਿਸੇ ਸਿਰ
ਕੀਹ ਥਾਪੇ
ਜੇਕਰ ਰਾਖਵਾਂ
ਪੰਛੀ ਵੀ ਉੱਡ ਜਾਏ
ਤਾਂ ਵੀ ਗੋਲੀਏ ਡਾਢੜਾ ਦੁੱਖ ਹੁੰਦੈ
ਪਾਏ ਕੰਤ ਵਿਛੋੜਾ
ਜੇ ਨਾਰ ਤਾਈਂ
ਉਹਦਾ ਦੀਨ ਈਮਾਨ ਹੀ

ਲੁੱਟ ਹੁੰਦੈ
ਨਾ ਤਾਂ ਓਸ ਬੇਚਾਰੀ ਤੋਂ ਬੈਠ ਹੋਵੇ
ਨਾ ਤਾਂ ਓਸ ਬੇਚਾਰੀ ਤੋਂ ਉੱਠ ਹੁੰਦੈ
ਦੇਹ ਨੈਣ-ਪ੍ਰਾਣ
ਨਾ ਰਹਿਣ ਮਾਸਾ
ਲਹੂ ਮਾਸ ਦਾ
ਸੱਖਣਾ ਬੁੱਤ ਹੁੰਦੈ
ਨਾ ਤਾਂ ਕਿਸੇ ਦੇ ਨਾਲ ਹੀ
ਬੋਲ ਹੋਵੇ
ਨਾ ਤਾਂ ਕਿਸੇ ਦੇ ਨਾਲ ਹੀ
ਰੁੱਸ ਹੁੰਦੈ
ਮੇਰੇ ਦਿਲ ਦਾ ਹਾਲ
ਅੱਜ ਈਕਣਾ ਹੈ
ਬੀਆਬਾਨ ਜਿਉਂ ਇਕ ਉਜਾੜ ਹੋਵੇ
ਹੋਵੇ ਸਿਖ਼ਰ ਦੁਪਹਿਰ
ਤੇ ਲੂ ਵਗਦੀ
ਤਾਂਬੇ ਰੰਗ ਮਹੀਨੜਾ
ਹਾੜ ਹੋਵੇ
ਦੂਰ ਦੂਰ ਤਕ ਕੋਈ ਨਾ ਰੁੱਖ ਹੋਵੇ
ਟਾਵੀਂ ਟਾਵੀਂ ਕੋਈ
ਥੋਹਰਾਂ ਦੀ ਵਾੜ ਹੋਵੇ
ਓਸ ਵਿਚ ਉਜਾੜ ਹੋਵੇ
ਮੜ੍ਹੀ ਬਲਦੀ
ਸਿਰ 'ਤੇ ਉੱਡਦੀ
ਗਿਰਝਾਂ ਦੀ ਡਾਰ ਹੋਵੇ
ਹੋਵੇ ਹਵਾ ਵਗਦੀ ਨਾਲ ਹਿਚਕੀਆਂ ਦੇ
ਇਕ ਚੁੱਪ ਆਵਾਜ਼ਾਂ
ਰਹੀ ਮਾਰ ਹੋਵੇ

ਇਉਂ ਜਾਪੇ

ਜਿਉਂ ਡੈਣ ਕੋਈ ਕਰੇ ਪਿੱਛਾ
ਜੇਕਰ ਰਤਾ ਵੀ ਕਿਤੇ
ਖਟਕਾਰ ਹੋਵੇ
ਇਕ ਡਰ ਲੱਗੇ
ਆਵੇ ਝੁਣਝੁਣੀ ਜਿਹੀ
ਦੂਜੀ ਚੀਖ਼
ਕਲੇਜਿਉਂ ਪਾਰ ਹੋਵੇ
ਨੀ ਕੋਈ ਕਹੋ ਸਲਵਾਨ ਨੂੰ
ਜਾ ਅੜੀਉ
ਮੈਨੂੰ ਸੁੰਨ ਉਜਾੜਾਂ ਨੇ ਖਾ ਜਾਣਾ
ਮੈਂਡੀ ਚੰਦਰੀ ਰੂਹ ਵਿਚ
ਰੋਣ ਕੁੱਤੇ
ਮੇਰਾ ਸੂਰਜਾ ਮੁੱਖ
ਕੁਮਲਾ ਜਾਣਾ
ਮੈਨੂੰ ਆਪਣੇ ਛੌਰਿਓਂ ਡਰ ਲੱਗਦਾ
ਮੈਨੂੰ ਮੇਰਿਆਂ ਛੌਰਿਆਂ
ਖਾ ਜਾਣਾ
ਕਹਿਣਾ, ਪੂਰਨ ਦੇ ਨਾਂ ਦਾ ਵਾਸਤਾ ਜੇ
ਇਕ ਵਾਰ ਆ ਮੁੱਖ
ਵਿਖਾ ਜਾਣਾ

## ਗੋਲੀ

ਜਿਹੜਾ ਦਿਵਸ ਆਉਣਾ
ਵਿਚ ਕਬਰ ਰਾਣੀ
ਉਹ ਬਾਹਰ ਤਾਂ ਕਦੇ ਨਾ ਆਵਿਆ ਈ
ਰਾਈ ਘਟੇ
ਨਾ ਵਧੇ ਹੀ ਤਿਲ ਮਾਸਾ
ਧੁਰੋਂ ਮੱਥੇ ਜੋ ਲੇਖ ਲਿਖਾਵਿਆ ਈ
ਅਸਾਂ ਨਾਰੀਆਂ

ਮਰਦਾਂ ਦੇ ਪੈਰ ਫੜ-ਫੜ
ਪੀਰਾਂ-ਮਾਰੀਆਂ
ਮਾਨ ਗਵਾਵਿਆ ਈ
ਚੰਨ ਸਰਵਰੀਂ ਤੈਰਦਾ ਸ਼ੈਲ ਭਾਵੇਂ
ਵਿਚ ਵਹਿਣੀਆਂ
ਕਦੇ ਨਾ ਭਾਵਿਆ ਈ
ਇਕ ਅਰਜ਼ ਗੁਜ਼ਾਰਾਂ
ਮੈਂ ਨਾਰੀਆਂ ਨੂੰ
ਜਦੋਂ ਓਸ ਤੋਂ ਮਰਦ ਖ਼ੁਸ਼ਬੋ ਮੰਗੇ
ਨਾਰੀ ਮੰਗ ਲਏ
ਓਸ ਦੀ ਮੁਲਖ ਸਾਰੀ
ਓਸ ਛਿਣ ਨਾ
ਓਸ ਦੀ ਜੀਭ ਸੰਗੇ
ਕੱਢੇ ਲਿਲ੍ਹੀਆਂ, ਦਵੇ ਉਹ ਲੱਖ ਝਾਂਸਾ
ਓਦੋਂ ਤੀਕ ਨਾ ਨਾਰ
ਖ਼ੁਸ਼ਬੋ ਵੰਡੇ
ਜਦੋਂ ਤੀਕ ਨੀ ਮਰਦ ਨਾ ਹੁਕਮ ਮੰਨੇ
ਸਿਰ ਭਾਰ ਨਾ ਹੋ ਕੇ
ਦਰੀਂ ਵੰਜੇ
ਪਰ ਤੂੰ ਰਾਣੀਏਂ
ਝੱਲ ਖਲੇਰ ਨਾਹੀਂ
ਕਾਹਦੇ ਲਈ ਤੂੰ ਹੰਝੂ ਪਈ ਰੋੜ੍ਹਦੀ ਏਂ ?
ਇਕ ਦੈਂਤ ਨੂੰ ਦੇਵਤਾ
ਸਮਝ ਕਾਹਨੂੰ
ਗੋਰੇ ਹੱਥ ਨਮਾਣੀਏਂ ਜੋੜਦੀ ਏਂ
ਜੋ ਨਾ ਮਾਸ ਤੋਂ ਵੱਧ
ਸਵਾਦ ਜਾਣੇ
ਖ਼ੂਨੀ ਸ਼ਿਕਰਾ ਪਈ ਘਰੇ ਨੂੰ ਮੋੜਦੀ ਏਂ

ਹਾਏ ਨੀ ਨਾਰੀਏ

ਮੈਂਡੜੇ ਵਤਨ ਦੀਏ
ਝੂਠੇ ਮਰਦ ਲਈ
ਜਾਨ ਕਿਉਂ ਤੋੜਦੀ ਏਂ ?

ਵੇਖ ਅੰਧ-ਵਿਸ਼ਵਾਸ
ਇਹ ਨਾਰੀਆਂ ਦਾ
ਕਦੇ ਰੋਹ ਆਉਂਦੈ
ਕਦੇ ਮੋਹ ਆਉਂਦੈ
ਇਕ ਛਿਣ ਚਾਹਵਾਂ ਇਹਦੀ ਕਰਾਂ ਪੂਜਾ
ਦੂਜਾ ਨਫ਼ਰਤਾਂ ਦੇ ਸਰ
ਛੋਹ ਆਉਂਦੈ
ਇਹ ਮਰਦ ਕਸਾਈ ਵੱਤ ਦੁੰਬੀਆਂ ਜੋ
ਬੇ-ਜੀਭੀਆਂ ਨਾਰੀਆਂ
ਕੋਹ ਆਉਂਦੈ
ਰੂਪ ਧਾਰ ਪਰਮੇਸ਼ਰ ਦਾ
ਕਿੰਝ ਖ਼ੋਰੇ
ਅੱਲ੍ਹੜ ਸੁਪਨ ਨੀ
ਨਾਰ ਦੇ ਛੋਹ ਆਉਂਦੈ

## ਇੱਛਰਾਂ

ਸਰਮਾ ਕੁੱਤੀ ਸੀ
ਇੰਦਰ ਦੇ ਦਰਾਂ ਉੱਤੇ
ਅਸੀਂ ਮਰਦਾਂ ਦੇ ਦਰਾਂ 'ਤੇ ਕੁੱਤੀਆਂ ਹਾਂ
ਟੁੱਕਰ ਡੰਗ ਦਾ
ਖਾ ਅਸੀਸ ਦਈਏ
ਛਾਵੇਂ ਕੰਧਾਂ ਦੀ ਧੁਰਾਂ ਤੋਂ ਸੁੱਤੀਆਂ ਹਾਂ
ਕੁੱਝ ਮੇਚ
ਤੇ ਕੁੱਝ ਨਾ ਮੇਚ ਆਈਆਂ
ਅਸੀਂ ਮਰਦਾਂ ਦੇ ਪੈਰਾਂ 'ਚ

ਜੁੱਤੀਆਂ ਹਾਂ

ਜੇ ਮੈਂ ਬਾਂਝ ਹੁੰਦੀ
ਤਾਂ ਨਾ ਦੁੱਖ ਹੁੰਦਾ
ਉਹਦੇ ਵਿਹੜੇ ਮੈਂ ਚਾਨਣਾ ਰੋੜ੍ਹਿਆ ਨੀ
ਚੰਨ ਹੁੰਦਿਆਂ
ਚੱਠ ਵਿਆਹ ਆਂਦੀ
ਮੇਰੀ ਪੀੜ ਦਾ ਮੁੱਲ ਨਾ ਮੋੜਿਆ ਨੀ
ਇਕ ਪੁੱਤ ਭੋਰੇ
ਦੂਜਾ ਪਤੀ ਖੁੱਸਾ
ਮੱਥਾ ਛੱਡ ਮੁਕੱਦਰ ਇਉਂ ਦੌੜਿਆ ਨੀ
ਨੀ ਮੈਂ ਕਿੱਤ ਵੰਞਾਂ
ਤੇ ਮੈਂ ਕਿੱਤ ਜਾਵਾਂ
ਮੈਨੂੰ ਕੋਈ ਵੀ
ਰਾਹ ਨਾ ਅਹੁੜਿਆ ਨੀ
ਪੂਰਨ ਛੱਡ ਭੋਰੇ
ਮੁੜਾਂ ਪੇਕਿਆਂ ਨੂੰ
ਇਹ ਵੀ ਗੋਲੀਏ ਬਾਤ ਨਾ ਠੀਕ ਜਾਪੇ
ਧੀਆਂ
ਮਾਨ ਕੀ ਕਰਨ ਨੀ ਪਿਛਲਿਆਂ 'ਤੇ
ਧੀਆਂ ਕਦੋਂ ਨੇ ਖੜਦੇ
ਨੀ ਮੋੜ ਮਾਪੇ
ਜੇਕਰ ਮਾਪਿਆਂ ਦੇ ਘਰ
ਮੁੜਨ ਧੀਆਂ
ਵੱਜੇ ਢੋਲ ਨਮੋਸ਼ੀ ਦਾ ਕੁੱਲ ਪਾਸੇ
ਨੀ ਮੈਂ ਡਰਾਂ
ਕਿ ਡਾਢੀ ਕੁਚੱਜੜੀ ਮੈਂ
ਖ਼ੌਰੇ ਜੱਗ ਵਲੱਲੀ ਨੂੰ
ਕੀਹ ਆਖੇ ?

## ਗੋਲੀ

ਮਰਦ ਮੰਗਦੇ
ਰਾਣੀਏ ਪਿੰਡਿਆਂ ਨੂੰ
ਕੋਈ ਵੀ ਮਰਦ ਨਾ ਕਦੇ ਸੰਤਾਨ ਮੰਗੇ
ਕਾਮ-ਦੇਵ ਦਾ ਪੁੱਤ
ਹਰ ਮਰਦ ਜ਼ਹਿਰੀ
ਏਸ ਲਈ ਨਾ ਨਾਰ ਨੂੰ ਕਦੇ ਡੰਗੇ
ਉਹ ਤਾਂ ਡੰਗੇ
ਕਿ ਅੰਤਰ ਦੀ ਭਟਕਣਾ ਦੇ
ਲਾਂਬੂ ਮੱਚਦੇ ਰਤਾ ਹੋ ਜਾਣ ਠੰਢੇ
ਇਕ ਵਿੱਸ ਜ਼ਹਿਰੀਲੀ
ਹੈ ਵਾਸ਼ਨਾ ਦੀ
ਜਿਹੜੀ ਮਰਦ ਨੀ
ਨਾਰ ਨੂੰ ਰੋਜ਼ ਵੰਡੇ
ਇਸ ਵਿੱਸ ਦਾ ਫਲ਼
ਸੰਤਾਨ ਰਾਣੀ
ਨਾਰੀ ਵਿੱਸ ਹੈ ਗਰਭ ਵਿਚ ਲਈ ਫਿਰਦੀ
ਇਕ ਜ਼ਿਹਨੀ ਅੱਯਾਸ਼ੀ
ਮਨੁੱਖ ਦੀ ਨੂੰ
ਨਾਰੀ ਕੁੱਖ ਦੀ ਪੀੜ ਹੈ ਕਹੀ ਫਿਰਦੀ
ਐਵੇਂ ਮਮਤਾ
ਦੇ ਨਸ਼ੇ 'ਚ ਚੂਰ ਹੋ ਕੇ
ਨਾਰੀ ਸੱਤ ਅਸਮਾਨਾਂ 'ਚ ਪਈ ਫਿਰਦੀ
ਨਾਰੀ ਮਰਦ ਦੇ
ਕੋਝ ਤੇ ਕੂੜ ਨੂੰ ਵੀ
ਐਵੇਂ ਵਫ਼ਾ ਦਾ ਨਾਮ
ਹੈ ਦਈ ਫਿਰਦੀ
ਵਫ਼ਾ ਨਾਮ ਨਾ ਰਾਣੀਏ
ਵਾਸ਼ਨਾ ਦਾ

ਵਫ਼ਾ ਨਾਮ ਹੈ ਫੁੱਲਾਂ 'ਚ ਮਹਿਕਦਾ ਨੀ
ਜਿਵੇਂ ਧੁੱਪ ਵਿਚ
ਮੋਤੀਆ ਰੰਗ ਘੁਲਿਆ
ਸਾਗਰ ਜੀਕਣਾ ਚੰਨ ਨੂੰ ਸਹਿਕਦਾ ਨੀ
ਚੰਨ ਸਮਝ
ਚਕੋਰ ਜਿਉਂ ਅੱਗ ਉੱਤੇ
ਖੰਭ ਸਾੜਨੇ ਤਾਈਂ ਆ ਬੈਠਦਾ ਨੀ
ਪਰ ਨੀ ਗਿੱਠਾਂ ਥੀਂ
ਨਾਰ ਨੂੰ ਮਰਦ ਮਿਣ ਕੇ
ਛੂਠਾ ਵਾਂਗ ਕਸੁੰਭੜੇ
ਟਹਿਕਦਾ ਨੀ

ਕੁੱਜਾ ਭੱਜੇ
ਤਾਂ ਸੁੱਟਦੇ ਖੋਲ੍ਹਿਆਂ ਥੀਂ
ਨਾਰ ਭੱਜੇ
ਤਾਂ ਮੁੜ ਜਾਏ ਮਾਪਿਆਂ ਦੇ
ਜੱਗ ਹੱਸ ਪੈਂਦਾ
ਜੰਮਣ ਵਾਲੀਆਂ 'ਤੇ
ਦੁੱਖ ਮੰਨਣ ਪਰਾਏ ਕਿਉਂ ਹਾਸਿਆਂ ਦੇ
ਕਦੇ ਮੰਗੂਆਂ
ਮੌਤ ਨਾ ਆ ਜਾਂਦੀ
ਕੂੜੇ ਰਾਣੀਏ ਗਿਰਝਾਂ ਦੇ ਆਖਿਆਂ ਦੇ
ਜੰਮਣ ਵਾਲੇ
ਤੇ ਦੂਸਰਾ ਰੱਬ ਸੱਚਾ
ਮਿੱਤਰ ਦੋ ਹੀ
ਦਿਲਾਂ ਦੇ ਪਾਟਿਆਂ ਦੇ

## ਇੱਛਰਾਂ

ਰੁੱਸੇ ਯਾਰ

ਤਾਂ ਗੋਲੀਏ ਮਨ ਜਾਂਦਾ
ਰੁੱਸੀ ਨਾਰ ਨਾ ਕੋਈ ਮਨਾ ਸਕਦਾ
ਅੱਗ ਲੱਗੀ
ਜਿਉਂ ਬਾਂਸ ਦੇ ਜੰਗਲਾਂ ਨੂੰ
ਕਿੰਨਾ ਵਰ੍ਹੇ, ਨਾ ਮੇਘ ਬੁਝਾ ਸਕਦਾ
ਰੁੱਸੀ ਨਾਰ
ਤੇ ਜੱਗ ਹੋਏ ਇਕ ਪਾਸੇ
ਕੋਈ ਨਾ ਓਸ ਨੂੰ ਫੇਰ ਹਰਾ ਸਕਦਾ
ਅੱਠਾਂ ਕੂਟਾਂ ਦੇ ਦਿਗਧ
ਵੀ ਆਉਣ ਭਾਵੇਂ
ਉਹਦਾ ਪੈਰ ਨਾ ਕੋਈ
ਹਿਲਾ ਸਕਦਾ
ਪਰ ਮੈਂ ਰੁੱਸਾਂ
ਤਾਂ ਗੋਲੀਏ ਕਿੰਞ ਰੁੱਸਾਂ
ਕਿਹਦੇ ਆਸਰੇ ਪੂਰਨ ਨੂੰ ਛੱਡ ਜਾਵਾਂ
ਤਦੋਂ ਤੀਕ
ਕੀਹ ਮੁੜਾਂ ਮੈਂ ਪੇਕਿਆਂ ਨੂੰ
ਪੁੱਤਰ ਭੋਰਿਉਂ ਜੇ ਨਾ ਕੱਢ ਜਾਵਾਂ ?
ਠਾਰਾਂ ਵਰ੍ਹੇ ਦੀ ਸਹਿਕਦੀ
ਅੱਜ ਕੀਕਣ
ਰੁੱਖ ਆਇਆ ਬਹਾਰ 'ਤੇ ਵੱਢ ਜਾਵਾਂ
ਜੇ ਨਾ ਮਾਂ ਹੋਵਾਂ
ਟਿੱਕੀ ਉੱਗਦੇ ਨੂੰ
ਛੱਡ ਮੁਲਖ ਸਲਵਾਨ ਦਾ
ਲੱਦ ਜਾਵਾਂ

ਨਾਰੀ
ਪਤੀ ਦਾ ਹਿਜਰ ਤਾਂ ਸਹਿ ਜਾਂਦੀ
ਪਰ ਪੁੱਤ ਦਾ ਹਿਜਰ ਨਾ ਸਹਿ ਸੱਕੇ
ਝਿੰਝਨ ਵੇਲ ਬੇ-ਜੜ੍ਹੀ ਵੱਤ

ਨਾਰ ਜੀਵੇ
ਪਰ ਪੱਤਿਆਂ ਬਾਝ ਨਾ ਰਹਿ ਸੱਕੇ
ਬਿਨਾਂ ਪੁੱਤ
ਇਉਂ ਨਾਰ ਮਜਬੂਰ ਹੋਵੇ
ਜਿਵੇਂ ਪਾਣੀ 'ਤੇ ਲੀਕ ਨਾ ਵਹਿ ਸੱਕੇ
ਜਿਵੇਂ ਵਿਧਵਾ ਨੂੰ
ਕਿਸੇ ਥੀਂ ਇਸ਼ਕ ਹੋਵੇ
ਪਰ ਉਹ ਕਿਸੇ ਨੂੰ
ਕਦੇ ਨਾ ਕਹਿ ਸੱਕੇ
ਸੱਕ ਸੌਕਣਾਂ ਹੁੰਦੀਆਂ
ਕਿੱਕਰਾਂ ਦੇ
ਮੋਈਆਂ ਖੱਲਾਂ ਵੀ ਜੋ ਰੰਗ ਲੈਂਦੀਆਂ ਨੀ
ਬੇਹੇ ਮਰਦ ਨੂੰ
ਮੁਸਕੜੀ ਨਾਲ ਮਾਰਨ
ਅਕਲ ਦਸ਼ਰਥਾਂ ਦੀ ਡੰਗ ਖਾਂਦੀਆਂ ਨੀ
ਰਾਮ ਕਿਸੇ ਦਾ
ਵਣਾਂ ਨੂੰ ਟੋਰ ਦੇਵਣ
ਭਰਤ ਉੱਚੜੇ ਤਖ਼ਤ ਬਹਾਂਦੀਆਂ ਨੀ
ਸੱਚ ਸੂਈ ਦੇ ਨੱਕਿਉਂ
ਊਠ ਲੰਘੇ
ਝੂਠ ਸੌਕਣਾਂ, ਸੱਚ ਕਮਾਂਦੀਆਂ ਨੀ

ਜਦੋਂ ਪੁੱਤ ਦੀ ਗੋਲੀਏ
ਯਾਦ ਆਵੇ
ਮੇਰੇ ਆਂਦਰੀਂ ਸਰਕੜਾ ਰੜਕਦਾ ਨੀ
ਧੁਖੇ ਕਾਲਜਾ
ਜਿਗਰ 'ਚ ਸੱਲ ਪੈਂਦੇ
ਦਿਲ ਵਾਂਗ ਮਿਰਦੰਗ ਦੇ ਧੜਕਦਾ ਨੀ
ਮੱਥਾ ਪਾਟਦਾ
ਜੁੱਸੇ 'ਚ ਪੈਣ ਚਿਣਗਾਂ

ਭਾਂਬੜ ਧੁੰਨੀ ਦੇ ਲਾਗੇ ਜਹੇ ਭੜਕਦਾ ਨੀ
ਬੁੱਲ੍ਹ ਸੁੱਕਦੇ
ਜੀਭ ਕੁਮਲਾ ਜਾਂਦੀ
ਸਾਹ ਸੰਘ ਦੇ ਵਿਚ ਹੀ
ਅਟਕਦਾ ਨੀ

ਨੀ ਮੈਂ ਡਰਾਂ
ਕਿ ਲੂਣਾ ਨਾ ਲੂਣਾ ਭੰਨੇ
ਨੀ ਕੋਈ ਹੋਰ ਨਾ ਚੰਨ ਚੜ੍ਹਾ ਜਾਵੇ
ਪਹਿਲਾਂ ਖਾ ਗਈ
ਸਿਰੇ ਦਾ ਸਾਈਂ ਮੇਰਾ
ਮੇਰਾ ਪੁੱਤ ਵੀ ਕਿਧਰੇ ਨਾ ਖਾ ਜਾਵੇ
ਟੂਣੇਹਾਰਨਾਂ
ਇਨ੍ਹਾਂ ਪਹਾੜਨਾਂ ਦੇ
ਰੂਪ ਵੇਖ ਨਾ ਕੋਈ ਨਸ਼ਿਆ ਜਾਵੇ
ਲੱਖਾਂ ਜਨਮ ਥੀਂ ਓਸ ਦੀ
ਰੂਹ ਭਟਕੇ
ਜਿਹੜਾ ਇਨ੍ਹਾਂ ਨੂੰ ਅੰਗ ਛੁਹਾ ਜਾਵੇ
ਟੂਣੇ, ਜੜੀਆਂ
ਤੇ ਧਾਗੇ ਤਵੀਤ ਕਹਿੰਦੇ
ਪਹਿਲੋਂ ਜੰਮਣੋਂ ਇਨ੍ਹਾਂ ਨੂੰ ਆ ਜਾਵੇ
ਮੁਰਦਾ ਕੱਢ ਕੇ
ਕਬਰ 'ਚੋਂ ਭੋਗ ਕਰ ਲਏ
ਜੇ ਕੋਈ ਮਰਦ ਨੀ ਨਾਰ ਨੰ ਭਾ ਜਾਵੇ

ਮੈਂ ਸਾਂ ਸੋਚਦੀ
ਪੂਰਨ ਦਾ ਭੋਰਿਉਂ ਹੀ
ਬਸ ਨਿਕਲਦੇ ਕਾਜ ਰਚਾ ਦੇਸਾਂ ਮੱਥੇ ਚਿਤਰ ਕੇ
ਆਪ ਮੈਂ ਢੋਲਕਾਂ ਦੇ
ਸ਼ਗਨ ਭੇਂ ਕੇ ਗੌਣ ਬਠਾ ਦੇਸਾਂ

ਵੰਡੂੰ ਭਾਜੀਆਂ
ਮਹਿੰਦੀ 'ਚ ਹੱਥ ਰੰਗੂੰ
ਵਟਨੇ ਮਿਲਖ ਦੀ ਗੱਲ੍ਹ 'ਤੇ ਲਾ ਦੇਸਾਂ
ਹੂਰ ਮਰਮਰੀ
ਲੱਭ ਬਲੌਰ ਵਰਗੀ
ਪੁੱਤਰ ਪੂਰਨੇ ਦੇ ਲੜ ਲਾ ਦੇਸਾਂ
ਰਹੀ ਦਿਲਾਂ ਦੀ
ਦਿਲਾਂ 'ਚ ਗੱਲ ਸਾਰੀ
ਚਾਅ ਮਰੇ ਕੁਆਰੇ ਹੀ ਗੋਲੀਏ ਨੀ
ਜਿਹੜੇ ਵਿਹੜੇ
ਕਲੇਸ਼ ਨੀ ਆਣ ਵੜਦਾ
ਓਸ ਵਿਹੜੇ 'ਚੋਂ ਖ਼ੁਸ਼ੀ ਨਾ ਟੋਲੀਏ ਨੀ
ਕਹਿੰਦੇ
ਘਰਾਂ 'ਚ ਭੂਤ ਪ੍ਰੇਤ ਵੱਸਣ
ਬੋਲ ਕੰਧ ਤੋਂ ਉੱਚੀ ਜੇ ਬੋਲੀਏ ਨੀ
ਘਰ ਹੋਏ ਕਲੇਸ਼
ਤਾਂ ਥੇਹ ਥੀਵੇ
ਰੱਤ ਉੱਲੂ ਦੀ ਦਰਾਂ 'ਤੇ ਡੋਹਲੀਏ ਨੀ
ਜੀਵੇ ਲੂਣਾ
ਤੇ ਜੀਵੇ ਸਲਵਾਨ ਉਸ ਦਾ
ਢਲੇ ਸੂਰਜਾਂ ਧੁੱਪ ਤੋਂ ਕੀਹ ਲੈਣਾ ?
ਥੋੜ੍ਹੀ ਲੰਘ ਗਈ
ਥੋੜ੍ਹੀ ਹੈ ਲੰਘ ਜਾਣੀ
ਅਸਾਂ ਖਿੱਚ ਧਰੂਹ ਕੇ ਜੀ ਲੈਣਾ
ਮੁੱਖੋਂ ਕਦੇ ਸਲਵਾਨ ਨੂੰ ਆਖਣਾ ਨਹੀਂ
ਅਸਾਂ ਜੀਭ ਨੂੰ ਹੋਠਾਂ 'ਚ ਸੀ ਲੈਣਾ
ਪਾਸੇ ਮਾਰਦੇ
ਉਮਰ ਦੀ ਰਾਤ ਲੰਘੂ
ਮਿੱਠਾ ਜ਼ਹਿਰ

ਜੁਦਾਈ ਦਾ ਪੀ ਲੈਣਾ

## ਗੋਲੀ

ਜੀਵੇਂ ਸ਼ਾਹਣੀਏਂ
ਮੇਰੀਏ ਰਾਣੀਏਂ ਨੀ
ਮੈਥੋਂ ਤੈਂਡੜਾ ਦੁੱਖ ਨਾ ਵੇਖ ਹੁੰਦਾ
ਖਾਧਾ ਲੂਣ
ਮੈਂ ਤੇਰਿਆਂ ਛੰਨਿਆਂ ਦਾ
ਰੁਦਨ ਵੇਖ ਨੀ ਕਾਲਜੇ ਛੇਕ ਹੁੰਦਾ
ਲੱਗੀ ਅੱਗ
ਨਸੀਬੇ ਨੂੰ ਵੇਖ ਤੇਰੇ
ਮੈਥੋਂ ਸਹਿ ਨਾ ਚੰਦਰਾ ਸੇਕ ਹੁੰਦਾ
ਰੂਪ ਰੋਣ
ਤੇ ਕਰਮ ਨੇ ਬਹਿ ਖਾਂਦੇ
ਸਾਰਾ ਕੁਦਰਤਾਂ ਦੇ ਹੱਥ ਭੇਤ ਹੁੰਦਾ

ਇਕ ਅਰਜ਼ ਕਰਦੀ
ਜੇ ਨਾ ਬੁਰਾ ਮੰਨੇਂ
ਚਾਰ ਦਿਨਾਂ ਲਈ ਪਰਤ ਜਾਉ ਮਾਪਿਆਂ ਦੇ
ਪੌਣ ਪਾਣੀ ਵੀ ਬਦਲਿਆਂ
ਜਿੰਦ ਮਹਿਕੇ
ਪਾਣੀ ਭਲੇ ਪਰ ਪੇਕਿਆਂ ਪਾਸਿਆਂ ਦੇ
ਪਾਸਾ ਪਰਤਿਆਂ
ਰੋਗੀ ਦਾ ਰੋਗ ਘਟਦਾ
ਦੁੱਖ ਵਧਣ ਇਕੱਲਿਆਂ ਬੈਠਿਆਂ ਦੇ
ਗੰਗਾ ਜਾਏ ਕੇ
ਭਾਵੇਂ ਨਾ ਪਾਪ ਧੁਲਦੇ
ਕੁੱਝ ਵਹਿਮ ਪਰ ਰੁੜ੍ਹਨ
ਨੀ ਨ੍ਹਾਤਿਆਂ ਦੇ

ਤੈਂਡਾ ਪੁੱਤ ਨੀ ਮੈਂਡੜਾ ਪੁੱਤ ਰਾਣੀ
ਚਿੰਤਾ ਓਸ ਦੀ
ਰੱਖ ਨਾ ਰਾਈ ਸੀਨੇ
ਪੂਰਨ ਭੋਰਿਉਂ
ਨਿਕਲਣੇ ਤੀਕ ਰਾਣੀ
ਪੂਰੇ ਪਏ ਨੀ
ਹਾਲੜੇ ਪੰਜ ਮ੍ਹੀਨੇ
ਅਜੇ ਉੱਖਲੀ
ਮੋਹਲਾ ਨੀ ਮਾਰਨੇ ਨੂੰ
ਪੱਕੇ ਧਾਨ ਦਾ
ਕਿਸਮਤੀਂ ਹੋਏ ਚੀਨੇ
ਰੋਜ਼ ਜਾਏ ਕੇ
ਓਸ ਦੀ ਖ਼ਬਰ ਲੈਸਾਂ
ਰੱਖਾਂ ਮੈਂ ਵੀ
ਮਾਂ ਦਾ ਦਰਦ ਸੀਨੇ

## ਇੱਛਰਾਂ

ਜਾ ਨੀ ਗੋਲੀਏ
ਆਖ ਰਥਵਾਨ ਤਾਈਂ
ਪਲਾਂ ਛਿਣਾਂ ਥੀਂ
ਰਥ ਨੂੰ ਜੋੜ ਦੇਵੇ
ਧੀ ਕਿਸੇ ਬਿਗਾਨੜੇ
ਬਾਬਲੇ ਦੀ
ਊਧੇ-ਨਗਰ ਦੇ
ਮਹਿਲਾਂ ਨੂੰ ਮੋੜ ਦੇਵੇ
ਜਿਹੜੀ ਵੇਲ ਵਧਾਈ
ਸਲਵਾਨ ਵਿਹੜੇ
ਜੜੋਂ ਪੁੱਟ ਦੇਵੇ
ਫੁੱਲਾਂ ਨੂੰ ਤੋੜ ਦੇਵੇ

ਮੇਰੀ
ਗ਼ਮਾਂ ਦੇ ਕਾਲਿਆਂ ਪੱਤਣਾਂ 'ਤੇ
ਕਾਲੀ ਬੇੜੀ
ਹਯਾਤੀ ਦੀ ਬੋੜ ਦੇਵੇ
( ਇੱਛਰਾਂ ਸਿਸਕੀਆਂ ਭਰਦੀ ਹੈ। ਗੋਲੀ ਉੱਠ ਕੇ ਚਲੀ ਜਾਂਦੀ ਹੈ ।)

# ਪੰਜਵਾਂ ਅੰਕ

## ਉਮਾ, ਉਰਮਲਾ ਤੇ ਅਨੂੰ ਦੇ ਨਾਂ

(ਪੂਰਨ ਭੋਰਿਉਂ ਨਿਕਲ ਕੇ ਕੁਝ ਦਿਨਾਂ ਤੋਂ
ਲੂਣਾ ਦੇ ਮਹਿਲਾਂ 'ਚ ਠਹਿਰਿਆ ਹੋਇਆ
ਹੈ । ਲੂਣਾਂ ਆਪਣੀ ਸਹੇਲੀ ਈਰਾ ਨਾਲ ਮਹਿਲ
ਦੇ ਚਬੂਤਰੇ 'ਚ ਬੈਠੀ ਗੱਲਾਂ ਕਰ ਰਹੀ ਹੈ। ਬਾਹਰ
ਨਿੱਕਾ ਨਿੱਕਾ ਮੀਂਹ ਵਰ੍ਹ ਰਿਹਾ ਹੈ ।)

### ਲੂਣਾ

ਸਈਏ !
ਇਹ ਦਿਨ ਕੈਸੇ ਆਏ
ਭਿੱਜੇ ਸਿੱਜੇ ਤੇ ਅਲਸਾਏ
ਗਗਨੀਂ ਕਾਲੇ ਘਨੀਅਰ ਛਾਏ
ਸੱਤੇ ਰੰਗ ਪ੍ਰਾਹੁਣੇ ਆਏ
ਹੁਣੇ ਤਾਂ ਧੁੱਪੜੀ ਬਾਗ਼ਾਂ ਵਿਚ ਸੀ
ਹੁਣੇ ਤਾਂ ਧੁੱਪੜੀ ਉੱਡ ਗਈ ਬੇਲੇ
ਹੁਣੇ ਤਾਂ ਧੁੱਪੜੀ ਨਜ਼ਰ ਨਾ ਆਏ
ਹੁਣੇ ਤਾਂ ਮੰਦਰ ਦੇ ਕਲਸਾਂ 'ਤੇ
ਬੈਠੀ ਮੰਦ ਮੰਦ ਮੁਸਕਾਏ

ਹੁਣੇ ਤਾਂ ਅੰਬਰ ਖਿੜ ਖਿੜ ਹੱਸਿਆ
ਹੁਣੇ ਤਾਂ ਨੈਣੀਂ ਹੰਝ ਭਰ ਆਏ
ਹੁਣੇ ਦਾਮਨੀ ਗਲ ਦਾ ਗਹਿਣਾ
ਹੁਣੇ ਤਾਂ ਸੱਪਣੀ ਵਾਂਗ ਡਰਾਏ

ਹੁਣੇ ਤਾਂ ਜੰਗਲ਼ ਮੋਰ ਬੋਲਿਆ
ਹੁਣੇ ਤਾਂ ਰੁੱਖ ਵਿਚ ਰੋਣ ਬੰਬੀਹੇ
ਹੁਣੇ ਛੱਲਾਰੀਂ ਦਾਦਰ ਹੱਸੇ
ਹੁਣੇ ਤਾਂ ਕੋਇਲ ਪਈ ਕੁਰਲਾਏ

ਹੁਣੇ ਤਾਂ ਸ਼ਾਮ ਘਟਾ ਵਿਚ ਬਗਲੇ
ਮੇਘ-ਬ੍ਰਿਛ ਦੇ ਫੁੱਲ ਸਨ ਲਗਦੇ
ਚਿੱਟੇ ਕੰਵਲ ਸਰੋਵਰ ਤਰਦੇ
ਹੁਣੇ ਤਾਂ ਧਰਤੀ ਨ੍ਹਾਤੀ ਧੋਤੀ
ਹੁਣੇ ਤਾਂ ਉਸ ਨੇ ਵਾਲ ਵਧਾਏ

ਇਵੇਂ ਤਾਂ ਉੱਡਦੇ ਜਾਂਦੇ ਸਾਰਸ
ਜਿਵੇਂ ਕਿਸੇ ਨੇ ਹਾਰ ਗੁੰਦਾਏ
ਤੇ ਧਰਤੀ ਦੀ ਜਿਵੇਂ ਪੁਜਾਰਣ
ਅੰਬਰ ਦੇ ਦਿਉਤੇ ਗਲ ਪਾਏ

ਹੁਣੇ ਤਾਂ ਸਈਏ ਕੀਹ ਪਈ ਸੋਚਾਂ
ਇਸ ਰੁੱਤੇ ਮੈਂ ਮਰਨਾ ਲੋਚਾਂ
ਕਹਿੰਦੇ ਇਸ ਰੁੱਤੇ ਜੋ ਮਰਦਾ
ਸੀਤ ਸਾਂਵਲੀ ਘਟ ਬਣ ਜਾਏ
ਮੁੜ ਧਰਤੀ ਦੀ ਜੂਨ ਨਾ ਆਏ

ਪਰ ਏਨੇ ਵੀ ਭਾਗ ਨਾ ਸਈਏ
ਮੈਂ ਚੰਦਰੀ ਨੂੰ ਮੌਤ ਹੀ ਆਏ
ਤੇਰੀ ਸਖੀ ਸਹੇਲੀ ਲੂਣਾ
ਮੇਘਲਿਆਂ ਦੀ ਜੂਨ ਹੰਢਾਏ

ਹੋ ਕੇ ਬੂੰਦ ਬੂੰਦ ਕਿਰ ਜਾਏ

ਮੈਂ ਮੋਈ ਨੂੰ ਕੁੱਝ ਨਾ ਸੁੱਝਦਾ
ਨਾ ਮੈਨੂੰ ਕੁੱਝ ਸਮਝ ਹੀ ਆਏ
ਲੂਣਾ ਤੋਂ ਅੱਜ ਲੂਣਾ ਤੀਕਣ
ਸਈਏ ਕੋਈ ਵੀ ਰਾਹ ਨਾ ਜਾਏ

ਲੂਣਾ ਦੇ ਅੰਤਰ ਦੀ ਲੂਣਾ
ਅੱਜ ਲੂਣਾ ਤੋਂ ਦੂਰ ਬੜੀ ਹੈ
ਅੱਗ ਦਾ ਇਕ ਜੰਗਲ ਹੈ ਜਿਸ ਵਿਚ
ਉਹ ਨਿਰ-ਸ਼ਬਦ ਅਡੋਲ ਖੜੀ ਹੈ

ਹਰ ਸੂ ਅਗਨ-ਪੁਸ਼ਪ ਮਹਿਕੇ ਹਨ
ਅੱਗ ਵਿਚ ਇਕ ਮਹਿਕਾਰ ਰਲੀ ਹੈ
ਕਿਤੇ ਕਿਤੇ ਕੋਈ ਅੱਗ ਦੀ ਤਿਤਲੀ
ਅਗਨ-ਪੁਸ਼ਪ 'ਤੇ ਉੱਡ ਰਹੀ ਹੈ

ਦਸੀਂ ਦਿਸ਼ਾਵੀਂ ਅੱਗ ਹੀ ਅੱਗ ਹੈ
ਅਗਨ-ਕਥੂਰੀ ਹੁੱਲ ਰਹੀ ਹੈ
ਸਾਵੀ ਅੱਗ ਦੇ ਚਹਿਕਣ ਪੰਛੀ
ਸੂਹੀ ਅੱਗ ਦੀ ਘਟਾ ਚੜ੍ਹੀ ਹੈ
ਪਰ ਅੱਗ ਦੇ ਜੰਗਲ ਵਿਚ ਲੂਣਾ
ਸੁੰਨ, ਸੀਤ ਤੇ ਠਰੀ ਠਰੀ ਹੈ

ਸੁਣੇਂ ਤਾਂ ਸਈਏ ਸੱਚ ਦੱਸਦੀ ਹਾਂ
ਜਦ ਮੈਂ ਪੂਰਨ ਨੂੰ ਤੱਕਦੀ ਹਾਂ
ਜਿਵੇਂ ਕੋਈ ਕਵਿਤਾ ਰਚਦੀ ਹਾਂ
ਅਗਨ-ਲੋਕ ਵਿਚ ਜਾ ਵਸਦੀ ਹਾਂ

ਸਾਹਵਾਂ ਦੇ ਵਿਚ ਸੰਦਲ ਮੌਲੇ
ਤਨ 'ਚੋਂ ਮਹਿਕ ਚੰਦਨ ਦੀ ਆਵੇ
ਦਿਲ ਦੀ ਮਿਰਗਾਵਲੀ ਸੁਹਾਵੇ

ਅੱਗ ਦਾ ਮਿਰਗ ਕਥੂਰਿਆ ਜਾਵੇ

ਅੱਗ ਦਾ ਮਿਰਗ ਜਾਂ ਚੁੰਗੀਆਂ ਭਰਦਾ
ਕੁੱਲ ਦੇਹੀ ਦਾ ਜੰਗਲ ਡਰਦਾ
ਸਾਹ ਦਾ ਪੂਰਾ ਛਤਾਬੀ ਵਗਦਾ
ਕੋਈ ਕੋਈ ਪੱਤ ਅਕਲ ਦਾ ਝੜਦਾ
ਪਰ ਇਹ ਅੱਗ ਦਾ ਮਿਰਗ ਨਾ ਚਰਦਾ

ਅੰਦਰ ਵਾੜ ਦਿਆਂ ਲੱਖ ਮੱਤਾਂ
ਏਸ ਮਿਰਗ ਦਾ ਕੀਹ ਕੀਹ ਦੱਸਾਂ
ਕਾਲੇ ਕੱਪੜੀਂ ਬੰਨ੍ਹਾਂ ਅੱਖਾਂ
ਬੰਨ੍ਹ ਹਯਾ ਦੇ ਪਾਵੇ ਰੱਖਾਂ
ਅੱਗ ਦਾ ਮਿਰਗ ਮੈਂ ਕੀਕਣ ਡੱਕਾਂ

ਨਾ ਇਹਨੂੰ ਬਾਗ਼ ਬਾਗ਼ੀਚਾ ਭਾਵੇ
ਮਹਿਲਾਂ ਦੀ ਛਾਂ ਰਾਸ ਨਾ ਆਵੇ
ਨਾ ਰਾਜੇ ਦੀ ਸੇਜ ਸੁਖਾਵੇ
ਨਾ ਸੋਨੇ ਦੀ ਘਾਹ ਹੀ ਖਾਵੇ
ਅੱਗ ਦਾ ਮਿਰਗ ਅੰਗਾਰੇ ਚਾਹਵੇ
ਮਰੇ ਪਿਆ ਪੂਰਨ ਦੇ ਹਾਵੇ

**ਈਰਾ**

ਲੂਣਾ !
ਇਹ ਤੂੰ ਕੀ ਕਹਿੰਦੀ ਹੈਂ
ਅਗਨ-ਮਿਰਗ ਤੇ ਅੱਗ ਦਾ ਜੰਗਲ
ਇਹ ਕੀ ਬਾਤ ਜਹੀ ਪਾਂਦੀ ਹੈਂ
ਤੂੰ ਪੂਰਨ ਤੋਂ ਕੀ ਚਾਹੁੰਦੀ ਹੈਂ ?

**ਲੂਣਾ**

ਅਗਨ-ਮਿਰਗ ਲਈ ਅੱਗ ਚਾਹੁੰਦੀ ਹਾਂ

## ਈਰਾ

ਅੱਗ ਚਾਹੁੰਦੀ ਹੈਂ
ਉਹ ਤਾਂ ਇਕ ਵਿਵਰਜਿਤ ਅੱਗ ਹੈ
ਇਹ ਕੀ ਕੂੜ ਬਕੀ ਜਾਂਦੀ ਹੈਂ ?
ਉਸ ਅੱਗ ਦੇ ਪਿੰਡੇ ਵਿਚ ਤੇਰੇ
ਆਪਣੇ ਪਿੰਡੇ ਦੀ ਹੀ ਲੋਅ ਹੈ
ਉਸ ਦੇ ਮੂੰਹ ਵਿਚ ਇੱਛਰਾਂ ਦੀ ਨਾ
ਤੇਰੇ ਦੁੱਧ ਦੀ ਵੀ ਖ਼ੁਸ਼ਬੋ ਹੈ
ਤੇਰੀ ਤੇ ਪੂਰਨ ਦੀ ਅਗਨੀ
ਉਮਰ 'ਚ ਬੇ-ਸ਼ੱਕ ਸਾਵੇਂ ਕੋਹ ਹੈ
ਫਿਰ ਵੀ ਤੇਰੀ ਕੁੱਖ ਵਿਚ ਸਈਏ
ਉਸ ਦੇ ਗਰਭ-ਜੂਨ ਦੀ ਛੋਹ ਹੈ
ਪੂਰਨ ਦੀ ਕੱਚ-ਅੰਗੀ ਰੁੱਤ 'ਤੇ
ਜਨਮ ਪੀੜ ਦਾ ਮਿੱਠਾ ਮੋਹ ਹੈ
ਠੀਕ ਹੈ ਤੇਰੀ ਚੰਦਨ ਦੇਹੀ
ਰਚਨ-ਪੀੜ ਤੋਂ ਅਜੇ ਅਛੋਹ ਹੈ
ਪਰ ਰਿਸ਼ਤੇ ਅਹਿਸਾਸ ਦੇ ਫੁੱਲਾਂ
ਦੀ ਚਿਰਜੀਵੀ ਜਹੀ ਖ਼ੁਸ਼ਬੋ ਹੈ

ਲੂਣਾ !
ਕਦੇ ਵਿਵਰਜਿਤ ਅੱਗ ਨੂੰ,
ਸੱਚ ਕਹਿੰਦੀ ਹਾਂ, ਹੱਥ ਨਾ ਲਾਈਂ
ਅਗਨ-ਮਿਰਗ ਦੀ ਪੂਰਨ ਅੱਗੇ
ਜੀਵਨ ਜੋਗੀਏ ਬਾਤ ਨਾ ਪਾਈਂ
ਧਰਤੀ ਦੀ ਨਾਰੀ ਨੂੰ ਵੇਖੀਂ
ਚ੍ਰਿਤਰ-ਹੀਣ ਨਾ ਕਦੇ ਕਹਾਈਂ
ਪੂਰਨ ਨੂੰ ਪੁੱਤਰ ਕਰ ਜਾਣੀਂ

ਪੁੱਤਰ-ਭੋਗ ਕਦੇ ਨਾ ਚਾਹੀਂ
ਅਗਨ-ਮਿਰਗ ਨੂੰ ਵੇਚ ਕਸਾਈਆਂ
ਉਸ ਦੀ ਪੁੱਠੀ ਖੱਲ ਲੁਹਾਈਂ
ਸਾਰਾ ਚੰਬਾ ਦੇਸ ਨਾ ਭੰਡੀਂ
ਬਾਬਲ ਦੇ ਸਿਰ ਖੇਹ ਨਾ ਪਾਈਂ

## ਲੂਣਾ

ਈਰਾ !
ਤੂੰ ਵੀ ਸੱਚ ਸੁਣਾਇਆ
ਤੂੰ ਵੀ ਲੂਣਾ ਦੇ ਜ਼ਖ਼ਮਾਂ 'ਤੇ
ਮੱਤਾਂ ਦਾ ਬਸ ਲੂਣ ਹੈ ਲਾਇਆ
ਤੈਨੂੰ ਵੀ ਕੁੱਝ ਸਮਝ ਨਾ ਆਇਆ
ਧਰਮੀ ਬਾਬਲ ਪਾਪ ਕਮਾਇਆ
ਲੜ ਲਾਇਆ ਮੇਰੇ ਫੁੱਲ ਕੁਮਲਾਇਆ
ਜਿਸ ਦਾ ਇੱਛਰਾਂ ਰੂਪ ਹੰਢਾਇਆ
ਮੈਂ ਪੂਰਨ ਦੀ ਮਾਂ
ਪੂਰਨ ਦੇ ਹਾਣ ਦੀ !
ਮੈਂ ਉਸ ਤੋਂ ਇਕ ਚੁੰਮਣ ਵੱਡੀ
ਪਰ ਮੈਂ ਕੀਕਣ ਮਾਂ ਉਹਦੀ ਲੱਗੀ
ਉਹ ਮੇਰੀ ਗਰਭ-ਜੂਨ ਨਾ ਆਇਆ
ਸਈਏ ਨੀ ਮੈਂ ਧੀ ਵਰਗੀ
ਸਲਵਾਨ ਦੀ ।

ਪਿਤਾ ਜੇ ਧੀ ਦਾ ਰੂਪ ਹੰਢਾਵੇ
ਤਾਂ ਲੋਕਾਂ ਨੂੰ ਲਾਜ ਨਾ ਆਵੇ
ਜੇ ਲੂਣਾ ਪੂਰਨ ਨੂੰ ਚਾਹਵੇ
ਚ੍ਰਿਤਰਹੀਣ ਕਹੇ ਕਿਉਂ
ਜੀਭ ਜਹਾਨ ਦੀ ।

ਚ੍ਰਿਤਰਹੀਣ ਤੇ ਤਾਂ ਕੋਈ ਆਖੇ

ਜੇਕਰ ਲੂਣਾ ਵੇਚੇ ਹਾਸੇ
ਪਰ ਜੇ ਹਾਣ ਨਾ ਲੱਭਣ ਮਾਪੇ
ਹਾਣ ਲੱਭਣ ਵਿਚ ਗੱਲ ਕੀਹ ਹੈ
ਅਪਮਾਨ ਦੀ ?

ਲੂਣਾ ਹੋਵੇ ਤਾਂ ਅਪਰਾਧਣ
ਜੇਕਰ ਅੰਦਰੋਂ ਹੋਏ ਸੁਹਾਗਣ
ਮਹਿਕ ਉਹਦੀ ਜੇ ਹੋਵੇ ਦਾਗਣ
ਮਹਿਕ ਮੇਰੀ ਤਾਂ ਕੰਜਕ
ਮੈਂ ਹੀ ਜਾਣਦੀ ।

ਸਈਏ ਨੀ ਮੈਨੂੰ ਦੇ ਨਾ ਮੱਤਾਂ
ਦਰਦ ਦਿਲੇ ਦਾ ਕੀਕਣ ਦੱਸਾਂ
ਰਿਸ਼ਤਾ ਕਿੰਞ ਪਛਾਨਣ ਅੱਖਾਂ
ਅੱਗ ਮਿਲੀ ਨਾ ਲੂਣਾ ਨੂੰ
ਜੇ ਹਾਣ ਦੀ ।

ਅੱਗ ਦਾ ਰਿਸ਼ਤਾ ਸਾੜਣ ਤੱਕ ਹੈ
ਅੱਗ ਦਾ ਰਿਸ਼ਤਾ ਚਾਨਣ ਤੱਕ ਹੈ
ਅਗਨ-ਮਿਰਗ ਨੂੰ ਮਾਰਣ ਤੱਕ ਹੈ
ਹੋਰ ਜਵਾਨੀ ਰਿਸ਼ਤਾ ਨਾ
ਕੋਈ ਜਾਣਦੀ ।

ਸਈਏ ਜਦ ਮੇਰੀ ਕੰਚਨ-ਦੇਹੀ
ਸੇਜ ਸੁਲਗਦੀ ਛੋਹ ਆਉਂਦੀ ਹੈ
ਆਪੇ 'ਚੋਂ ਮੈਨੂੰ ਬੋ ਆਉਂਦੀ ਹੈ
ਉਸ ਛਿਣ ਦੀ ਬੇ-ਚੈਨੀ
ਤੂੰ ਨਾ ਜਾਣਦੀ ।

ਉਹ ਛਿਣ ਹੁੰਦਾ ਸਵਰਗੋਂ ਵੱਡਾ
ਭਿੰਨੀ ਜਹੀ ਮਹਿਕ ਵਿਚ ਭਿੱਜਾ

ਮਦਰਾ ਦੇ ਸਰਵਰ ਵਿਚ ਡਿੱਗਾ
ਉਹ ਛਿਣ ਸਈਏ ਕੋਈ ਕੋਈ
ਜਿੰਦੜੀ ਮਾਣਦੀ ।

ਮੇਰਾ ਵੀ ਜਦ ਉਹ ਛਿਣ ਆਵੇ
ਲੂਣਾ 'ਚੋਂ ਲੂਣਾ ਮਰ ਜਾਵੇ
ਉਸ ਛਿਣ ਦੀ ਮੈਨੂੰ ਮਹਿਕ ਨਾ ਭਾਵੇ
ਖਾਣ ਪਵੇ ਮੈਨੂੰ ਸੇਜ ਕੁੜੇ
ਸਲਵਾਨ ਦੀ ।

ਉਹ ਛਿਣ ਦੇਹ ਵਿਚ ਜਦ ਬਲਦਾ ਹੈ
ਮੱਥੇ ਦੇ ਵਿਚ ਸੱਪ ਚਲਦਾ ਹੈ
ਸਈਏ ਮੈਨੂੰ ਇਉਂ ਲਗਦਾ ਹੈ
ਗਰਭ ਪੀੜ ਜਹੀ ਪੀੜ
ਜਿਵੇਂ ਹਾਂ ਮਾਣਦੀ
ਪਿੰਡੇ ਦੀ ਮਿੱਟੀ 'ਚੋਂ ਸੁਪਨਾ
ਛਾਣਦੀ ।

ਓਸ ਅਗਨ-ਛਿਣ ਮੈਂ ਰੋਂਦੀ ਹਾਂ
ਓਸ ਅਗਨ-ਛਿਣ ਮੈਂ ਹੱਸਦੀ ਹਾਂ
ਅਗਨ-ਫੁੱਲਾਂ ਦੇ ਜੰਗਲ ਦੇ ਵਿਚ
ਨੰਗੀ-ਅਲਫ਼ ਜਹੀ ਨੱਚਦੀ ਹਾਂ
ਆਪਣੇ ਹੀ ਪਰਛਾਵੇਂ ਕੋਲੋਂ
ਦੂਰ ਦੁਰਾਡੇ ਪਈ ਨੱਸਦੀ ਹਾਂ
ਇਉਂ ਲੱਗਦਾ ਹੈ ਜਿਉਂ ਅੰਨ੍ਹੀ ਹਾਂ
ਫਿਰ ਵੀ ਸਭ ਕੁੱਝ ਪਈ ਤੱਕਦੀ ਹਾਂ
ਗਰਭ-ਵਾਣ ਸੱਪਣੀ ਦੇ ਵਾਕਣ
ਅਪਣਾ ਆਪ ਹੀ ਡੱਸਦੀ ਹਾਂ

ਫਿਰ !
ਹਰ ਦਿਵਸ ਦੇ ਤਿੜਕੇ ਹੋਏ

ਦਰਪਣ ਦੇ ਅੰਦਰ
ਆਪਣੇ ਜ਼ਹਿਰ-ਵਲਿੱਸੇ ਚਿਹਰੇ ਨੂੰ ਤੱਕਦੀ ਹਾਂ
ਹਰ ਚਿਹਰਾ
ਮੇਰੇ 'ਤੇ ਹੱਸਦਾ
ਹਰ ਚਿਹਰੇ 'ਤੇ ਮੈਂ ਹੱਸਦੀ ਹਾਂ
ਆਪਣੇ ਚਿਹਰੇ ਦੀ ਵਲਗਣ ਵਿਚ
ਜਾ ਫਸਦੀ ਹਾਂ
ਆਪਣੇ ਹੀ ਚਿਹਰੇ ਦੀਆਂ ਕੰਧਾਂ
ਮੈਂ ਟੱਪਦੀ ਹਾਂ
ਕੰਧਾਂ ਟੱਪ ਟੱਪ ਮੈਂ ਹਫ਼ਦੀ ਹਾਂ
ਫਿਰ ਤੱਕਦੀ ਹਾਂ
ਕਿ ਇਹ ਕੰਧਾਂ ਕੋਹਾਂ ਤੀਕਣ
ਇੰਜ ਫੈਲੀਆਂ
ਕਿ ਕਿਧਰੇ ਵੀ ਅੰਤ ਨਾ ਹੋਵਣ
ਮੈਂ ਇਨ੍ਹਾਂ ਕੰਧਾਂ 'ਤੇ ਰੋਵਾਂ
ਇਹ ਕੰਧਾਂ ਮੇਰੇ 'ਤੇ ਰੋਵਣ
ਹਰ ਚਿਹਰਾ
ਇਨ੍ਹਾਂ ਕੰਧਾਂ ਉਹਲੇ ਵਿੰਗਾ ਜਾਪੇ
ਲੂਣਾ ਤੋਂ ਲੂਣਾ ਦੇ
ਨਕਸ਼ ਨਾ ਜਾਣ ਪਛਾਤੇ
ਫਿਰ ਇਉਂ ਜਾਪੇ
ਇਹ ਕੰਧਾਂ ਲੂਣਾ 'ਤੇ ਡਿੱਗਣ
ਰਾਤ ਬਰਾਤੇ
ਤੇ ਲੂਣਾ ਦੀ ਹੋਂਦ ਗਵਾਚੇ

ਜਾਂ ਫਿਰ ਲੱਗਦਾ
ਮੈਨੂੰ ਚਾਨਣ ਵਿਚ ਵੀ
ਆਪਣਾ ਆਪ ਨਾ ਲੱਭਦਾ
ਮੇਰਾ ਹੀ ਚਿਹਰਾ ਨਾ ਮੇਰੀ
ਦੇਹ 'ਤੇ ਸੱਜਦਾ

ਮੇਰਾ ਕੋਈ ਵੀ ਨਕਸ਼
ਨਾ ਮੈਨੂੰ ਮੇਰਾ ਲਗਦਾ
ਆਪਣੇ ਚਿਹਰੇ ਦੇ ਨਕਸ਼ਾਂ ਦੀ
ਭੀੜ ਜੁੜੀ 'ਚੋਂ
ਅਪਣਾ ਹੀ ਚਿਹਰਾ ਨਾ ਲੱਭਦਾ
ਸਭ ਕੰਧਾਂ ਦੇ ਹੇਠਾਂ ਦੱਬਦਾ
ਸਈਏ !
ਕੁਝ ਵੀ ਸਮਝ ਨਾ ਆਉਂਦੀ
ਸਈਏ !
ਕੁੱਝ ਵੀ ਪਤਾ ਨਾ ਚਲਦਾ
ਰੁਨਾ-ਮਨ ਬਸ ਦਿਨ ਭਰ ਜਲਦਾ
ਇਕ ਸਦੀਵੀ ਭਟਕਣ ਜਹੀ ਵਿਚ
ਮਰ ਮਰ ਜਿਊਂਦਾ
ਜਿਉਂ ਜਿਉਂ ਮਰਦਾ

ਹਰ ਦਿਹੁੰ ਦਾ ਜਾਂ ਸੂਰਜ ਚੜ੍ਹਦਾ
ਮਨ ਏਦਾਂ ਮਹਿਸੂਸ ਹੈ ਕਰਦਾ
ਕਿਰਨਾਂ ਸੰਗ ਕਿਰਨਾਂ ਬਣ ਉੱਡਦਾ
ਚਾਨਣ ਦੀ ਚਾਲੇ ਹੈ ਚਲਦਾ
ਹਰ ਜ਼ੱਰੇ ਦੇ ਮੂੰਹ ਨੂੰ ਤੱਕਦਾ
ਹਰ ਇਕ ਪੌਣ ਦਾ ਬੁੱਲਾ ਫੜਦਾ
ਕਦੇ ਪਤਾਲੀਂ ਇਹ ਜਾ ਲਹਿੰਦਾ
ਅੰਬਰ ਦੀ ਕਦੇ ਪੌੜੀ ਚੜ੍ਹਦਾ
ਖ਼ੌਰੇ ਝੱਲਾ ਕਿਸ ਨੂੰ ਲੱਭਦਾ
ਖ਼ੌਰੇ ਝੱਲਾ ਕੀ ਹੈ ਕਰਦਾ ?
ਇਕ ਪਲ ਵੀ ਕਿਧਰੇ ਨਾ ਖੜ੍ਹਦਾ
ਜਾਂ ਫਿਰ ਸਈਏ ਈਕਣ ਲਗਦਾ
ਜਿਉਂ ਲੂਣਾ ਨੇ ਹਰ ਇਕ ਦਿਹੁੰ ਦਾ
ਜਨਮ ਜਨਮ ਤੋਂ ਦੇਣਾ ਕਰਜ਼ਾ
ਜੋ ਹਰ ਛਿਣ ਹੈ ਰਹਿੰਦਾ ਸੂੰਦਾ

ਜੋ ਹਰ ਪਲ ਹੈ ਜਾਂਦਾ ਵਧਦਾ

ਦਿਨ ਭਰ ਬਸ ਬੇਚੈਨੀ ਦਿਲ ਨੂੰ
ਖਾਂਦੀ ਰਹਿੰਦੀ
ਜਾਂ ਖ਼ੁਸ਼ਬੋਈ ਦਿਲ ਸੜਦੇ ਦੀ
ਆਉਂਦੀ ਰਹਿੰਦੀ
ਜਾਂ ਖ਼ਾਮੋਸ਼ੀ ਮੂਕ ਬਿਰਹੜਾ
ਗਾਉਂਦੀ ਰਹਿੰਦੀ
ਲੂਣਾ ਹੀ ਲੂਣਾ 'ਤੇ ਹੱਸਦੀ
ਲੂਣਾ ਤੋਂ ਲੂਣਾ ਸ਼ਰਮਾਉਂਦੀ
ਹਰ ਪਲ
ਅਗਨ ਛਿਣਾਂ ਦੀ ਸੱਪਣੀ
ਰੂਹ ਦੀਆਂ ਕੱਲਰੀਆਂ ਵਿਚ ਨੱਸੇ
ਭੈ ਦਾ ਭੂਤ-ਭੂਤਾਣਾ ਨੱਚੇ
ਹਰ ਇਕ ਦਿਹੁੰ ਦਾ ਚਰਖਾ ਡਾਹ ਕੇ
ਲੂਣਾ ਬੈਠੀ ਕਿਰਨਾਂ ਕੱਤੇ
ਫਿਰ ਕਿਰਨਾਂ ਦਾ ਰੱਸਾ ਵੱਟੇ
ਮੁੜ ਲੂਣਾ
ਕਿਰਨਾਂ ਦਾ ਰੱਸਾ
ਉਮਰਾਂ ਦੀ ਛੱਤ ਤੋਂ ਲਟਕਾਏ
ਸੱਤ-ਰੰਗੇ ਰੱਸੇ ਦਾ ਫਾਹਾ
ਲੈ ਕੇ ਲੂਣਾ ਨਿੱਤ ਮਰ ਜਾਏ
ਪਰ ਲੂਣਾਂ ਨੂੰ
ਮੌਤ ਨਾ ਆਏ

ਈਰਾ !
ਮੈਂ ਤਾਂ ਚਿਰਾਂ ਚਿਰਾਂ ਤੋਂ
ਸੁੰਨ ਖਲਾਅ ਵਿਚ ਲਟਕ ਰਹੀ ਹਾਂ
ਮੜ੍ਹੀਆਂ ਦੇ ਵਿਚ ਸਿਖ਼ਰ ਦੁਪਹਿਰੇ
ਬਦ-ਰੂਹਾਂ ਵੱਤ ਭਟਕ ਰਹੀ ਹਾਂ

ਮੇਰੇ ਪੈਰਾਂ ਥੱਲਿਉਂ
ਧਰਤੀ ਨਿਕਲ ਚੁੱਕੀ ਹੈ
ਮੇਰੇ ਸਿਰ ਦਾ
ਉਤਲਾ ਅੰਬਰ ਤਿੜਕ ਚੁੱਕਾ ਹੈ
ਹੋਂਦ ਮੇਰੀ ਦਾ ਪੈਰ
ਚਿਰਾਂ ਤੋਂ ਥਿੜਕ ਚੁੱਕਾ ਹੈ
ਹੁਣ ਹੋਣੀ ਦੀ ਪੌਣ
ਉਡਾਈ ਫਿਰਦੀ ਹੈ
ਲੂਣਾ ਤੇ ਲੂਣਾ ਦੀ
ਮਿੱਟੀ ਕਿਰਦੀ ਹੈ

## ਈਰਾ

ਲੂਣਾ !
ਇਹ ਤਾਂ ਰੀਤ
ਬੜੇ ਹੀ ਚਿਰ ਦੀ ਹੈ
ਆਪਣੇ 'ਤੇ
ਆਪਣੀ ਹੀ ਮਿੱਟੀ ਕਿਰਦੀ ਹੈ
ਹਰ ਧਰਤੀ 'ਤੇ
ਜਿਊਣਾ ਪੈਂਦਾ ਫਿਰ ਵੀ ਹੈ
ਇਸ ਧਰਤੀ ਦੀ ਹਰ ਨਾਰੀ ਹੀ
ਲੂਣਾ ਹੈ
ਹਰ ਨਾਰੀ ਦਾ ਨਰ ਹੀ
ਸੁਹਜ-ਵਿਹੂਣਾ ਹੈ
ਹਰ ਨਾਰੀ ਦਾ ਬੁੱਤ
ਮੁਹੱਬਤੋਂ ਊਣਾ ਹੈ
ਪਿਆਰ ਘਾਟ ਦਾ ਹਰ ਵਿਹੜੇ ਵਿਚ
ਟੂਣਾ ਹੈ

ਏਥੇ ਹਰ ਬਾਬਲ ਹੀ

ਆਪਣੀ ਧੀ 'ਤੇ ਮਰਦਾ
ਤੇ ਇਥੇ ਹਰ ਮਾਂ ਹੀ
ਪੁੱਤਰ 'ਤੇ ਹੈ ਮਰਦੀ
ਬੇਹੀ ਰੱਤ ਸੱਜਰੀ ਨੂੰ ਛਲਦੀ
ਹਰ ਇਕ ਨਾਰ ਵਿਲੰਬਿਤ
ਆਤਮ-ਘਾਤ ਹੈ ਕਰਦੀ
ਆਪਣੀ ਹੀ ਉਮਰਾ ਦੇ
ਪਾਲੇ ਵਿਚ ਹੈ ਠਰਦੀ
ਆਪਣੇ ਹੀ ਅੰਗਾਂ ਦੀ
ਅਗਨੀ ਵਿਚ ਹੈ ਸੜਦੀ
ਨਿੱਤ ਕਿਰਨਾਂ ਦਾ ਰੱਸਾ ਵੱਟ ਕੇ
ਸੂਲੀ ਚੜ੍ਹਦੀ
ਪਰ ਨਾ ਜਿਊਂਦੀ
ਨਾ ਹੀ ਮਰਦੀ

ਇਥੋਂ ਦਾ ਹਰ ਪੁਰਖ ਹੈ
ਸਲਵਾਨ ਜਿਹਾ
ਹਰ ਲੂਣਾ ਦੇ ਮੱਥੇ 'ਤੇ
ਅਪਮਾਨ ਜਿਹਾ

ਇਹ ਧਰਤੀ
ਇਕ ਨਗਨ ਨਪੁੰਸਕ ਬਸਤੀ ਹੈ
ਏਥੇ ਰੋਟੀ ਮਹਿੰਗੀ
ਨਾਰੀ ਸਸਤੀ ਹੈ

ਇਸ ਬਸਤੀ ਦੀਆਂ ਗਲੀਆਂ
ਅਤੇ ਬਾਜ਼ਾਰਾਂ ਉਹਲੇ
ਹਰ ਇਕ ਮਹਿਲ ਦੀ ਮਮਟੀ
ਤੇ ਦੀਵਾਰਾਂ ਉਹਲੇ

ਹਰ ਇਕ ਘਰ ਦੇ ਬੂਹੇ

ਤੇ ਬਾਰਾਂ ਦੇ ਉਹਲੇ
ਹਰ ਨਾਰੀ ਦੀ ਸੇਜਾ ਹੀ
ਬਸ ਸੁਲਗ ਰਹੀ ਹੈ
ਹਰ ਨਾਰੀ ਹੀ ਲੂਣਾ ਵਾਕਣ
ਵਿਲਕ ਰਹੀ ਹੈ

ਇਸ ਬਸਤੀ ਵਿਚ
ਸ਼ਾਮ ਜਦੋਂ ਆ ਢਲਦੀ ਹੈ
ਇਕਲਾਪੇ ਦੀ ਪੌਣ ਜਹੀ ਇਕ
ਚਲਦੀ ਹੈ
ਹਰ ਘਰ ਦੇ ਚੁੱਲ੍ਹੇ ਵਿਚ
ਨਾਰੀ ਬਲਦੀ ਹੈ
ਪਰ ਨਾਰੀ ਹੀ ਆਪਣੀ ਆਪੇ
ਅੱਗ ਮਾਣਦੀ
ਆਪਣੇ ਰੂਪ 'ਤੇ ਆਪੇ ਹੀ
ਬਸ ਮਰਦੀ ਹੈ
ਏਥੇ ਸਭ ਨਰ
ਅਗਨ-ਹੀਣ ਹਨ ਵੱਸਦੇ
ਨਾਰੀ ਦੇ ਛੌਰੇ ਤੋਂ ਨੱਸਦੇ
ਅੰਦਰੋਂ ਬੰਦ ਦਰਵਾਜ਼ੇ ਕਰਕੇ
ਝੀਥਾਂ 'ਚੋਂ ਨਾਰਾਂ ਥੀਂ ਤੱਕਦੇ
ਤੇ ਆਪਣੀ ਹੋਣੀ 'ਤੇ ਹੱਸਦੇ
ਇਸ ਬਸਤੀ ਵਿਚ
ਹਰ ਕੋਈ ਮਰ ਚੁੱਕਾ ਹੈ
ਇਕ ਦੂਜੇ ਨੂੰ
ਆਪਣੀ ਆਪਣੀ
ਕਬਰ ਨਾ ਦੱਸਦੇ
ਇਕ ਦੂਜੇ ਦੀ ਮੌਤ 'ਤੇ ਹੱਸਦੇ

ਏਥੇ ਅੱਗ ਨੂੰ

ਅੱਗ ਨਹੀ ਮਿਲਦੀ ਹੈ
ਇਥੇ ਹਰ ਸ਼ੈ
ਰੋਟੀ ਬਦਲੇ ਤੁਲਦੀ ਹੈ
ਹਰ ਲੂਣਾ
ਏਥੇ ਰੋਟੀ ਖ਼ਾਤਿਰ ਗਿਰਵੀ ਹੈ

ਏਥੇ
ਪਿਆਰ, ਮੁਹੱਬਤ ਰੋਟੀ ਦਾ ਹੀ ਨਾਂ ਹੈ
ਧਰਮ ਅਤੇ ਅਖ਼ਲਾਕ ਵੀ
ਰੋਟੀ ਦਾ ਹੀ ਨਾਂ ਹੈ
ਅਕਲ, ਇਲਮ, ਤੇ ਹੁਨਰ ਵੀ
ਰੋਟੀ ਦਾ ਹੀ ਨਾਂ ਹੈ
ਤਿੱਥ-ਵਾਰ, ਤਿਉਹਾਰ ਵੀ
ਰੋਟੀ ਦਾ ਹੀ ਨਾਂ ਹੈ
ਰੋਟੀ ਖ਼ਾਤਿਰ ਹਰ ਲੂਣਾ
ਪੂਰਨ ਦੀ ਮਾਂ ਹੈ
ਇਸ ਬਸਤੀ ਵਿਚ ਰੋਟੀ ਹੀ
ਮਹਿਬੂਬਾ ਥਾਂ ਹੈ

ਏਥੇ ਕੋਈ ਵੀ
ਫੁੱਲ ਨਹੀਂ ਖਿੜਦਾ ਹੈ
ਦਿਨ ਦੀਵੀਂ
ਗਲੀਆਂ ਵਿਚ ਪਹਿਰਾ ਫਿਰਦਾ ਹੈ
ਹਰ ਇਕ ਮੋੜ 'ਤੇ ਆਪਣਾ
ਸਾਇਆ ਮਿਲਦਾ ਹੈ
ਆਪਣੇ 'ਤੇ ਆਪਣਾ ਹੀ
ਕੂੜਾ ਕਿਰਦਾ ਹੈ

ਏਥੇ ਹਰ ਵਸਨੀਕ
ਨਿਖੜਵੀਂ ਸ਼ਖ਼ਸੀਅਤ ਹੈ
ਆਪਣੇ ਹੱਥੋਂ ਹਰ ਕੋਈ

ਇਥੇ ਬੇ-ਇੱਜ਼ਤ ਹੈ
ਆਪੇ ਤੋਂ ਹਰ ਕੋਈ
ਆਪੇ ਹੀ ਲੱਜਿਤ ਹੈ
ਏਥੋਂ ਦੀ ਸੌਗ਼ਾਤ
ਨਮੋਸ਼ੀ, ਜ਼ਿੱਲਤ ਹੈ

ਤੂੰ ਇਸ ਬਸਤੀ ਵਿਚੋਂ
ਲੂਣਾ ਕੀ ਲੱਭਦੀ ਹੈਂ ?
ਨੰਗਿਆਂ ਦੇ ਵਿਚ
ਆਪਣਾ ਆਪਾ ਕਿਉਂ ਕੱਜਦੀ ਹੈਂ ?
ਤੂੰ ਨੰਗਿਆਂ ਵਿਚ
ਨੰਗੀ ਚੰਗੀ ਲਗਦੀ ਹੈਂ

ਅਗਨ ਛਿਣਾਂ ਦਾ
ਲੂਣਾ, ਤੂੰ ਅਹਿਸਾਸ ਜਲਾ ਦੇ
ਲੂਣਾ ਵਿਚੋਂ
ਲੂਣਾ ਦੀ ਤੂੰ ਹੋਂਦ ਗੁਆ ਦੇ
ਤੂੰ ਲੂਣਾ ਨੂੰ
ਅਤ੍ਰਿਪਤੀ ਦਾ ਜ਼ਹਿਰ ਖੁਆ ਦੇ
ਤੇਰੇ ਪਿੰਡੇ ਵਿਚ ਜੋ
ਅਗਨ-ਮਿਰਗ ਨੱਸਦਾ ਹੈ
ਉਸ ਦਾ ਹੱਥੀਂ
ਗਲਾ ਦਬਾ ਦੇ
ਆਪਣੇ ਪਿੰਡੇ ਦੇ ਪਾਣੀ ਵਿਚ
ਘੋਲ ਕੇ ਮਦਰਾ
ਜਦ ਮੰਗੇ ਸਲਵਾਨ
ਤੂੰ ਹੱਥੀਂ ਆਪ ਪਿਆ ਦੇ
ਲੂਣਾ ਦੇ ਅੰਦਰ ਦੀ ਲੂਣਾ
ਨੂੰ ਮਰਵਾ ਦੇ
ਢਿੱਡ ਦੇ ਅੰਦਰੇ ਕਬਰ ਬਣਾ ਦੇ

ਇਸ ਲੂਣਾ ਦੀ ਯਾਦ ਭੁਲਾ ਦੇ
ਉਸ ਲੂਣਾ ਦਾ
ਹਰ ਇਕ ਸੁਪਨਾ
ਆਪਣੀ ਮਿੱਟੀ ਹੇਠ ਦਬਾ ਦੇ

ਏਸ ਦੇਸ ਹਰ ਨਾਰ
ਜਦੋਂ ਪਰਨਾਈ ਜਾਵੇ
ਉਸ ਦਿਨ ਤੋਂ
ਬੀਮਾਰ ਜਹੀ ਹੋ ਜਾਵੇ
ਬਾਬਲ ਵਿਹੜੇ ਚਾਨਣ ਦੇ
ਬੂਟੇ ਨੂੰ ਦੱਬ ਕੇ
ਪਤੀ ਲਈ ਪਰਛਾਵੇਂ ਨੂੰ
ਲੈ ਜਾਵੇ
ਹਰ ਲੂਣਾ ਹੀ
ਅੰਤਰ ਦੀ ਲੂਣਾ ਮਰਵਾਵੇ
ਹੌਕੇ ਭਰ ਭਰ ਉਮਰ ਬਿਤਾਏ
ਫਿਰ ਜਦ ਸੇਜਾ ਮਾਨਣ ਜਾਵੇ
ਚਾਨਣ ਦੇ ਸੁਪਨੇ ਦਾ ਉਹਨੂੰ
ਸੁਪਨਾ ਆਵੇ
ਤੇ ਉਸ ਦਾ ਅੰਦਰ ਦੁੱਖ ਜਾਵੇ
ਉਹ ਸੁਪਨੇ ਵਿਚ
ਉਸ ਸੁਪਨੇ ਦਾ ਪਿੰਡਾ ਮਾਣੇ
ਪਰ ਕੋਈ ਹੋਰ ਹੀ ਸੁਪਨਾ
ਉਸ ਦਾ ਪਿੰਡਾ ਖਾਵੇ
ਲੂਣਾ !
ਹਰ ਲੂਣਾ ਹੀ
ਬਸ ਏਦਾਂ ਮਰ ਜਾਵੇ
ਚਾਨਣ ਦੇ ਸੁਪਨੇ
ਬਸ ਸੁਪਨੇ ਹੀ ਲੈਂਦੀ
ਨਿੱਤ ਪਰਾਏ ਸੁਪਨੇ ਦੇ ਸੰਗ

ਭੋਗ ਰਚਾਵੇ
ਤੇ ਉਹ ਗਰਭਵਤੀ ਹੋ ਜਾਵੇ

ਹਰ ਇਕ ਗਰਭਵਤੀ ਤਦ ਆਪਣੀ
ਕੁੱਖ ਵਿਚ ਝਾਕੇ
ਪੀੜ ਦਾ ਬੂਟਾ ਉੱਗਦਾ ਜਾਪੇ
ਪੀੜਾਂ ਦੇ ਬੂਟੇ ਦੀ ਛਾਵੇਂ
ਉਸ ਦੀ ਹਰ ਇਕ ਪੀੜ ਗਵਾਚੇ
ਤਦ ਨਾਰੀ ਤੋਂ
ਬੀਤੇ ਦਿਵਸ ਨਾ ਜਾਣ ਪਛਾਤੇ
ਬਾਬਲ ਵਿਹੜੇ ਦੱਬਿਆ ਸੁਪਨਾ
ਸੌਂਦਾ ਜਾਪੇ

## ਲੂਣਾ

ਈਰਾ !
ਕੂੜ ਫ਼ਲਸਫ਼ਾ ਤੇਰਾ
ਦਿਲ ਨਾ ਪੋਹਦਾ
ਬਾਬਲ ਦੇ ਵਿਹੜੇ ਦਾ ਸੁਪਨਾ
ਕਦੇ ਨਾ ਸੁਣਦਾ
ਅਵਚੇਤਨ ਮੱਥੇ ਵਿਚ ਕਿਧਰੇ
ਰਹਿੰਦੇ ਭੌਂਦਾ
ਮਰਨ-ਦਿਵਸ ਤੱਕ ਹੰਝੂ ਹੰਝੂ
ਰਹਿੰਦਾ ਰੋਂਦਾ

ਸਈਏ !
ਉਮਰ ਸੁਲਗਦੀ
ਧੀਆਂ ਦੀ ਜਾਂ ਆਉਂਦੀ
ਹਰ ਧੀ ਹਰ ਬਾਬਲ ਦੇ
ਵਿਹੜੇ ਸੁਪਨੇ ਲੈਂਦੀ
ਸਈਆਂ ਦੇ ਸੰਗ

ਇਕ ਦਿਨ ਉਹ ਖੇਡਣ ਹੈ ਜਾਂਦੀ
ਫੁੱਲਾਂ ਲੱਦੇ ਜੰਗਲ ਦੇ ਵਿਚ
ਉਹ ਗੁੰਮ ਹੋ ਜਾਂਦੀ
ਸਈਆਂ ਨੂੰ ਉਹ ਲੱਭਦੀ
ਤੇ ਆਵਾਜ਼ਾਂ ਲਾਂਦੀ
ਪਰ ਕੋਈ ਸਖੀ ਨਜ਼ਰ ਨਾ ਆਉਂਦੀ
ਤੇ ਉਹ ਇਕ ਬੂਟੇ ਦੀ ਛਾਵੇਂ
ਥੱਕ ਟੁੱਟ ਕੇ ਹੈ ਜਾ ਬਹਿੰਦੀ

ਫੇਰ ਕਿਸੇ, ਪਰੀ ਲੋਕ 'ਚੋਂ
ਇਕ ਸ਼ਹਿਜ਼ਾਦਾ ਆਉਂਦਾ
ਤੇ ਉਹਨੂੰ
ਉਹ ਕੁੱਲ ਜੰਗਲ ਦੀ ਸੈਰ ਕਰਾਉਂਦਾ
ਇਕ ਦਿਨ ਫੇਰ ਇਵੇਂ ਦਾ ਆਉਂਦਾ
ਉਹ ਸ਼ਹਿਜ਼ਾਦਾ,
ਓਸ ਕੁੜੀ ਨੂੰ
ਵਰ ਕੇ ਦੂਰ ਦੇਸ਼ ਲੈ ਜਾਂਦਾ
ਹੱਸਦਾ ਹੱਸਦਾ ਗਾਉਂਦਾ ਗਾਉਂਦਾ
ਇਕ ਪਲ ਦਾ ਜੇ ਪਵੇ ਵਿਛੋੜਾ
ਉਹ ਮਰ ਜਾਂਦੀ
ਉਹ ਮਰ ਜਾਂਦਾ
ਪਰ ਸਈਏ
ਇਹ ਸੁਪਨਾ, ਸੁਪਨਾ ਹੀ ਰਹਿ ਜਾਂਦਾ
ਸ਼ਹਿਜ਼ਾਦੇ ਥਾਂ ਵਰਨ ਕੋਈ
ਦਾਨਵ ਆ ਜਾਂਦਾ
ਵਰਕੇ ਸੱਤਵੀਂ ਕੋਠੀ ਪਾਂਦਾ
ਰੋਜ਼ ਰਾਤ ਨੂੰ
ਭੋਰਾ ਭੋਰਾ ਕਰ ਕੇ ਖਾਂਦਾ
ਹਰ ਧੀ ਦਾ ਹੀ ਸੁਪਨਾ ਹੈ
ਜ਼ਖ਼ਮੀ ਹੋ ਜਾਂਦਾ

ਬਾਬਲ ਦੇ ਵਿਹੜੇ ਦਾ ਸੁਪਨਾ
ਬਾਬਲ ਦੇ ਵਿਹੜੇ ਰਹਿ ਜਾਂਦਾ

ਪਰ ਮੈਂ ਬਾਬਲ ਵਿਹੜੇ
ਜੋ ਸੀ ਸੁਪਨਾ ਤੱਕਿਆ
ਜੋ ਸੁਪਨਾ ਮੈਂ ਉਣਿਆ, ਕੱਤਿਆ
ਉਸ ਸੁਪਨੇ ਵਿਚ
ਪੂਰਨ ਵਰਗਾ ਸੀ ਕੋਈ ਵੱਸਿਆ
ਉਸ ਸੁਪਨੇ ਵਿਚ
ਪੂਰਨ ਵਰਗੇ ਰੰਗ ਘੁਲੇ ਸਨ
ਪੂਰਨ ਦੇ ਅੰਗਾਂ ਹੀ ਵਰਗੇ
ਅੰਗ ਘੁਲੇ ਸਨ

ਉਹ ਸੁਪਨਾ ਸੀ
ਪੂਰਨ ਦੇ ਪਰਛਾਵੇਂ ਵਰਗਾ
ਜੋ ਮੇਰੇ ਨੈਣੀਂ
ਰਾਤ ਦਿਨੇ ਸੀ ਰਹਿੰਦਾ ਤਰਦਾ
ਉਸ ਸੁਪਨੇ 'ਤੇ ਮੈਂ ਸਾਂ ਮਰਦੀ
ਉਹ ਸੁਪਨਾ ਮੇਰੇ 'ਤੇ ਮਰਦਾ
ਇਉਂ ਲਗਦੈ
ਜਿਉਂ ਮੈਂ ਤੇ ਪੂਰਨ
ਜਨਮ ਜਨਮ ਦੇ ਹੋਈਏ ਸਾਥੀ
ਪਰ ਪਿਛਲੇ ਜਨਮਾਂ ਵਿਚ ਕਿਧਰੇ
ਦੋਹਾਂ ਦੀ ਗਈ ਹੋਂਦ ਸਰਾਪੀ
ਇਕ ਰੂਹ ਦੋ ਹੰਸਾਂ ਵਿਚ ਪਾਟੀ
ਇਕ ਦੂਜੇ ਨੇ
ਇਕ ਦੂਜੇ ਦੀ
ਕਿੰਨੇ ਜਨਮ ਨਾ ਸ਼ਕਲ ਪਛਾਤੀ
ਕਿਸੇ ਵਡੇਰੇ ਪਾਪ ਦੇ ਕਾਰਨ
ਮੈਥੋਂ ਮੇਰਾ ਪੂਰਨ ਗੁੰਮਿਆ

ਤੇ ਮੈਂ ਪੂਰਨ ਲਈ ਗਵਾਚੀ
ਪਰ ਮੈਂ
ਪੂਰਨ ਦੇ ਰਾਹਵਾਂ ਦਾ
ਗੁੰਮਿਆ ਕੋਹ ਹਾਂ
ਮੈਂ ਪੂਰਨ ਦੇ ਅੰਗਾਂ 'ਚੋਂ
ਆਉਂਦੀ ਖ਼ੁਸ਼ਬੋ ਹਾਂ
ਮੈਂ ਉਹਦੇ ਮੁੱਖ 'ਚੋਂ ਕਿਰਦੇ
ਸ਼ਬਦ ਦੀ ਮਦਰਾ ਹਾਂ
ਮੈਂ ਪੂਰਨ ਦੇ ਮੱਥੇ ਦੇ
ਸੂਰਜ ਦੀ ਲੋਅ ਹਾਂ

## ਈਰਾ

ਹਾਂ ਲੂਣਾ !
ਈਕਣ ਹੀ ਲੱਗਦਾ
ਹਰ ਆਦਰਸ਼-ਹੀਣ ਪ੍ਰਾਣੀ ਨੂੰ
ਹਰ ਆਦਰਸ਼ ਹੀ ਆਪਣਾ ਲੱਗਦਾ
ਜੋ ਚਿਹਰਾ ਆਪਣਾ ਨਾ ਹੁੰਦਾ
ਜਨਮ ਜਨਮ ਤੋਂ ਗੁੰਮਿਆ ਲੱਗਦਾ
ਅਸੰਤੁਸ਼ਟਿਤ ਹਰ ਕਾਮ ਹਮੇਸ਼ਾ
ਸੰਤੁਸ਼ਟਿਤ ਹਰ ਕਾਮ 'ਤੇ ਮਰਦਾ
ਸੰਤੁਸ਼ਟਿਤ ਹਰ ਕਾਮ ਤੋਂ ਜਲਦਾ
ਹਰ ਚਿਹਰੇ ਦੇ ਨਕਸ਼ ਫੋਲਦਾ
ਹਰ ਚਿਹਰੇ 'ਚੋਂ ਉਸ ਨੂੰ ਲੱਭਦਾ
ਹਰ ਲੂਣਾ ਨੂੰ
ਹਰ ਪੂਰਨ ਹੀ ਆਪਣਾ ਲੱਗਦਾ
ਮ੍ਰਿਗ-ਤ੍ਰਿਸ਼ਨਾ ਦੀ ਇਸ ਕਿਰਿਆ 'ਚੋਂ
ਪਰ ਲੂਣਾ ਕੁਝ ਵੀ ਨਾ ਲੱਭਦਾ
ਕਾਮ ਦੀ ਮਾਰੂ ਜਵਾਲਾ ਅੰਦਰ
ਨਹੁੰਓਂ ਸਿਰ ਤੱਕ ਰਹਿੰਦਾ ਸੜਦਾ

ਅਸੀਂ ਤਾਂ ਲੂਣਾ !
ਬੇ-ਸੰਤੋਖੇ ਕਾਮੀ ਹਾਂ
ਇਕ ਕਿਰਿਆ ਵਿਚ ਸੱਭੇ
ਅੰਤਰਜਾਮੀ ਹਾਂ
ਪੁਸ਼ਤੋ-ਪੁਸ਼ਤੀ ਇਕ ਦੂਜੇ ਤੋਂ
ਨਾਮੀ ਹਾਂ
ਕਾਮ ਲਈ ਇਕ ਦੂਜੇ ਤੋਂ ਵੱਧ
ਦਾਨੀ ਹਾਂ
ਨਿੱਤ ਨਵੇਂ ਚਿਹਰੇ ਦਾ ਪੀਂਦੇ
ਪਾਣੀ ਹਾਂ

( ਮੀਂਹ ਤੇਜ਼ ਹੋ ਜਾਂਦਾ ਹੈ, ਪੂਰਨ ਭਿੱਜਿਆ ਹੋਇਆ ਚਬੂਤਰੇ 'ਚ ਦਾਖ਼ਲ ਹੁੰਦਾ ਹੈ ! ਈਰਾ ਉੱਠ ਕੇ ਚਲੀ ਜਾਂਦੀ ਹੈ। ਪੂਰਨ ਦੇ ਦੂਧਾ ਵਸਤਰ ਉਹਦੇ ਪਿੰਡੇ ਨਾਲ ਚਿੰਮੜੇ ਹੋਏ ਹਨ। ਲੂਣਾ ਉਸ ਵੱਲ ਪਿਆਰ ਭਰੀ ਤੱਕਣੀ ਨਾਲ ਵੇਖ ਰਹੀ ਹੈ। ਪੂਰਨ ਹੱਥ ਜੋੜ ਕੇ ਪਰਨਾਮ ਕਰਦਾ ਹੈ ।)

**ਲੂਣਾ**

ਪੂਰਨ !
ਅੱਜ ਦੀ ਰੁੱਤ ਬੜੀ ਹੀ
ਪਿਆਰੀ ਹੈ ।

**ਪੂਰਨ**

ਹਾਂ ਮਾਂ ਜੀ
ਜਿਵੇਂ ਰੋਂਦੀ ਬਿਰਹਣ
ਨਾਰੀ ਹੈ ।

**ਲੂਣਾ**

ਹਾਂ ਪੂਰਨ !
ਤੂੰ ਸੱਚੀ ਗੱਲ ਉਚਾਰੀ ਹੈ
ਇਹ ਰੁੱਤ ਹੰਝੂਆਂ ਲੱਦੀ
ਬਿਰਹਾ-ਮਾਰੀ ਹੈ !
ਪੂਰਨ !
ਇੰਦਰ ਦੇਵ ਜਦੋਂ ਰੁੱਤਾਂ ਸੀ ਘੜਦਾ
ਉਨ੍ਹਾਂ ਦਿਨਾਂ ਵਿਚ
ਐਂਦਰ ਨਾਂ ਦੀ ਇਕ ਪਰੀ ਨੂੰ
ਕਹਿੰਦੇ ਬੜਾ ਹੀ ਪਿਆਰ ਸੀ ਕਰਦਾ
ਹਰ ਮੌਸਮ ਦਾ ਰੰਗ
ਉਹਦੇ ਰੰਗਾਂ 'ਚੋਂ ਲੈਂਦਾ
ਰੁੱਤਾਂ ਦਾ ਆਧਾਰ
ਉਹਦੀ ਮੁਦਰਾ 'ਤੇ ਕਰਦਾ

ਕਹਿੰਦੇ
ਜਦ ਉਹ ਹੱਸੀ
ਰੁੱਤ ਬਹਾਰ ਬਣੀ
ਕਾਮੀ ਨਜ਼ਰੇ ਤੱਕੀ
ਤਾਂ ਅੰਗਿਆਰ ਬਣੀ
ਵਿਚ ਉਦਾਸੀ ਮੱਤੀ
ਤਾਂ ਪਤ ਹਾਰ ਬਣੀ
ਸੇਜਾ ਮਾਣ ਕੇ ਥੱਕੀ
ਠੰਡੀ ਠਾਰ ਬਣੀ
ਝਾਂਜਰ ਪਾ ਕੇ ਨੱਚੀ
ਤਾਂ ਸ਼ਿੰਗਾਰ ਬਣੀ
ਪੰਜ ਰੁੱਤਾਂ ਦੀ ਐਂਦਰ
ਇਉਂ ਆਧਾਰ ਬਣੀ
ਪਰ ਛੇਵੀਂ ਇਹ ਰੁੱਤ
ਜਿਹੜੀ ਮਲ੍ਹਾਰ ਬਣੀ
ਜੋ ਅੱਜ ਸਾਡੇ ਸਾਹਵੇਂ

ਬਿਰਹਣ ਵਾਂਗ ਖੜ੍ਹੀ
ਦੁੱਖ-ਦਾਇਕ ਹੈ ਪੂਰਨ ਇਸ ਦੀ
ਜਨਮ-ਘੜੀ
ਐਂਦਰ ਹੋਰ ਕਿਸੇ ਦਿਉਤੇ ਸੰਗ
ਗਈ ਵਰੀ
ਬਿਰਹੋਂ-ਜਲੰਦੀ ਐਂਦਰ
ਕਹਿੰਦੇ ਰੋਈ ਬੜੀ
ਕਹਿੰਦੇ ਉਸ ਦਿਨ ਇੰਦਰ ਨੇ
ਇਹ ਰੁੱਤ ਘੜੀ
ਅੰਬਰ ਨੈਣੀਂ
ਐਂਦਰ ਦੀ ਸਭ
ਪੀੜ ਭਰੀ
ਤੇ ਇੰਦਰ ਨੇ ਕਹਿੰਦੇ ਏਨੀ ਮਦਰਾ ਪੀਤੀ
ਉਸ ਨੂੰ ਆਪਣੇ ਆਪੇ ਦੀ
ਨਾ ਹੋਸ਼ ਰਹੀ ।
ਕਹਿੰਦੇ
ਜਦ ਵੀ ਅੰਦਰ ਦਾ ਦਿਲ
ਜਲਦਾ ਹੈ
ਐਂਦਰ ਨੂੰ ਉਹ ਯਾਦ
ਜਦੋਂ ਵੀ ਕਰਦਾ ਹੈ
ਉਸੇ ਦਿਨ ਅੰਬਰ ਤੋਂ
ਪਾਣੀ ਵਰ੍ਹਦਾ ਹੈ

**ਪੂਰਨ**

ਮਾਂ ਜੀ
ਕੈਸੀ ਮਿੱਠੜੀ ਕਥਾ ਸੁਣਾਈ ਹੈ
ਬੱਦਲਾਂ 'ਚੋਂ
ਬਿਰਹਾ ਦੀ ਖ਼ੁਸ਼ਬੋ ਆਈ ਹੈ
ਜਿਉਂ ਇੰਦਰ ਦੇ ਹੰਝੂਆਂ

ਝੜੀ ਲਗਾਈ ਹੈ ।

**ਲੂਣਾ**

ਪਰ ਪੂਰਨ !
ਤੂੰ ਆਪਣੀ ਐਂਦਰ ਨੂੰ ਨਹੀਂ ਤੱਕਿਆ
ਜਨਮ ਜਨਮ ਤੋਂ
ਤੂੰ ਉਸ ਦੇ ਅੰਤਰ ਵਿਚ ਵੱਸਿਆ
ਪਰ ਤੂੰ ਉਸ ਨੂੰ
ਯਾਦ ਨਾ ਰੱਖਿਆ
ਉਸ ਐਂਦਰ ਨੂੰ
ਯਾਦ ਤੇਰੀ ਜਦ ਆਉਂਦੀ ਹੈ
ਹਰ ਰੁੱਤ ਹੀ
ਬਿਰਹਣ ਦਾ ਰੂਪ ਵਟਾਉਂਦੀ ਹੈ
ਇਹ ਰੁੱਤ ਵੀ ਉਹਦੇ ਹੰਝੂਆਂ ਤੋਂ
ਸ਼ਰਮਾਉਂਦੀ ਹੈ ।

**ਪੂਰਨ**

ਮਾਂ ਜੀ !
ਕਿਸ ਐਂਦਰ ਦੀ
ਬਾਤ ਪਏ ਪਾਂਦੇ ਹੋ
ਕਿਉਂ ਪੂਰਨ ਦਾ
ਪਏ ਉਪਹਾਸ ਉਡਾਂਦੇ ਹੋ ?

**ਲੂਣਾ**

ਪੂਰਨ !
ਸੱਚ ਮੁੱਚ
ਇਹ ਕੋਈ ਉਪਹਾਸ ਨਹੀਂ ਹੈ
ਏਸ ਤੋਂ ਵੱਡਾ ਕੋਈ ਵੀ

ਇਤਿਹਾਸ ਨਹੀਂ ਹੈ
ਉਹ ਐਂਦਰ ਬੇ-ਨਾਮ ਦੇਸ਼ ਵਿਚ
ਰਹਿੰਦੀ ਹੈ
ਓਸ ਦੇਸ਼ ਤੱਕ
ਕੋਈ ਵੀ ਸੜਕ ਨਾ ਜਾਂਦੀ ਹੈ
ਓਸ ਦੇਸ਼ ਵਿਚ
ਅੰਬਰ ਪੈਰਾਂ ਵੱਲੇ ਹੈ
ਸਿਰ ਦੇ ਉੱਤੇ ਧਰਤੀ ਨਜ਼ਰੀਂ
ਆਉਂਦੀ ਹੈ
ਉਸੇ ਦੇਸ਼ ਵਿਚ
ਉਹ ਹੀ 'ਕੱਲੀ ਰਹਿੰਦੀ ਹੈ
ਯਾਦ ਤੇਰੀ ਜਾਂ ਮਿਲਣ ਕਦੇ
ਆ ਜਾਂਦੀ ਹੈ
ਜਦ ਜੀ ਕਰਦਾ ਰੋਂਦੀ ਹੈ
ਤੇ ਹੱਸ ਲੈਂਦੀ ਹੈ
ਦਿਨ ਭਰ ਇਕ ਟਿੱਲੇ 'ਤੇ ਬੈਠੀ
ਬੇ-ਆਵਾਜ਼ਾ ਗੀਤ ਜਿਹਾ ਕੋਈ
ਗਾਉਂਦੀ ਹੈ
ਉਹ ਬੇਚਾਰੀ
ਦੇਹ-ਹੀਣ, ਦੂਸ਼ਿਤ ਨਾਰੀ ਹੈ
ਪਰਨਾਈ ਹੈ
ਫਿਰ ਵੀ ਕੰਜ ਕੁਆਰੀ ਹੈ

## ਪੂਰਨ

ਹਾਂ ਮਾਂ ਜੀ
ਮੈਂ ਸਮਝ ਗਿਆ ਜੋ ਵੀ ਕਹਿੰਦੇ ਹੋ
ਕਥਾ-ਕਥੋਲੀ
ਪਰੀ-ਲੋਕ ਦੀ ਪਏ ਪਾਂਦੇ ਹੋ

## ਲੂਣਾ

ਪੂਰਨ !
ਇਹ ਕੋਈ ਪਰੀ-ਲੋਕ ਦੀ
ਕਥਾ ਨਹੀਂ ਹੈ
ਤੈਨੂੰ ਉਸ ਬੇਚਾਰੀ ਦਾ ਕੁਝ
ਪਤਾ ਨਹੀਂ ਹੈ ।
ਕਾਸ਼ !
ਕਦੇ ਜੇ ਤੈਨੂੰ ਉਹ ਮਿਲ ਸਕਦੀ
ਤੈਨੂੰ ਉਹ
ਪਲਕਾਂ ਦੇ ਉਹਲੇ ਡੱਕਦੀ
ਤੇਰੀ ਦੇਹ ਨੂੰ
ਵੱਟਣੇ ਮਲ-ਮਲ ਰੱਖਦੀ
ਤੇਰੀ ਖ਼ਾਤਿਰ
ਅੰਗਿਆਰਾਂ 'ਤੇ ਨੱਚਦੀ
ਦੇਹ-ਹੀਣ
ਕਿਸੇ ਚੰਦਨ ਦੇਹ ਵਿਚ ਵੱਸਦੀ
ਤੈਨੂੰ ਉਹ ਨਿੱਤ
ਨਾਗਣ ਬਣ ਕੇ ਡੱਸਦੀ
ਕਾਸ਼ !
ਕਦੇ ਜੇ ਤੈਨੂੰ ਉਹ ਮਿਲ ਸਕਦੀ

ਹੁਣ ਤੈਨੂੰ ਉਹ
ਸੁਪਨੇ ਵਿਚ ਤੱਕ ਲੈਂਦੀ ਹੈ
ਤੇਰੇ ਪਿੰਡੇ ਦਾ ਉਹ ਖਿੜਿਆ
ਫੁੱਲ ਵੇਖ ਕੇ
ਆਪਣੀ ਨਿਰ-ਆਕਾਰ ਦੇਹੀ 'ਤੇ
ਹੱਸ ਲੈਂਦੀ ਹੈ
ਰੋਜ਼ ਤੇਰੇ ਦੁਆਰੇ 'ਤੇ
ਲੰਮਾ ਸੱਜਦਾ ਕਰ ਕੇ

ਨੈਣਾਂ ਦੇ ਵਿਚ ਹੰਝੂ ਭਰ ਕੇ
ਮੁੜ ਜਾਂਦੀ ਹੈ
ਕਦੇ ਕਦੇ ਜਾਂ
ਮੇਰੇ ਘਰ ਵੀ ਆ ਜਾਂਦੀ ਹੈ
ਤੇਰੀਆਂ ਗੱਲਾਂ ਕਰਦੀ ਕਰਦੀ
ਰੋ ਪੈਂਦੀ ਹੈ
ਉਹ ਇਕ ਐਸਾ ਗੀਤ ਹੈ
ਜੋ ਗਾਇਆ ਨਹੀਂ ਜਾਂਦਾ
ਉਹ ਇਕ ਐਸਾ ਬਦਨ ਹੈ
ਜੋ ਛੁਹਿਆ ਨਹੀਂ ਜਾਂਦਾ
ਇਕ ਐਸਾ ਪਰਛਾਵਾਂ
ਜੋ ਨਜ਼ਰੀਂ ਨਾ ਆਉਂਦਾ
ਇਕ ਐਸਾ ਅਹਿਸਾਸ
ਕਿ ਜੋ ਦੱਸਿਆ ਨਾ ਜਾਂਦਾ
ਕਥਨ-ਹੀਣ ਕਥਾ ਦਾ
ਵਰਕਾ ਉੱਡਦਾ ਜਾਂਦਾ
ਜਿਸਦਾ ਕੋਈ ਆਦਿ ਨਾ ਆਉਂਦਾ
ਅੰਤ ਨਾ ਆਉਂਦਾ

**ਪੂਰਨ**

ਮਾਂ ਜੀ !
ਹੁਣ ਬੱਸ ਛੱਡੋ ਵੀ
ਇਹ ਕਥਾ ਛਲੇਡੀ
ਸੱਚ ਦੱਸੋ ਹੈ ਕੌਣ ਕੁੜੀ
ਦੁਖਿਆਰਣ ਏਡੀ ?

**ਲੂਣਾ**

ਪੂਰਨ !
ਮੈਨੂੰ ਓਸ ਕੁੜੀ ਦਾ

ਨਾਂ ਨਹੀਂ ਆਉਂਦਾ
ਚਿਰਾਂ ਚਿਰਾਂ ਤੋਂ ਜੀਭ ਮੇਰੀ 'ਤੇ
ਬਲਦਾ, ਬੁਝਦਾ ਧੁਖਦਾ ਰਹਿੰਦਾ
ਕੋਈ ਵੀ ਉਸ ਦਾ ਨਾਮ ਨਾ ਲੈਂਦਾ
ਓਸ ਕੁੜੀ ਦਾ
ਆਪਣਾ ਹਾਣੀ
ਓਸ ਕੁੜੀ ਨੂੰ ਮਾਂ ਹੈ ਕਹਿੰਦਾ
ਓਸ ਕੁੜੀ ਦੇ
ਪਿਉ ਦਾ ਹਾਣੀ
ਓਸ ਕੁੜੀ ਨੂੰ
ਪਤਨੀ ਕਹਿੰਦਾ
( ਲੂਣਾ ਰੋਣ ਲੱਗ ਜਾਂਦੀ ਹੈ, ਪੂਰਨ
ਉਸ ਦਾ ਇਸ਼ਾਰਾ ਸਮਝ ਜਾਂਦਾ ਹੈ )

## ਪੂਰਨ

ਪਰ ਮਾਂ !
ਓਸ ਕੁੜੀ ਨੂੰ ਪੂਰਨ
ਮਾਂ ਨਾ ਆਖੇ
ਤੇ ਕੀਹ ਆਖੇ ?
ਓਸ ਕੁੜੀ ਦੀ
ਬਲਦੀ ਧੁੱਪ ਨੂੰ
ਛਾਂ ਨਾ ਆਖੇ ?
ਤੇ ਕੀਹ ਆਖੇ ?

## ਲੂਣਾ

ਸਰਪ ਦੁਫਾੜੀ ਜੀਭਾ ਵਾਕਣ
ਇਕ ਸੰਗ ਮੈਨੂੰ
ਮਾਂ ਮਾਂ ਆਖੇ

ਦੂਜੀ ਸੰਗ ਮਹਿਬੂਬਾ ਆਖੇ

## ਪੂਰਨ

ਓਸ ਕੁੜੀ ਨੂੰ
ਤਾਂ ਪੂਰਨ ਥੀਂ ਪਿਆਰ ਨਹੀਂ ਹੈ
ਓਸ ਕੁੜੀ ਨੂੰ
ਪੂਰਨ ਦਾ ਸਤਿਕਾਰ ਨਹੀਂ ਹੈ
ਮਾਂ ਕਹਿਲਾਉਣੋਂ
ਜੇ ਆਪਣਾ ਅਪਮਾਨ ਸਮਝਦੀ
ਮਹਿਬੂਬਾ ਕਹਿਲਾਉਣ ਦੀ ਵੀ
ਹੱਕਦਾਰ ਨਹੀਂ ਹੈ
ਹਰ ਮਹਿਬੂਬਾ ਦੇ ਚਿਹਰੇ ਵਿਚ
ਮਾਂ ਹੁੰਦੀ ਹੈ
ਤੇ ਹਰ ਮਾਂ ਦੇ ਚਿਹਰੇ ਵਿਚ
ਮਹਿਬੂਬਾ
ਜਿਸ ਨਾਰੀ ਵਿਚ ਮਮਤਾ ਦਾ
ਸਤਿਕਾਰ ਨਹੀਂ ਹੈ
ਉਸ ਨਾਰੀ ਵਿਚ
ਕਿਸੇ ਰੂਪ ਵਿਚ ਨਾਰ ਨਹੀਂ ਹੈ
ਉਸ ਨਾਰੀ ਵਿਚ
ਨਾਰੀ ਹਾਲੇ ਸੀਮਤ ਹੈ
ਉਸ ਨਾਰੀ ਵਿਚ
ਨਾਰੀ ਦਾ ਵਿਸਥਾਰ ਨਹੀਂ ਹੈ
ਨਾ ਉਹ ਮਾਂ ਭੈਣ ਤੇ ਨਾ ਹੀ
ਮਹਿਬੂਬਾ ਹੈ
ਇਸ ਨੂੰ ਪਿਆਰ ਕਰਨ ਦਾ
ਕੋਈ ਅਧਿਕਾਰ ਨਹੀਂ ਹੈ

## ਲੂਣਾ

ਪੂਰਨ !
ਲੂਣਾ ਮਮਤਾ ਦਾ
ਸਤਿਕਾਰ ਹੈ ਕਰਦੀ
ਪਰ ਉਹ ਉਸ ਮਮਤਾ ਤੋਂ ਡਰਦੀ
ਜਿਸ ਮਮਤਾ ਵਿਚ
ਨਾਰੀ ਦੀ ਨਾ ਹੋਵੇ ਮਰਜ਼ੀ
ਲੁੜ੍ਹੀਆਂ ਵਾਕਣ ਜੋ ਨਾਰੀ ਦੀ
ਕੁੱਖ ਵਿਚ ਚਲਦੀ
ਉਸ ਮਮਤਾ ਨੂੰ
ਕੋਈ ਵੀ ਨਾਰੀ
ਪਿਆਰ ਨਾ ਕਰਦੀ

ਹਰ ਨਾਰੀ ਮਮਤਾ ਦਾ ਸੁਪਨਾ
ਇਕ ਐਸੇ ਪਿੰਡੇ 'ਚੋਂ ਲੈਂਦੀ
ਜਿਸ ਪਿੰਡੇ 'ਚੋਂ ਪਹਿਲ-ਵਰੇਸੇ
ਆਪਣੇ ਪਿੰਡੇ ਨੂੰ ਤੱਕ ਲੈਂਦੀ
ਜਿਸ ਪਿੰਡੇ ਦੇ ਮੁੜ੍ਹਕੇ ਵਿਚੋਂ
ਫੁੱਲਾਂ ਦੀ ਖ਼ੁਸ਼ਬੋ ਹੈ ਆਉਂਦੀ
ਪੂਰਨ !
ਤੇਰੇ ਪਿੰਡੇ ਵਿਚੋਂ
ਲੂਣਾ ਨੇ ਮਮਤਾ ਤੱਕੀ ਹੈ
ਲੂਣਾ ਦੇ ਪਿੰਡੇ ਵਿਚ ਤੇਰੇ
ਪਿੰਡੇ ਦੀ ਖ਼ੁਸ਼ਬੋ ਵਸੀ ਹੈ
ਤੇਰੀ ਸੂਰਤ ਦੀ ਪਰਛਾਈਂ
ਆਪਣੀ ਕੁੱਖ ਵਿਚ ਮੈਂ ਤੱਕੀ ਹੈ
ਉਹ ਪਰਛਾਈਂ
ਮੇਰੀ ਕੁੱਖ 'ਚੋਂ
ਕਈ ਵਾਰੀ ਹੀ ਜਨਮ ਹੈ ਲੈਂਦੀ
ਤੇ ਲੂਣਾਂ ਪਰਸੂਤ ਹੰਢਾਂਦੀ
ਤੇ ਪਰਛਾਈਂ

ਹੱਡ-ਮਾਸ ਦਾ ਬੁੱਤ ਬਣ ਜਾਂਦੀ
ਉਸ ਪਰਛਾਈਂ ਦੇ ਮੈਂ
ਕੂਲੇ ਅੰਗਾਂ ਵਿਚੋਂ
ਤੇਰੇ ਤੇ ਆਪਣੇ ਅੰਗਾਂ ਨੂੰ
ਲੱਭਦੀ ਰਹਿੰਦੀ
ਦੋ ਪਿੰਡਿਆਂ ਦੇ ਸੰਗਮ ਉੱਤੇ
ਹੱਸਦੀ ਰਹਿੰਦੀ
ਨਿੱਕੇ ਨਿੱਕੇ ਅੰਗ ਵੇਖ ਕੇ
ਮੈਂ ਨਸ਼ਿਆਉਂਦੀ
ਤੇ ਪਰਛਾਈਂ ਛਾਤੀ ਚੁੰਘਦੀ
ਛਾਤੀ ਉੱਤੇ ਹੀ ਸੌਂ ਜਾਂਦੀ
ਤੂੰ ਉਸ ਦਾ
ਬਾਬਲ ਬਣ ਜਾਂਦਾ
ਮੈਂ ਉਸ ਦੀ
ਅੰਬੜੀ ਬਣ ਜਾਂਦੀ

## ਪੂਰਨ

ਮਾਂ !
ਮੈਂ ਓਸੇ ਪਰਛਾਵੇਂ ਦਾ
ਕੀ ਤੈਨੂੰ ਵਿਸਥਾਰ ਨਾ ਲੱਗਦਾ ?
ਕੀ ਓਸੇ ਹੀ ਪਰਛਾਵੇਂ ਦਾ
ਮੈਂ ਵਧਿਆ ਆਕਾਰ ਨਾ ਲੱਗਦਾ ?
ਉਹਨਾਂ ਕੂਲੇ ਨਕਸ਼ਾਂ ਦਾ ਹੀ
ਕੀਹ ਤੈਨੂੰ ਆਧਾਰ ਨਾ ਲੱਗਦਾ ?
ਪੂਰਨ ਵਿਚੋਂ ਪਰਛਾਵੇਂ ਦਾ
ਕੀ ਤੈਨੂੰ
ਉਹ ਪਿਆਰ ਨਾ ਲੱਭਦਾ ?

## ਲੂਣਾ

ਪੂਰਨ !
ਮੈਨੂੰ ਪੂਰਨ ਵਿਚੋਂ
ਬੱਸ 'ਕਲਾ ਪੂਰਨ ਹੈ ਲੱਭਦਾ
ਪੂਰਨ 'ਚੋਂ
ਲੂਣਾ ਨਾ ਲੱਭਦੀ
ਇਸ ਲਈ ਮੇਰਾ ਮਨ ਨਾ ਰੱਜਦਾ
ਪੂਰਨ ਸਦਾ
ਅਪੂਰਨ ਲੱਗਦਾ
ਉਸ ਪਰਛਾਵੇਂ ਵਰਗਾ ਨਾ
ਪਰਛਾਵਾਂ ਲੱਭਦਾ
ਪੂਰਨ ਉਸ ਪਰਛਾਵੇਂ ਦਾ
ਕੁਝ ਹਿੱਸਾ ਲੱਗਦਾ

## ਪੂਰਨ

ਮਾਂ !
ਤੈਨੂੰ ਜੋ ਪੂਰਨ ਵਿਚੋਂ
ਕੁਝ ਕੁ ਹਿੱਸਾ ਆਪਣਾ ਲਗਦਾ
ਓਸੇ ਪੂਰਨ ਦੇ ਹਿੱਸੇ ਦੀ
ਅੱਜ ਦੀ ਅੱਜ ਬੱਸ
ਮਾਂ ਤੂੰ ਬਣ ਜਾ
ਬਾਕੀ ਬਚੇ ਅਪੂਰਨ ਖ਼ਾਤਿਰ
ਤੂੰ ਧੁੱਪ ਬਣ ਜਾ
ਜਾਂ ਛਾਂ ਬਣ ਜਾ
ਪੂਰਨ ਦੇ
ਪਿੰਡੇ 'ਚੋਂ ਤੈਨੂੰ
ਜਿੰਨਾ ਕੁ ਆਪਣਾ ਅੱਜ ਲੱਗਦੈ
ਓਨਾ ਕੁ ਪੂਰਨ ਹੀ ਤੇਰੇ
ਦੁੱਖਾਂ ਸੰਗ ਹਮਦਰਦੀ ਕਰਦੈ
ਬਾਕੀ ਰਿਹਾ ਅਪੂਰਨ

ਪੂਰਨ ਕੋਲੋਂ ਡਰਦੈ
ਉਹ ਆਪੇ ਇਸ ਘਰ ਦੀ ਅੱਗ ਵਿਚ
ਧੁਖ ਧੁਖ ਸੜਦੈ

ਮਾਏ ਨੀ !
ਸੁਣ ਮੇਰੀਏ ਮਾਏ
ਪੂਰਨ ਆਪਣੇ ਢਿੱਡ ਦੀਆਂ ਪੀੜਾਂ
ਕੀਕਣ ਫੋਲੇ ਕਿੰਜ ਸੁਣਾਏ
ਸ਼ਬਦਾਂ ਬਾਝੋਂ ਬੁੱਲ੍ਹ ਤਿਹਾਏ
ਮੇਰੀ ਇਸ ਨਿਰਲੇਪ ਕਥਾ 'ਤੇ
ਕੋਈ ਵੀ ਸ਼ਬਦ ਤਾਂ ਮੇਚ ਨਾ ਆਏ
ਕਥਾ ਕਹਾਂ ਤਾਂ ਕਹੀ ਨਾ ਜਾਏ
ਹਰ ਇਕ ਸ਼ਬਦ ਪਿਆ ਸ਼ਰਮਾਏ
ਅਠਾਰਾਂ ਵਰ੍ਹੇ
ਮੇਰੀ ਉਮਰਾ ਦੇ
ਇਕਲਾਪੇ ਦੀ ਅੱਗ ਵਿਚ ਸੜ ਗਏ
ਮੌਸਮ ਆਏ
ਮੌਸਮ ਮਰ ਗਏ
ਓਥੋਂ ਬਚਿਆ, ਤੇ ਕੀਹ ਤੱਕਿਆ
ਬਾਪ ਦੀਆਂ ਕਰਤੂਤਾਂ ਦੇ ਸੱਪ
ਪੂਰਨ ਦੇ ਅਹਿਸਾਸ ਨੂੰ
ਲੜ ਗਏ
ਬਚੇ-ਖੁਚੇ ਜਜ਼ਬਾਤ ਵੀ
ਠਰ ਗਏ
ਪੂਰਨ ਦੇ ਹੀ ਜੰਮਣ ਵਾਲੇ
ਪੂਰਨ ਨੂੰ ਗਲੀਆਂ ਵਿਚ ਧਰ ਗਏ
ਮੇਰੇ ਲਈ ਜਿਊਂਦੇ ਹੀ ਮਰ ਗਏ

ਫਿਰ ਪੂਰਨ ਦੇ
ਜੰਮਣ ਵਾਲੀ

ਜਦ ਪੂਰਨ ਨੇ ਘਰ ਨਾ ਵੇਖੀ
ਆਪਣੇ ਬਾਬਲ ਦੇ ਘਰ ਬਹਿ ਕੇ
ਪੂਰਨ ਲਈ ਹੋਈ ਪਰਦੇਸੀ
ਨਾ ਪੂਰਨ ਉਹਦੀ ਛਾਵੇਂ ਬੈਠਾ
ਨਾ ਉਹਨੇ ਉਹਦੀ ਧੁੱਪ ਹੀ ਵੇਖੀ
ਜਨਮ-ਦਿਹਾੜੇ ਤੋਂ ਅੱਜ ਤੀਕਣ
ਪੂਰਨ ਨੇ ਕੋਈ ਖ਼ੁਸ਼ੀ ਨਾ ਵੇਖੀ

ਇਕ ਤਾਂ ਪੂਰਨ
ਆਪਣੀ ਅੱਗ ਵਿਚ ਸੜਦਾ ਹੈ
ਦੂਜੇ ਆਪਣੀ
ਮਾਂ ਦੇ ਹਾਵੇ ਮਰਦਾ ਹੈ
ਤੀਜੇ ਆਪਣੀ
ਪਿਉ ਦੀ ਕਾਲੀ ਦੁਨੀਆ ਦੇ
ਮੂੰਹ 'ਤੇ ਪੈਂਦੇ ਪਰਛਾਵੇਂ ਤੋਂ
ਡਰਦਾ ਹੈ
ਚੌਥੇ ਅੱਜ ਤੋਂ
ਤੇਰਾ ਵੀ ਵਿਹੜਾ ਨਾ ਮੇਰਾ
ਮੇਰੇ ਲਈ
ਤੇਰਾ ਵੀ ਵਿਹੜਾ ਬਲਦਾ ਹੈ

ਇਥੇ ਸਭੇ ਅਪੂਰਨ
ਪੂਰਨ ਕੋਈ ਨਹੀਂ
ਇਥੇ ਸਭ ਅਲੂਣੇ
ਲੂਣਾ ਕੋਈ ਨਹੀਂ
ਇਸ ਚੌਗਿਰਦੇ ਵਿਚ ਹੁਣ ਮੇਰਾ
ਦਮ ਘੁਟਦਾ ਹੈ
ਹਰ ਕੋਈ ਆਪਣਾ ਕੂੜਾ
ਮੇਰੇ 'ਤੇ ਸੁੱਟਦਾ ਹੈ
ਮੇਰਾ ਹਰ ਅਰਮਾਨ ਹੀ

ਕਾਲਾ ਲਹੂ ਥੁੱਕਦਾ ਹੈ

ਪੂਰਨ
ਇਸ ਚੌਗਿਰਦੇ ਨੂੰ ਹੁਣ
ਛੱਡ ਜਾਵੇਗਾ
ਬੱਦਲਾਂ ਦੇ ਵਿਚ
ਘੁਲ ਜਾਵੇਗਾ
ਪੌਣਾਂ ਦੇ ਵਿਚ
ਮਿਲ ਜਾਵੇਗਾ
ਫੁੱਲਾਂ ਦੇ ਵਿਚ ਵੱਸ ਜਾਵੇਗਾ
ਧੁੱਪਾਂ ਦੇ ਵਿਚ
ਖੁਰ ਜਾਵੇਗਾ ਛਾਵਾਂ ਦੇ ਵਿਚ ਢਲ ਜਾਵੇਗਾ
ਅਨੰਤ-ਕਾਲ ਵਿਚ
ਰਲ ਜਾਵੇਗਾ

ਮਾਏ !
ਇਥੋਂ ਦਾ ਹਰ ਘਰ ਹੀ
ਠੰਡੀ ਅੱਗ ਵਿਚ ਸੜਦਾ ਜਾਵੇ
ਇਕ ਦੂਜੇ ਨੂੰ
ਇਕ ਦੂਜੇ ਦਾ
ਪਰ ਘਰ ਸੜਦਾ ਨਜ਼ਰ ਨਾ ਆਵੇ
ਹਰ ਇਕ ਨੂੰ
ਆਪਣੇ ਹੀ ਘਰ ਦਾ
ਲੂਣਾ ਏਥੇ ਰਾਹ ਨਾ ਆਵੇ
ਹਰ ਕੋਈ ਆਪਣੇ
ਘਰ ਦਾ ਰਸਤਾ
ਹੋਰ ਕਿਸੇ ਤੋਂ ਪੁੱਛਣਾ ਚਾਹਵੇ
ਪਰ ਉਹ ਪੁੱਛਣੋਂ ਵੀ ਸ਼ਰਮਾਵੇ
ਹਰ ਕੋਈ
ਉਮਰ ਦੀ ਸਰਦ ਰਾਤ ਵਿਚ

ਕਿਸੇ ਚੌਰਾਹੇ ਵਿਚ ਮਰ ਜਾਵੇ
ਕੋਈ ਕਿਸੇ ਨੂੰ
ਰੋਣ ਨਾ ਆਵੇ ।

ਲੂਣਾ !
ਤੇਰੇ ਮੇਰੇ ਵਾਕਣ
ਹਰ ਕੋਈ ਏਥੇ ਲਹੂ ਥੁੱਕਦਾ ਹੈ
ਜੋ ਵੀ ਇਥੇ ਲਹੂ ਨਾ ਥੁੱਕਦਾ
ਛੌਰਾ ਹੈ ਪੱਥਰ ਦੇ ਬੁੱਤ ਦਾ
ਉਹ ਪਾਗ਼ਲ ਹੈ
ਬੁੱਧ ਹੀਣ ਹੈ
ਬੇ-ਅਹਿਸਾਸਾ, ਨਜ਼ਰ-ਹੀਣ ਹੈ
ਉਹ ਬੇ-ਦਿਲਾ ਹੈ
ਦਰਦ-ਹੀਣ ਹੈ

## ਲੂਣਾ

ਪੂਰਨ !
ਮੈਂ ਤੈਨੂੰ ਤੇਰੇ ਘਰ ਦਾ
ਰਸਤਾ ਹੀ
ਦੱਸਣਾ ਸੀ ਚਾਹਿਆ
ਪਰ ਲੂਣਾ ਦਾ ਦੱਸਿਆ ਰਸਤਾ
ਸ਼ਾਇਦ ਤੈਨੂੰ ਰਾਸ ਨਾ ਆਇਆ
ਦਰਦ-ਵੰਦ ਦਾ
ਦਰਦ ਰਤਾ ਵੰਡਣਾ ਸੀ ਚਾਹਿਆ
ਪਰ ਤੂੰ
ਲੂਣਾ ਨੂੰ ਠੁਕਰਾਇਆ
ਪਿਆਰ ਮੇਰੇ ਦਾ
ਮੁੱਲ ਨਾ ਪਾਇਆ

## ਪੂਰਨ

ਮਾਏ !
ਇਥੇ ਕੋਈ ਕਿਸੇ ਨੂੰ
ਪਿਆਰ ਨਾ ਕਰਦਾ
ਪਿੰਡਾ ਹੈ ਪਿੰਡੇ ਨੂੰ ਲੜਦਾ
ਰੂਹਾਂ ਦਾ ਸਤਿਕਾਰ ਨਾ ਕਰਦਾ
ਇਕ ਦੂਜੇ ਦੀ
ਅੱਗ ਵਿਚ ਸੜਦਾ
ਇਕ ਦੂਜੇ ਦੇ ਪਾਲੇ ਠਰਦਾ
ਇਕ ਦੂਜੇ ਦੀ ਧੁੱਪ ਲਈ ਜਿਊਂਦਾ
ਇਕ ਦੂਜੇ ਦੀ
ਛਾਂ ਲਈ ਮਰਦਾ
ਦਿਨ-ਦੀਵੀਂ ਲੋਕਾਂ ਤੋਂ ਡਰਦਾ
ਰਾਤ ਪਵੇ ਆਪੇ ਤੋਂ ਡਰਦਾ
ਕੋਹਲੂ ਵਾਲਾ ਚੱਕਰ ਚਲਦਾ
ਹਰ ਕੋਈ ਆਪਣਾ-ਆਪਾ ਛਲਦਾ
ਆਪਣੇ ਸੰਗ ਹੀ ਧੋਖਾ ਕਰਦਾ
ਹਰ ਕੋਈ ਆਪਣਾ ਆਪੇ ਬਰਦਾ
ਆਪਣੇ ਰੂਪ 'ਤੇ ਆਪੇ ਮਰਦਾ

ਏਥੋਂ ਦੀ ਹਰ ਰੀਤ ਦਿਖਾਵਾ
ਏਥੋਂ ਦੀ ਹਰਪ੍ਰੀਤ ਦਿਖਾਵਾ
ਏਥੋਂ ਦਾ ਹਰ ਧਰਮ ਦਿਖਾਵਾ
ਏਥੋਂ ਦਾ ਹਰ ਕਰਮ ਦਿਖਾਵਾ
ਹਰ ਸੂ ਕਾਮ ਦਾ ਸੁਲਗੇ ਲਾਵਾ
ਏਥੇ ਤਾਂ ਬੱਸ ਕਾਮ ਖ਼ੁਦਾ ਹੈ
ਕਾਮ 'ਚ ਮੱਤੀ ਵਗਦੀ ਵਾਅ ਹੈ
ਏਥੇ ਹਰ ਕੋਈ ਦੌੜ ਰਿਹਾ ਹੈ
ਹਰ ਕੋਈ ਦਮ ਤੋੜ ਰਿਹਾ ਹੈ

ਏਥੇ ਹਰ ਕੋਈ ਖੂਹ ਵਿਚ ਡਿੱਗਿਆ
ਇਕ ਦੂਜੇ ਨੂੰ ਹੋੜ ਰਿਹਾ ਹੈ
ਹਰ ਇਕ ਕੋਈ ਏਥੇ ਭੱਜਿਆ ਟੁੱਟਿਆ
ਇਕ ਦੂਜੇ ਨੂੰ ਜੋੜ ਰਿਹਾ ਹੈ
ਇਕ ਦੂਜੇ ਨੂੰ ਤੋੜ ਰਿਹਾ ਹੈ
ਡਰਦਾ ਅੰਦਰ ਦੀ ਚੁੱਪ ਕੋਲੋਂ
ਸਾਥ ਕਿਸੇ ਦਾ ਲੋੜ ਰਿਹਾ ਹੈ
ਇਕ ਦੂਜੇ ਨੂੰ ਆਪਣੇ ਆਪਣੇ
ਪਾਣੀ ਦੇ ਵਿਚ ਰੋੜ੍ਹ ਰਿਹਾ ਹੈ
ਹਰ ਕੋਈ ਆਪਣੀ
ਕਥਾ ਕਹਿਣ ਨੂੰ
ਆਪਣੇ ਹੱਥ ਮਰੋੜ ਰਿਹਾ ਹੈ
ਆਪਣੇ ਆਪਣੇ ਦੁੱਖ ਦਾ ਏਥੇ
ਹਰ ਕਾਸੇ ਨੂੰ ਕੋੜ੍ਹ ਪਿਆ ਹੈ

ਹਰ ਕੋਈ
ਆਪਣੇ ਆਪ ਦੁਆਲੇ
ਸੁੱਚੀਆਂ ਤੰਦਾਂ ਕੱਤ ਰਿਹਾ ਹੈ
ਆਪਣੀ ਆਪਣੀ ਮੌਤ ਦਾ ਰਸਤਾ
ਹਰ ਕੋਈ ਆਪੇ ਦੱਸ ਰਿਹਾ ਹੈ
ਹਰ ਕੋਈ ਨੰਗਾ ਨੱਚ ਰਿਹਾ ਹੈ
ਆਪਣੇ ਉੱਤੇ ਹੱਸ ਰਿਹਾ ਹੈ
ਆਪਣੇ ਕੋਲੋਂ ਲੁਕ ਰਿਹਾ ਹੈ
ਆਪਣੇ ਕੋਲੋਂ ਬਚ ਰਿਹਾ ਹੈ
ਆਪਣੀ ਕਬਰ ਲਈ ਹਰ ਕੋਈ
ਆਪੇ ਮਿੱਟੀ ਪੱਟ ਰਿਹਾ ਹੈ
ਹਰ ਕੋਈ ਮੌਹਰਾ ਚੱਟ ਰਿਹਾ ਹੈ
ਘੋਗੇ ਦੇ ਵਿਚ ਵੱਸ ਰਿਹਾ ਹੈ
ਖ਼ੁਦ ਨੂੰ ਜਿਊਂਦਾ ਦੱਸ ਰਿਹਾ ਹੈ
ਇਥੇ ਸਭ ਕੁੱਝ ਮਰ ਚੁੱਕਾ ਹੈ

ਆਪਣੀ ਆਪਣੀ ਸੂਲੀ ਉੱਪਰ
ਹਰ ਕੋਈ ਸੂਲੀ ਚੜ੍ਹ ਚੁੱਕਾ ਹੈ
ਹਰ ਇਕ ਸੂਰਜ ਠਰ ਚੁੱਕਾ ਹੈ
ਭੂਤ, ਭਵਿੱਖਤ, ਵਰਤਮਾਨ ਦਾ
ਹਰ ਇਕ ਛਿਣ ਹੀ ਖੜ ਚੁੱਕਾ ਹੈ
ਸਮਿਆਂ ਦਾ ਤ੍ਰੈ-ਜੀਭਾ ਫਨੀਅਰ
ਖ਼ੁਦ ਆਪੇ ਨੂੰ ਲੜ ਚੁੱਕਾ ਹੈ
ਆਪਣੀ ਵਿਹੁ ਸੰਗ ਮਰ ਚੁੱਕਾ ਹੈ
ਜੋ ਕਿਸੇ ਕਰਨਾ ਕਰ ਚੁੱਕਾ ਹੈ

ਹੁਣ ਤਾਂ
ਧਰਤੀ ਥੰਮ ਚੁੱਕੀ ਹੈ
ਜੋ ਇਸ ਜੰਮਣਾ
ਜੰਮ ਚੁੱਕੀ ਹੈ
ਹੁਣ ਜੋ ਬਚਿਆ
ਰੰਗ-ਹੀਣ ਹੈ
ਹੁਣ ਜੋ ਬਚਿਆ
ਅੰਧਕਾਰ ਹੈ

## ਲੂਣਾ

ਪੂਰਨ !
ਇਹ ਤੇਰਾ ਅਭਿਮਾਨ ਹੈ
ਧਰਤੀ ਕੱਲ੍ਹ ਵੀ ਗਰਭਵਤੀ ਸੀ
ਧਰਤੀ ਅੱਜ ਵੀ
ਗਰਭਵਾਨ ਹੈ
ਅੱਜ ਵੀ ਕਿਸੇ ਕਿਰਨ ਨੂੰ ਚੀਰੋ
ਤਾਂ ਸੱਤੇ ਰੰਗ ਉਸ ਵਿਚ ਬਾਕੀ
ਹਰ ਇਕ ਦੀ ਪਰ
ਤੇਰੇ ਵਾਕਣ

ਨਜ਼ਰ ਹੁੰਦਿਆਂ ਨਜ਼ਰ ਗਵਾਚੀ
ਅਜੇ ਰੌਸ਼ਨੀ ਹਰ ਥਾਂ ਬਾਕੀ
ਆਪਣੇ ਅੰਧਕਾਰ ਦੇ ਸਦਕਾ
ਪਰ ਨਾ ਸਾਥੋਂ ਜਾਏ ਪਛਾਤੀ

ਅਸਲ 'ਚ ਸਾਡਾ
ਆਪਣਾ ਹੀ ਕੋਈ ਰੰਗ ਨਹੀਂ ਹੈ
ਉਂਜ ਤਾਂ ਪੂਰਨ !
ਕੋਈ ਕਿਰਨ ਬੇਰੰਗ ਨਹੀਂ ਹੈ

ਲੂਣਾ ਨੂੰ
ਤੂੰ ਚੀਰ ਕੇ ਤਕ ਲੈ
ਲੂਣਾ ਚੋਂ ਹਰ ਰੰਗ ਮਿਲੇਗਾ
ਹਰ ਰੰਗ ਦਾ ਇਤਿਹਾਸ ਮਿਲੇਗਾ
ਹਰ ਇਕ ਰੰਗ ਦੀ ਬਾਸ ਮਿਲੇਗੀ
ਸਭ ਰੰਗਾਂ ਦੀ ਲਾਸ਼ ਮਿਲੇਗੀ

ਜੇ ਸਭਨਾਂ ਦਾ
ਆਪਣਾ ਰੰਗ ਹੈ
ਉਹ ਰੰਗ ਸਭ ਦਾ
ਹੀ ਬੇ-ਰੰਗ ਹੈ

ਉਹ ਰੰਗ ਦੇਹ ਵਿਚ
ਕੈਦ ਪਿਆ ਹੈ
ਉਹ ਰੰਗ ਸਭ ਨੇ
ਵੇਚ ਲਿਆ ਹੈ

ਉਹ ਰੰਗ ਸਭ ਦਾ
ਮਰ ਚੁੱਕਾ ਹੈ
ਅੰਧਕਾਰ ਵਿਚ
ਰਲ ਚੁੱਕਾ ਹੈ

ਇਹ ਰੰਗਾਂ ਦੀ ਮਜਬੂਰੀ ਹੈ
ਜਦ ਵੀ ਕੋਈ, ਦੋ ਰੰਗਾਂ ਦਾ
ਆਪਸ ਦੇ ਵਿਚ ਮੇਲ ਮਿਲਾਵੇ
ਦੋਹਾਂ ਦਾ ਹੀ ਰੰਗ ਮਰ ਜਾਵੇ
ਹੋਰ ਕੋਈ ਰੰਗ ਹੀ ਬਣ ਜਾਵੇ
ਹੋਰ ਮਿਲਾਵੇ, ਹੋਰ ਮਿਲਾਵੇ
ਰੰਗੋਂ ਰੰਗ ਬਦਲਦਾ ਜਾਵੇ
ਸੱਤ ਰੰਗਾਂ ਦਾ ਆਪਾ ਮਿਲ ਕੇ
ਕਈ ਵਾਰੀ ਸੱਤ-ਰੰਗਾ ਇਹ ਰੰਗ
ਸੱਤ ਰੰਗਾਂ ਦੀ ਲਾਸ਼ ਕਹਾਵੇ

ਪਰ ਪੂਰਨ !
ਮੇਰੇ ਬਾਬਲ ਵਿਹੜੇ
ਜੋ ਹੋਣੀ ਨੇ ਰੰਗ ਮਿਲਾਏ
ਉਹ ਲੂਣਾ ਦੇ ਭੁੱਖੇ ਬਾਬਲ
ਦੰਮਾਂ ਬਦਲੇ ਸੀ ਤੁਲਵਾਏ
ਉਹ ਲੂਣਾ ਨੂੰ ਰਾਸ ਨਾ ਆਏ
ਮੈਂ ਚਾਹੁੰਦੀ ਹਾਂ ਤੀਜਾ ਰੰਗ ਵੀ
ਦੋ ਰੰਗਾਂ ਦੇ ਵਿਚ ਮਿਲ ਜਾਏ
ਖ਼ੌਰੇ ਇਸ ਬੇ-ਰੰਗ ਵਿਹੜੇ
ਹੋਰ ਕੋਈ ਰੰਗ ਖੇਡਣ ਆਏ
ਰੰਗ-ਹੀਣ ਲੂਣਾਂ ਦੀ ਦੇਹੀ
ਤੇਰੇ ਰੰਗ ਵਿਚ ਰੱਤੀ ਜਾਏ
ਤੇ ਇਸ ਘਰ ਦਾ ਰੰਗ ਵਟਾਏ

## ਪੂਰਨ

ਤੂੰ ਚਾਹੁੰਦੀ ਹੈਂ
ਜੇ ਰੰਗਾਂ ਵਿਚ
ਤੀਜਾ ਰੰਗ ਵੀ ਹੋਂਦ ਗਵਾਏ

ਲੂਣਾ
ਇਹ ਸੰਜੋਗਾਂ ਦੇ ਰੰਗ
ਕੌਣ ਮਿਲਾਏ ਕੌਣ ਮਿਟਾਏ
ਇਹ ਮੱਥੇ ਵਿਚ ਧੁਰੋਂ ਲਿਆਏ
ਮੱਥੇ ਦਾ ਰੰਗ ਕੌਣ ਵਟਾਏ ?

## ਲੂਣਾ

ਪੂਰਨ !
ਲੂਣਾ ਦੇ ਰੰਗਾਂ ਵਿਚ
ਆਪਣਾ ਸੂਹਾ
ਰੰਗ ਮਿਲਾਵੇ
ਨਹੀਂ ਤਾਂ ਸੰਭਵ ਹੈ ਕਿ ਲੂਣਾ
ਇਸ ਘਰ ਦਾ ਹਰ ਰੰਗ ਜਲਾ ਦੇ
ਸਭ ਤੇ ਆਪਣਾ ਰੰਗ ਚੜ੍ਹਾ ਦੇ
ਆਪਣੇ ਰੰਗ ਦੀ ਲੋਥ ਬਣਾ ਦੇ
ਤੇਰੇ ਰੰਗ ਨੂੰ
ਜ਼ਿਬ੍ਹਾ ਕਰਾਦੇ
ਰੰਗਾਂ-ਮੱਤੀ ਏਸ ਕਥਾ ਦਾ
ਹਰ ਅੱਖਰ
ਬੇ-ਰੰਗ ਬਣਾ ਦੇ

## ਪੂਰਨ

ਜੋ ਲੂਣਾ ਚਾਹੇ ਕਰਵਾਏ
ਚੰਗਾ ਹੀ ਹੈ, ਜੇ ਪੂਰਨ ਦਾ
ਇਹ ਬੇ-ਰੰਗਾ ਰੰਗ ਮਰ ਜਾਏ
ਰੰਗ-ਹੀਣ ਇਸ ਘਰ ਦੇ ਰੰਗ ਨੂੰ
ਮੇਰੇ ਲਹੂ ਦਾ ਰੰਗ ਚੜ੍ਹਾਏ
ਰੰਗ-ਵਿਹੂਣੀ ਇਸ ਦੁਨੀਆ ਵਿਚ
ਪੂਰਨ ਹੁਣ

ਜੀਊਣਾ ਨਾ ਚਾਹੇ
ਮੈਥੋਂ ਮੇਰੇ ਰੰਗਾਂ ਦੀ ਧੁੱਪ
ਮਾਂ ਅੱਗੇ ਨਾ
ਵੇਚੀ ਜਾਏ

**ਲੂਣਾ**

ਪੂਰਨ !
ਜੇ ਤੂੰ ਧੁੱਪ ਨਾ ਵੇਚੀ
ਮੈਂ ਆਪਣੀ ਛਾਂ ਵੇਚ ਦਿਆਂਗੀ
ਧੁੱਪ ਬਿਨ ਜੀ ਕੇ ਵੇਖ ਚੁੱਕੀ ਹਾਂ
ਛਾਂ ਬਿਨ ਜੀ ਕੇ
ਵੇਖ ਲਵਾਂਗੀ

**ਪੂਰਨ**

ਮਾਏ !
ਮੁਹੱਬਤ ਇਕ ਦੂਜੇ ਦੇ
ਰੰਗਾਂ ਦਾ
ਸਤਿਕਾਰ ਹੈ ਹੁੰਦੀ
ਇਕ ਦੂਜੇ ਦੀ
ਧੁੱਪ 'ਚੋਂ ਆਉਂਦੀ
ਨਿਘੀ ਜਿਹੀ
ਮਹਿਕਾਰ ਹੈ ਹੁੰਦੀ
ਕਦੇ ਮੁਹੱਬਤ
ਦੋ ਰੰਗਾਂ ਦੀ
ਮਿਲਣੀ ਦਾ
ਆਧਾਰ ਨਾ ਹੁੰਦੀ
ਰੰਗ ਨੇ ਰੰਗ ਦੀ
ਹੋਂਦ ਗਵਾਣੀ
ਪਿਆਰ ਨਹੀਂ

ਵਿੱਭਚਾਰ ਹੈ ਹੁੰਦੀ
ਦੋ ਰੰਗਾਂ ਦੀ ਅਤ੍ਰਿਪਤੀ ਹੀ
ਦੋ ਰੰਗਾਂ ਦਾ
ਪਿਆਰ ਹੈ ਹੁੰਦੀ
ਆਪਸ ਦੀ
ਪਹਿਚਾਣ ਹੈ ਹੁੰਦੀ
ਪਿੰਡਿਆਂ ਦਾ
ਅਧਿਕਾਰ ਨਾ ਹੁੰਦੀ
ਏਸੇ ਕਾਰਨ ਕੂੜ ਮੁਹੱਬਤ
ਪੂਰਨ ਨੂੰ
ਸਵੀਕਾਰ ਨਾ ਹੁੰਦੀ

ਲੂਣਾ !
ਪਿਆਰ ਅੱਖਾਂ ਵਿਚ ਵੱਸਦਾ
ਜੀਭ 'ਤੇ ਉਹ ਤਾਂ
ਕਦੇ ਨਾ ਆਉਂਦਾ
ਪਿਆਰ ਤਾਂ
ਚੁੱਪ, ਨਿਰਸ਼ਬਦ ਕਥਾ ਹੈ
ਪਿਆਰ ਕਦੇ
ਰੌਲਾ ਨਾ ਪਾਂਦਾ
ਪਿਆਰ ਸਦਾ
ਅੰਤਰ ਵਿਚ ਬਲਦਾ
ਬਾਹਰ ਉਸ ਦਾ
ਸੇਕ ਨਾ ਆਉਂਦਾ
ਉਹ ਨਾ ਤੇਰੇ
ਵਾਂਗ ਬੜਾਂਦਾ
ਪਿਆਰ, ਪਿਆਰ ਨਾ
ਕਦੇ ਜਤਾਂਦਾ
ਲੂਣਾ ਤੈਨੂੰ
ਕਾਮ ਸਤਾਂਦਾ

ਪੂਰਨ !
ਪਿਆਰ ਵੀ
ਕਰ ਸਕਦਾ ਸੀ
ਜੇ ਲੂਣਾ 'ਚੋਂ
ਨਜ਼ਰੀਂ ਆਉਂਦਾ
ਕਾਮੀ ਹੋ ਜੇ
ਸ਼ੋਰ ਨਾ ਪਾਉਂਦਾ
ਜੇ ਨਾ ਆਪਣੀ
ਹੋਂਦ ਜਤਾਂਦਾ
ਮੈਨੂੰ ਤੇਰੇ
ਦੁੱਖ ਦਾ ਦੁੱਖ ਹੈ
ਪਰ ਕੋਈ ਹੱਲ
ਨਾ ਨਜ਼ਰੀਂ ਆਉਂਦਾ
ਚੰਗਾ ਸੀ
ਜੇ ਤੂੰ ਨਾ ਜੰਮਦੀ
ਜਾਂ ਮੈਂ ਜੰਮਦਾ
ਹੀ ਮਰ ਜਾਂਦਾ

(ਪੂਰਨ ਉੱਠ ਕੇ ਚਲਾ ਜਾਂਦਾ ਹੈ। ਲੂਣਾ
'ਕੱਲੀ ਚਬੂਤਰੇ 'ਚ ਬੈਠੀ ਰੋਂਦੀ ਰਹਿੰਦੀ ਹੈ ।)

# ਛੇਵਾਂ ਅੰਕ

### ਆਪਣੀ ਮਾਲਵਿਦਾ ਤੇ ਅਰੁਨਾ ਦੇ ਨਾਂ

(ਲੂਣਾ ਤੇ ਰਾਜਾ ਸਲਵਾਨ ਸ਼ਾਹੀ ਬਾਗ਼
'ਚ ਸ਼ਾਮ ਢਲੇ ਸੈਰ ਕਰ ਰਹੇ ਹਨ ।
ਸਲਵਾਨ ਲੂਣਾ ਦੇ ਪਿਆਰ 'ਚ ਲੀਨ,

ਉਹਦੇ ਨਾਲ ਗੱਲਾਂ ਕਰ ਰਿਹਾ ਹੈ ।)

**ਸਲਵਾਨ**

ਲੂਣਾ !
ਅੱਜ ਲਹਿੰਦੇ ਪੱਤਣਾਂ 'ਤੇ
ਆਥਣ ਦਾ ਸੂਰਜ
ਇੰਜ ਢਲੇ
ਕੇਸਰ ਦੇ ਸੂਹੇ ਖੇਤਾਂ 'ਤੇ
ਕੋਈ ਤਿਤਲੀ ਜੀਕਣ
ਨਾਚ ਕਰੇ ।

ਜਿਉਂ ਉਫ਼ਕ ਦੀ ਗੋਲ ਧੁਣਖਣੀ 'ਤੇ
ਸੈ ਪੌਂਜੇ ਬੱਦਲ ਪਿੰਜ ਰਹੇ
ਰੰਗਾਂ ਦੀ ਵਗਦੀ ਨੈਂ ਅੰਦਰ
ਸੋਨੇ ਦੀ ਗਾਗਰ
ਪਈ ਤਰੇ ।

ਪਹਿਲਾਂ ਵੀ ਸੂਰਜ
ਰੋਜ਼ ਚੜ੍ਹੇ
ਪਹਿਲਾਂ ਵੀ ਸੂਰਜ
ਰੋਜ਼ ਢਲੇ
ਪਰ ਏਨੇ ਗੂੜ੍ਹੇ ਰੰਗ ਕਦੇ
ਕਿਸੇ ਸੂਰਜ ਵਿਚ ਸਨ
ਨਹੀਂ ਰਲੇ ।

ਤੇਰਾ ਸਾਥ ਜਦੋਂ ਦਾ
ਆ ਜੁੜਿਐ
ਦਿਨ ਮਿੱਠੇ ਜੀਕਣ ਸ਼ਹਿਦ ਭਰੇ
ਹੈ ਫੁੱਲਾਂ ਦੇ ਵਿਚ
ਮਹਿਕ ਵਧੀ

ਰੁੱਖ ਜਾਪਣ ਹੋ ਗਏ
ਹੋਰ ਹਰੇ ।

ਬਸ ਦਿਨ ਭਰ
ਮਧਰਾ-ਮੁਗਧ ਜਹੀ
ਇਤਰਾਂ ਵਿਚ ਭਿੱਜੀ ਪੌਣ ਚਲੇ
ਤੇਰੇ ਵਗਦੇ ਸੌਂਫ਼ੀ ਸਾਹਵਾਂ 'ਚੋਂ
ਹਰ ਮੌਸਮ ਆਪਣੀ
ਚੁੰਝ ਭਰੇ ।

ਕਿਸੇ ਅਗਨ ਸਾਜ਼ ਦੀ
ਲੈਅ ਉੱਤੇ
ਕਿਸੇ ਅਗਨ-ਗੀਤ ਦਾ ਬੋਲ ਜਲੇ
ਇਕ ਸ਼ੋਖ਼ ਸੁਲਗਦੀ
ਧੁਨ ਕੋਈ
ਤੇਰੇ ਹੋਠਾਂ ਉੱਤੇ
ਰੋਜ਼ ਬੱਲੇ ।

ਕਿਸੇ ਨੀਮ-ਸਾਂਵਲੇ
ਮਰਮਰ 'ਚੋਂ
ਹਨ ਸ਼ਿਲਪੀ ਤੇਰੇ ਅੰਗ ਘੜੇ
ਤੇਰੇ ਅੰਗਾਂ 'ਚੋਂ ਖ਼ੁਸ਼ਬੋ ਆਵੇ
ਚੰਦਨ ਦਾ ਜੰਗਲ਼
ਪਿਆ ਸੜੇ ।

ਤੇਰੀ ਹਿੱਕ ਦੇ ਬਲਦੇ
ਸਰਵਰ 'ਤੇ
ਜਦ ਰੂਪ ਦਾ ਪਾਣੀ ਆਣ ਚੜ੍ਹੇ
ਇਕ ਅੱਗ ਦੇ ਹੰਸਾਂ ਦਾ ਜੋੜਾ
ਮੇਰੇ ਖ਼ਾਬਾਂ ਦੇ ਵਿਚ
ਰੋਜ਼ ਤਰੇ ।

ਤੇਰੇ ਸਾਥ ਦੇ
ਏਸ ਕ੍ਰਿਸ਼ਮੇ ਦੀ
ਕੁਝ ਵੀ ਨਾ ਮੈਨੂੰ ਸਮਝ ਪਵੇ
ਹਰ ਰਾਤ ਛੁਟੇਰੀ ਲੱਗਦੀ ਹੈ
ਦਿਨ ਢਲਣੋਂ ਪਹਿਲਾਂ
ਆਣ ਢਲੇ ।

ਪਰ ਤੂੰ ਜਦ ਨਹੀਂ ਸੀ
ਕੋਲ ਮੇਰੇ
ਦਿਨ ਵੱਖਰੇ ਸਨ ਕੁਝ ਹੋਰ ਮੇਰੇ
ਸਾਂ ਆਪੇ, ਆਪਣੇ ਕੋਲ ਮੇਰੇ
ਦਿਨ ਉਜੜੇ ਸੀ
ਬੇ-ਜੋੜ ਮੇਰੇ ।

ਹਰ ਸੂਰਜ
ਜਦ ਸੀ ਆ ਚੜ੍ਹਦਾ
ਉਹ ਸਦਾ ਨਧੁੱਪਾ ਹੀ ਲਗਦਾ
ਜਾਂ ਮੈਲੇ ਮੈਲੇ ਚਾਨਣ ਵਿਚ
ਮੈਨੂੰ ਆਪਣਾ ਆਪਾ
ਨਾ ਲੱਭਦਾ ।

ਮੈਂ ਮਾਯੂਸੀ ਦੇ
ਜੰਗਲ ਵਿਚ
ਕੋਈ ਹਿਰਨ ਗਵਾਚਾ ਸੀ ਲੱਭਦਾ
ਕਿਸੇ ਜਨਮ ਜਨਮ ਦਾ ਤਿਰਹਾਇਆ
ਤੇਰੇ ਰੂਪ ਦਾ ਪਾਣੀ
ਸੀ ਲੱਭਦਾ ।

ਇਕ ਕਾਲੀ ਅੱਗ
ਇਕਲਾਪੇ ਦੀ

ਦਾ ਕਾਲਾ ਭਾਂਬੜ ਸੀ ਬਲਦਾ
ਉਸ ਕਾਲੀ ਅੱਗ ਵਿਚ ਮੈਂ ਲੂਣਾ
ਬਸ ਦਿਨ ਭਰ ਰਹਿੰਦਾ
ਸੀ ਸੜਦਾ ।

ਮੇਰੀ ਅਮਰ ਭਟਕਣਾ
ਵਾਕਣ ਹੀ
ਜਦ ਸ਼ਾਮ ਦਾ ਸੂਰਜ ਆ ਢਲ਼ਦਾ
ਮੈਨੂੰ ਹਰ ਨਾਰੀ ਦੇ ਪਿੰਡੇ 'ਚੋਂ
ਖ਼ੁਸ਼ਬੋਈ ਦਾ ਸੱਪ
ਆ ਲੜਦਾ ।

ਲੱਖ ਜੁੜੇ ਜਸ਼ਨ
ਤੇ ਭੀੜਾਂ ਵਿਚ
ਮੈਂ ਕੱਲ-ਮੁਕੱਲਾ ਹੀ ਲੱਗਦਾ
ਕਿਸੇ ਮਰਘਟ ਦੇ ਵਿਚ ਸ਼ਾਮ ਢਲੇ
ਇਕ ਦੀਵੇ ਵਾਕਣ
ਸੀ ਬਲਦਾ ।

ਦਿਨ ਭਰ ਇਕ ਭੈ ਦਾ
ਭੂਤ ਜਿਹਾ
ਮੇਰਾ ਪਿੱਛਾ ਰਹਿੰਦਾ ਸੀ ਕਰਦਾ
ਇਕ ਚੁੱਪ ਜਹੀ ਦਾ ਪਰਛਾਵਾਂ
ਮੇਰੇ ਹੱਡਾਂ ਦੇ ਵਿਚ
ਆ ਵੜਦਾ ।

ਮੈਂ ਅਰਥ-ਹੀਣ
ਹਰ ਰਚਨਾ ਦਾ
ਕੋਈ ਅਰਥ ਬੇ-ਅਰਥਾ ਸਾਂ ਲੱਭਦਾ
ਮੈਂ ਧਰਤੀ ਉੱਤੇ ਨਹੀਂ, ਸਗੋਂ
ਧਰਤੀ ਦੇ ਹੇਠਾਂ

ਸੀ ਚਲਦਾ।

ਮੈਂ ਧਰਤੀ ਥੱਲਿਉਂ
ਨਿਕਲਣ ਦੀ
ਕਈ ਵਾਰੀ ਕੋਸ਼ਿਸ਼ ਸੀ ਕਰਦਾ
ਪਰ ਧਰਤੀ ਥੱਲਿਉਂ ਨਿਕਲਣ ਦਾ
ਕੋਈ ਰਸਤਾ ਮੈਨੂੰ
ਨਾ ਲੱਭਦਾ
ਨਿਰ-ਵਾਉ ਘੁਟਨ ਵਿਚ
ਸੀ ਮਰਦਾ।

ਪਰ ਲੂਣਾ !
ਅੱਜ ਸਲਵਾਨ ਤੇਰਾ
ਮੁੜ ਧਰਤੀ ਉੱਪਰ ਹੈ ਚਲਦਾ
ਮਾਯੂਸ, ਨਿਰਾਸਾ ਮਨ ਮੇਰਾ ਕਿਸੇ ਕਾਲ਼ਖ ਤੋਂ
ਹੁਣ ਨਹੀਂ ਡਰਦਾ
ਹਰ ਸੂਰਜ ਵਿਚ ਹਾਂ
ਮੈਂ ਬਲਦਾ।

ਮੇਰਾ ਹਰ ਰਸਤਾ
ਤੇਰੇ ਪਿੰਡੇ ਦੇ
ਚੌਰਾਹੇ ਵਿਚੋਂ ਹੋ ਲੰਘਦਾ
ਹੁਣ ਲੂਣਾਂ ਤੇਰੇ ਸਾਥ ਬਿਨਾਂ
ਰੱਬ ਕੋਲੋਂ ਕੁੱਝ ਵੀ
ਨਹੀਂ ਮੰਗਦਾ
ਹੁਣ ਹਰ ਇਕ ਦਿਵਸ ਹੀ ਮੇਰਾ ਹੈ
ਹਰ ਦਿਨ ਚੜ੍ਹਦੈ
ਤੇਰੇ ਰੰਗ ਵਰਗਾ

( ਇਕ ਗੋਲੀ ਪ੍ਰਵੇਸ਼ ਕਰਦੀ ਹੈ )

**ਗੋਲੀ**

ਮਹਾਰਾਜ !
ਜੇ ਜਾਨ ਅਮਾਨਤ ਪਾਂ
ਤਾਂ ਗੋਲੀ ਇਕ ਗੱਲ ਅਰਜ਼ ਕਰੇ ?

**ਸਲਵਾਨ**

ਜੋ ਕਹਿਣਾ ਹੈ ਅਵੱਸ਼ ਕਹੋ

**ਗੋਲੀ**

ਮਹਾਰਾਜ ਜੀਉ !
ਮੇਰੀ ਜੀਭ ਜਲੇ
ਜੇ ਚੰਦਰਾ ਮੁੱਖੋਂ ਬੋਲ ਕਹੇ
ਪਰ ਪੂਰਨ ਜੀ ਛੱਡ ਮਹਿਲਾਂ ਨੂੰ
ਹਨ ਖ਼ੌਰੇ ਕਿਧਰ
ਗਏ ਚਲੇ
ਕੁਝ ਵੀ ਨਾ ਸਾਨੂੰ ਸਮਝ ਪਵੇ
ਸਾਨੂੰ ਜੂਹਾਂ ਬੇਲੇ ਛਾਣਦਿਆਂ
ਪਰਭਾਤੋਂ ਸੂਰਜ ਆਣ ਢਲੇ
ਉਹਨਾਂ ਦੇ ਸੋਨ-ਭਵਨ 'ਚੋਂ
ਇਹ ਲਿਖੇ ਅੱਖਰ
ਹੈਨ ਮਿਲੇ
ਜੋ ਮੇਰੇ ਤੋਂ ਨਾ
ਜਾਣ ਪੜ੍ਹੇ ।

( ਸਲਵਾਨ ਗੋਲੀ ਕੋਲੋਂ ਪੱਤਰ ਲੈ ਲੈਂਦਾ ਹੈ।
ਗੋਲੀ ਚਲੀ ਜਾਂਦੀ ਹੈ , ਲੂਣਾਂ ਸਲਵਾਨ ਨੂੰ
ਪੱਤ੍ਰ ਪੜ੍ਹਨ ਲਈ ਕਹਿੰਦੀ ਹੈ। ਸਲਵਾਨ
ਪੱਤ੍ਰ ਨੂੰ ਉੱਚੀ ਉੱਚੀ ਪੜ੍ਹਦਾ ਹੈ ।)

## ਪੱਤ੍ਰ

ਮਾਂ !
ਮੈਂ ਜਾ ਰਿਹਾਂ
ਛੱਡ ਕੇ ਤੇਰੇ ਮਹਿਲ
ਛੱਡ ਕੇ ਤੇਰੀ ਮੈਂ ਛਾਂ
ਛੱਡ ਕੇ ਤੇਰਾ ਗਰਾਂ
ਮੈਂ ਜਾ ਰਿਹਾਂ ।

ਜਾ ਰਿਹਾਂ ਦੂਰ ਦੁਮੇਲਾਂ ਤੋਂ ਦੂਰ
ਦੂਰ ਜਿੱਥੇ ਸੱਚ ਦਾ ਪ੍ਰਕਾਸ਼ ਹੈ
ਦੂਰ ਜਿਥੇ
ਧਰਤ ਨਾ ਆਕਾਸ਼ ਹੈ
ਦੂਰ ਜਿਥੇ
ਦਿਵਸ ਹੈ ਨਾ ਰਾਤ ਹੈ
ਮੈਂ ਦੂਰ ਓਥੇ ਜਾ ਰਿਹਾਂ

ਦੂਰ ਜਿਥੇ ਪਿੰਡਿਆਂ ਵਿਚ
ਰਿਸ਼ਤਿਆਂ ਦੀ ਕੰਧ ਨਹੀਂ
ਦੂਰ ਜਿਥੇ ਰੰਗ ਇਕੋ
ਹੋਰ ਕੋਈ ਵੀ ਰੰਗ ਨਹੀਂ
ਦੂਰ ਜਿਥੇ ਪੰਧ ਇਕੋ
ਹੋਰ ਕੋਈ ਵੀ ਪੰਧ ਨਹੀਂ
ਦੂਰ ਜੋ ਚੌਪਾਟ ਖੁੱਲ੍ਹਾ
ਕੋਈ ਬੂਹਾ ਬੰਦ ਨਹੀਂ
ਦੂਰ ਜੋ ਸੀਮਾ-ਰਹਿਤ ਹੈ
ਜਿਥੇ ਕੋਈ ਵੀ ਕੰਧ ਨਹੀਂ
ਮੈਂ ਦੂਰ ਓਥੇ ਜਾ ਰਿਹਾਂ

ਮੈਂ ਦੂਰ ਓਥੇ ਜਾ ਰਿਹਾਂ
ਜਿਹੜਾ ਕਿ ਬਸ ਨਿਰਸ਼ਬਦ ਹੈ

ਮੈਂ ਦੂਰ ਓਥੇ ਜਾ ਰਿਹਾਂ
ਜਿਹੜਾ ਕਿ ਨਿਰ-ਆਕਾਰ ਹੈ
ਮੈਂ ਦੂਰ ਓਥੇ ਜਾ ਰਿਹਾਂ
ਜਿਹੜਾ ਕਿ ਰੰਗ-ਹੀਣ ਹੈ
ਜਿਹੜਾ ਕਿ ਹੈ ਅਣ-ਜਨਮਿਆ
ਜਿਹੜਾ ਕਿ ਨਿਰ-ਆਧਾਰ ਹੈ
ਜਿਹੜਾ ਕਿ ਅਪਰੰਪਾਰ ਹੈ
ਜਿਹੜਾ ਕਿ ਨਾ ਚਾਨਣਾ
ਜਿਹੜਾ ਨਾ ਅੰਧਕਾਰ ਹੈ
ਮੈਂ ਦੂਰ ਓਥੇ ਜਾ ਰਿਹਾਂ

ਮੈਂ ਜਾ ਰਿਹਾਂ ਓਥੇ
ਕਿ ਜਿਥੋਂ ਦਾ ਧਰਮ
ਬਸ ਕਰਮ ਹੈ
ਮੈਂ ਜਾ ਰਿਹਾਂ ਓਥੇ
ਕਿ ਜਿਥੋਂ ਦਾ ਮਜ਼੍ਹਬ ਬਸ ਇਲਮ ਹੈ
ਮੈਂ ਜਾ ਰਿਹਾਂ ਓਥੇ
ਕਿ ਜਿਥੇ ਹੁਨਰ ਹੈ ਇਖ਼ਲਾਕ ਹੈ
ਜਿਥੇ ਅਕਲ ਦੇ ਫੁੱਲ 'ਚੋਂ
ਚਾਨਣ ਦੀ ਆਉਂਦੀ ਬਾਸ ਹੈ

ਮੈਂ ਜਾ ਰਿਹਾਂ
ਬੱਸ ਜਾ ਰਿਹਾਂ
ਭਰਮਾਂ ਦੇ ਬੰਧਨ ਤੋੜ ਕੇ
ਸ਼ਰਮਾਂ ਦੇ ਸੰਗਲ ਤੋੜ ਕੇ
ਨ੍ਹੇਰੇ ਦਾ ਜੰਗਲ਼ ਫੂਕ ਕੇ
ਨਫ਼ਰਤ ਦੇ ਸਾਗਰ ਡੀਕ ਕੇ
ਰੀਤਾਂ ਦੇ ਪਾਸੇ ਭੰਨ ਕੇ
ਇਕ ਨਵਾਂ ਚਾਨਣ ਜੰਮ ਕੇ
ਮੈਂ ਜਾ ਰਿਹਾਂ ।

ਮੈਂ ਜਾ ਰਿਹਾਂ।

ਮੈਂ ਜਾ ਰਿਹਾਂ
ਸੰਤੁਸ਼ਟ ਹਾਂ
ਲੂਣਾ ਮਗਰ ਅਫ਼ਸੋਸ ਏ
ਤੇਰੀ ਦੇਹ ਦੇ ਅਪਮਾਨ ਲਈ
ਪੂਰਨ ਸਦਾ ਨਿਰਦੋਸ਼ ਏ
ਤੇਰੀ ਉਮਰ ਦੀ ਪਹਿਚਾਣ ਲਈ
ਪੂਰਨ ਸਦਾ ਨਿਰਦੋਸ਼ ਏ
ਰਿਸ਼ਤਾ ਤੇਰਾ ਠੁਕਰਾਣ ਲਈ
ਪੂਰਨ ਸਦਾ ਨਿਰਦੋਸ਼ ਏ
ਇਹ ਕਾਮ ਦੋ ਘੜੀਆਂ ਲਈ
ਲਹੂਆਂ 'ਚ ਉਠਿਆ ਜੋਸ਼ ਏ
ਪੂਰਨ ਹੈ ਸਭ ਕੁੱਝ ਜਾਣਦਾ
ਪੂਰਨ ਨੂੰ ਪਰ ਅਫ਼ਸੋਸ ਏ
ਪੂਰਨ ਦਾ ਇਸ ਵਿਚ ਦੋਸ਼ ਨਹੀਂ
ਕਰਮਾਂ ਦਾ ਸ਼ਾਇਦ
ਦੋਸ਼ ਏ।

ਅੱਛਾ ਮੈਂ ਲੂਣਾ ਜਾ ਰਿਹਾਂ
ਇਸ ਜਨਮ ਵਿਚ ਮੈਂ ਆਖ਼ਰੀ
ਪ੍ਰਨਾਮ ਤੈਨੂੰ ਕਹਿ ਰਿਹਾਂ
ਮੈਂ ਜਾ ਰਿਹਾਂ।
ਮੈਂ ਜਾ ਰਿਹਾਂ।
ਮੈਂ ਜਾ ਰਿਹਾਂ।
ਮੈਂ ਜਾ ਰਿਹਾਂ।

( ਸਲਵਾਨ ਪੱਤ੍ਰ ਪੜ੍ਹ ਕੇ ਕੁਝ ਸਮੇਂ ਲਈ
ਚੁੱਪ ਹੋ ਜਾਂਦਾ ਹੈ। ਪਾਗਲਾਂ ਵਾਂਗ ਹੱਸਦਾ ਤੇ

ਫੇਰ ਰੋਂਦਾ ਹੈ । ਪੂਰਨ ਨੂੰ ਉੱਚੀ-ਉੱਚੀ ਆਵਾਜ਼ਾਂ ਮਾਰਦਾ ਹੈ ।)

**ਸਲਵਾਨ**

ਪੂਰਨਾ !
ਓ ਪੂਰਨਾ !
ਤੂੰ ਪਰਤ ਆ
ਛੱਡ ਕੇ ਦੁਨੀਆ ਨਾ ਜਾ
ਤੈਨੂੰ ਤੇਰੀ ਜਣਨ-ਹਾਰੀ ਦੀ ਕਸਮ
ਤੈਨੂੰ ਤੇਰੇ ਪਿਓ ਦੇ ਨਾਂ ਦਾ ਵਾਸਤਾ
ਤੂੰ ਪਰਤ ਆ
ਤੂੰ ਪਰਤ ਆ
ਛੱਡ ਕੇ ਏਵੇਂ ਨਾ ਜਾ
ਨਾਰ ਵਿਚ ਕਿਥੇ ਵਫ਼ਾ ?
ਇਹ ਸਦਾ ਹੈ ਬੇ-ਵਫ਼ਾ
ਇਹ ਸਦਾ ਹੈ ਬੇ-ਹਯਾ
ਇਸ ਕਮੀਨੀ ਜ਼ਾਤ ਲਈ
ਤੂੰ ਜਾਨ ਨਾ ਐਵੇਂ ਗੁਆ
ਤੂੰ ਪਰਤ ਆ
ਤੂੰ ਪਰਤ ਆ

ਨਾਰ ਚਿੱਟਾ ਝੂਠ ਹੈ
ਮੱਕਾਰ ਹੈ
ਨਾਰ ਕਾਲੀ ਅੱਗ ਦਾ
ਅੰਗਾਰ ਹੈ
ਕੂੜ ਹੈ ਅੰਧਿਆਰ ਹੈ
ਇਕ ਜ਼ਹਿਰੀਲੇ ਫੁੱਲ ਦੀ
ਮਹਿਕਾਰ ਹੈ
ਲੂਣਾ ਵਾਕਣ
ਗੋਤ ਇਸਦੀ ਹੈ ਭਰਿਸ਼ਟੀ

ਜ਼ਾਤ ਦੀ ਚਮਿਆਰ ਹੈ
ਪੁੱਤਰ ਤੋਂ ਮੰਗਦੀ ਪਿਆਰ ਹੈ
ਨਾਰੀ ਨੂੰ ਜੰਮਣ ਵਾਲੀਏ
ਤੇਰੀ ਕੁੱਖ ਨੂੰ ਫਿਟਕਾਰ ਹੈ

ਤੇਰੇ ਲਿਖੇ
ਸੁਲਗਦੇ ਅੱਖਰਾਂ ਦੀ ਸਹੁੰ
ਉਸ ਦਿਵਸ ਤਕ ਸੁਲਗਦਾ
ਮੈਂ ਰਵ੍ਹਾਂਗਾ
ਜਿਸ ਦਿਵਸ ਲੂਣਾ ਦੀ
ਚਿੱਟੀ ਲੋਥ ਦੀ
ਪੁੱਤਰਾ ਕਾਲੀ ਨਾ ਛਾਵੇਂ
ਬਵ੍ਹਾਂਗਾ
ਲੂਣਾਂ ਦੇ ਕਾਲੇ, ਕਮੀਨੇ
ਲਹੂ ਵਿਚ
ਸੁਲਗਦੇ ਨਾ ਹੱਥ ਠੰਢੇ ਕਰਾਂਗਾ
ਮੈਂ ਸੁਲਗਦਾ ਹੀ ਰਹਾਂਗਾ
ਮੈਂ ਸੁਲਗਦਾ ਹੀ ਰਹਾਂਗਾ

## ਲੂਣਾ

ਹਾਂ !
ਲੂਣਾ ਹੈ ਕਮੀਨੀ
ਕਿਉਂਕਿ ਉਹ ਇਕ ਨਾਰ ਹੈ
ਜ਼ਾਤ ਉਸਦੀ ਹੈ ਕਮੀਨੀ
ਕਿਉਂਕਿ ਉਹ ਇਕ ਨਾਰ ਹੈ
ਲਹੂ ਉਸ ਦਾ ਹੈ ਕਮੀਨਾ
ਕਿਉਂਕਿ ਉਹ ਇਕ ਨਾਰ ਹੈ
ਗੋਤ ਉਸ ਦੀ ਹੈ ਕਮੀਨੀ
ਕਿਉਂਕਿ ਉਹ ਇਕ ਨਾਰ ਹੈ

ਕਿਉਂਕਿ ਉਹ ਲਾਚਾਰ ਹੈ
ਹੁਣੇ ਉਹ ਗੰਗਾ-ਜਲੀ ਸੀ
ਤੇ ਹੁਣੇ ਚਮਿਆਰ ਹੈ
ਹੁਣੇ ਉਹ ਚੰਪਾ-ਕਲੀ ਸੀ
ਤੇ ਹੁਣੇ ਇਕ ਖ਼ਾਰ ਹੈ
ਹੁਣੇ ਉਹ ਸੀ ਰੌਸ਼ਨੀ
ਤੇ ਹੁਣੇ ਅੰਧਿਆਰ ਹੈ
ਮਰਦ ਦਾ ਤਾਂ ਪਿਆਰ ਬੱਸ
ਇਕ ਡੂਮਣੇ ਦੀ ਡਾਰ ਹੈ
ਜੀਭ ਉੱਤੇ ਮਾਖਿਉਂ
ਡੰਗਾਂ 'ਚ ਭਰਿਆ ਜ਼ਹਿਰ ਹੈ
ਲੂਣਾਂ ਤਾਂ ਨਿਰ-ਅਪਰਾਧ ਹੈ
ਪਰ ਮਰਨ ਲਈ ਤਿਆਰ ਹੈ

ਮਹਾਰਾਜ ਜੀ
ਲੂਣਾ ਨੂੰ ਪਰ
ਕੁਝ ਕਹਿਣ ਦਾ
ਅਧਿਕਾਰ ਹੈ
ਲੂਣਾ ਚ੍ਰਿਤਰ-ਹੀਣ ਨਹੀਂ
ਪੂਰਨ ਹੀ ਬਸ ਬਦਕਾਰ ਹੈ
ਲੂਣਾ ਦਾ ਧਰਮ ਪਤੀ ਹੈ
ਕਰਦੀ ਪਤੀ ਨੂੰ ਪਿਆਰ ਹੈ
ਨਾਰੀ ਨੂੰ ਸਦਾ ਨਿੰਦਣਾ
ਹਰ ਯੁੱਗ ਦੇ ਵਿਚ ਰੀਤ ਸੀ
ਹਰ ਯੁੱਗ ਨਾਰੀ ਨੂੰ ਸਦਾ
ਪਾਂਦਾ ਰਿਹਾ ਫਿਟਕਾਰ ਹੈ
ਨਾਰੀ ਨੂੰ ਹੀ ਦੁਤਕਾਰਨਾ
ਹਰ ਧਰਮ ਦਾ ਆਧਾਰ ਹੈ
ਨਾਰੀ ਦੇ ਠੀਕਰੇ ਭੰਨਣੇ
ਹਰ ਯੁੱਗ ਦਾ ਅਧਿਕਾਰ ਹੈ

ਨਾਰੀ ਦੇ ਮੂੰਹ 'ਤੇ ਥੁੱਕਣਾ
ਸ਼ਾਇਦ ਪੁਰਖ ਦੀ ਸਭਿਅਤਾ ਹੈ
ਨਾਰੀ ਨੂੰ ਮੈਲਾ ਆਖਣਾ
ਸ਼ਾਇਦ ਉਹਦਾ ਸਤਿਕਾਰ ਹੈ
ਜਾਂ ਕਹਿਣ ਤੋਂ ਲਾਚਾਰ ਹੈ
ਨਾਰੀ ਨੂੰ ਜੰਮਣ ਵਾਲੀਏ
ਧਿੱਕਾਰ ਹੈ, ਧਿੱਕਾਰ ਹੈ
ਮੈਂ ਤਾਂ ਡਰਦੀ ਸਾਂ
ਕਿ ਲੋਕੀਂ ਕਹਿਣਗੇ
ਐਵੇਂ ਝੂਠੀ ਮਾਂ-ਮਤੱਈ ਭੌਂਕਦੀ ਹੈ
ਗ਼ਰਜ਼ ਖ਼ਾਤਿਰ
ਕੋਈ ਕਕੱਈ ਬੋਲਦੀ ਹੈ
ਪਰ ਜੋ ਵੀ, ਸੱਚ ਹੈ ਸੋ ਸੱਚ ਹੈ

ਆਖਦਾ ਸੀ, ਤੈਨੂੰ ਮੇਰਾ
ਮਾਂ ਕਹਿਣ ਦਾ ਹੱਕ ਨਹੀਂ
ਤੈਨੂੰ ਤਾਂ ਮਹਿਬੂਬ ਕਹਿਣਾ
ਹੱਕ ਹੈ
ਆਖਦਾ ਸੀ
ਤੂੰ ਤਾਂ ਮੇਰੀ ਹਾਣ ਹੈਂ
ਆਖਦਾ ਸੀ
ਤੂੰ ਅਜੇ ਜਵਾਨ ਹੈਂ
ਤੂੰ ਤਾਂ ਮੇਰੀ ਜਾਨ ਹੈਂ
ਆਖਦਾ ਸੀ
ਤੂੰ ਤਾਂ ਮੇਰਾ ਗੁਲਾਬ ਹੈਂ
ਤੋਂ ਮੇਰੀ ਸ਼ਰਾਬ ਹੈਂ
ਤੂੰ ਹੀ ਮੇਰੇ ਜਿਸਮ ਦਾ
ਪ੍ਰਤੱਖ ਦਿੱਸਦਾ ਖ਼ਾਬ ਹੈਂ

**ਸਲਵਾਨ**

ਇਹ ਕੁਫ਼ਰ ਹੈ, ਬਕਵਾਸ ਹੈ ।

**ਲੂਣਾ**

ਮਹਾਰਾਜ !
ਹਾਲੇ ਤਾਂ ਅਧੂਰੀ ਬਾਤ ਹੈ
ਕੱਚੀ-ਗਿਰੀ ਗੋਰੀ ਚਿੱਟੀ ਬਾਂਹ 'ਤੇ
ਪੈ ਗਈ ਜੋ ਲਾਸ ਹੈ
ਪੂਰਨ 'ਚ ਵਸਦੇ ਪਸ਼ੂ ਦੀ
ਮਹਾਰਾਜ ਇਕ ਸੌਗ਼ਾਤ ਹੈ

ਕਦ ਕੋਈ ਪੁੱਤਰ, ਇਹ ਮਾਂ ਦੀ
ਬਾਂਹ ਫੜਕੇ ਆਖਦਾ ਹੈ ?
ਸੋਹਣੀਏਂ !
ਮੇਰੇ ਜਿਸਮ ਦੇ ਵਿਚ
ਜਿਸਮ ਤੇਰਾ ਜਾਗਦਾ ਹੈ
ਮੇਰਿਆਂ ਖ਼ਾਬਾਂ 'ਚ ਚੰਨੀਏਂ
ਰੂਪ ਤੇਰਾ ਸੁਲਗਦਾ ਹੈ
ਤੇਰਿਆਂ ਹੋਠਾਂ 'ਚ ਮੇਰੀ
ਮਧ ਦਾ ਪਿਆਲਾ ਛਲਕਦਾ ਹੈ
ਤੇਰੀਆਂ ਮੁਸ਼ਕੀ ਲਿਟਾਂ 'ਚੋਂ
ਨਾਗ ਕਾਲਾ ਡੱਸਦਾ ਹੈ
ਬਿਨ ਤੇਰੇ ਮੇਰੀ ਸੇਜ ਸੁੰਨੀ
ਦਿਲ 'ਚ ਭਾਂਬੜ ਮੱਚਦਾ ਹੈ
ਫੇਰ ਮਾਂ ਜੇ ਬਾਂਹ ਛੁਡਾਏ
ਵਾਂਗ ਜਾਬਰ ਹੱਸਦਾ ਹੈ
ਸੇਜ ਉੱਤੇ ਸੱਟਦਾ ਹੈ

( ਲੂਣਾਂ ਰੋਣ ਲੱਗ ਜਾਂਦੀ ਹੈ )

ਮਹਾਰਾਜ !
ਮੈਂ ਤਾਂ ਮਰ ਕੇ ਉਸ ਤੋਂ
ਪੱਤ ਹੈ ਆਪਣੀ ਬਚਾਈ
ਜੇ ਤੁਹਾਡਾ ਡਰ ਨਾ ਪਾਂਦੀ
ਜਾਂ ਨਾ ਦੇਂਦੀ ਦੁਹਾਈ
ਤਾਂ ਤੇ ਲੁੱਟੀ ਜਾਂਦੀ ਲੂਣਾ
ਨਾਲੇ ਲੂਣਾ ਦੀ ਖ਼ੁਦਾਈ

**ਸਲਵਾਨ**

ਬੱਸ ਕਰ ਲੂਣਾ !
ਇਹ ਬਲਦੀ
ਅਗਨ-ਸ਼ਬਦਾਂ ਦੀ ਕਥਾ
ਬਸ ਹੋਰ ਨਾ ਮੈਨੂੰ ਸੁਣਾ
ਅਗਨ-ਸ਼ਬਦਾਂ ਦੀ ਕਥਾ
ਮੇਰਿਆਂ ਕੰਨਾਂ 'ਚ ਹੈ
ਸ਼ਬਦਾਂ ਦਾ ਸਿੱਕਾ ਪਿਘਲਦਾ
ਖ਼ੂਨ ਨਾੜਾਂ ਦਾ ਮੇਰਾ
ਖਾਂਦਾ ਉਬਾਲੇ ਉਬਲਦਾ
ਹਰ ਸ਼ਬਦ ਕੋਲਾ ਅੱਗ ਦਾ
ਬਣ ਕੇ ਹੈ ਦਿਲ ਵਿਚ ਸੁਲਗਦਾ
ਬੰਦ ਕਰਦੇ ਇਹ ਕਥਾ
ਬੰਦ ਕਰਦੇ ਇਹ ਕਥਾ
ਅਗਨ-ਸ਼ਬਦਾਂ
ਦੀ ਕਥਾ ਵਿਚ
ਸੱਚ ਦਾ ਜੇ ਵਾਸ ਹੈ
ਤਾਂ ਲੂਣਾ ਦਾ ਨਹੀਂ
ਮੇਰਾ ਲਹੂ ਬਦਮਾਸ਼ ਹੈ
ਮੇਰਾ ਲਹੂ ਅੱਯਾਸ਼ ਹੈ
ਮੇਰੇ ਲਹੂ ਦੇ ਫੁੱਲ 'ਚੋਂ

ਆਈ ਕਮੀਨੀ ਬਾਸ ਹੈ

ਲੂਣਾ !
ਮੇਰੇ ਹੀ ਲਹੂ ਦੀ
ਨਿਕਲੀ ਭਰਿਸ਼ਟੀ ਜ਼ਾਤ ਹੈ

ਲੂਣਾ !
ਮੈਂ ਆਪਣਾ ਲਹੂ ਤੇਰੇ
ਸਾਹਮਣੇ ਬਹਿ ਪੀਆਂਗਾ
ਆਪਣੇ ਮੈਂ ਜ਼ਖ਼ਮ ਆਪਣੇ
ਲਹੂ ਦੇ ਸੰਗ ਸੀਆਂਗਾ
ਕਲੰਕ ਆਪਣੇ ਲਹੂ ਦਾ
ਮੈਂ ਧੋ ਲਵਾਂ ਤਾਂ ਜੀਆਂਗਾ
ਪੂਰਨ ਦੇ ਟੋਟੇ ਚੀਰ ਕੇ
ਮੈਂ ਫੇਰ ਪੂਰਨ ਥੀਆਂਗਾ
ਲੂਣਾ !
ਕਲੰਕੇ ਲਹੂ ਦੀ
ਬੱਸ ਲਾਸ਼ ਭਾਵੇਂ ਲੱਭ ਜਾਵੇ
ਮੋਏ ਨੂੰ ਮੁੜ ਕੇ ਮਾਰ ਕੇ
ਸਲਵਾਨ ਕਿਧਰੇ ਗੱਡ ਆਏ
ਬਾਹਵਾਂ ਤੇ ਲੱਤਾਂ ਤੋੜ ਕੇ
ਅੱਖਾਂ ਦੇ ਡੇਲੇ ਕੱਢ ਆਏ
ਕੁੱਤਿਆਂ ਨੂੰ ਧਾਮਾਂ ਵਰਜ ਕੇ
ਗਿਰਝਾਂ ਦੇ ਟੋਲੇ ਛੱਡ ਆਏ
ਇਕ ਵਾਰ ਬੱਸ ਮਰਿਆ ਜਿਊਂਦਾ
ਲੱਭ ਜਾਏ
ਉਹ ਲੱਭ ਜਾਏ !

( ਸਲਵਾਨ ਦੁਖਿਆ ਹੋਇਆ ਲੂਣਾ ਨੂੰ
ਇਕੱਲਿਆਂ ਛੱਡਕੇ ਚਲਾ ਜਾਂਦਾ ਹੈ ।

ਈਰਾ ਦਾਖ਼ਲ ਹੁੰਦੀ ਹੈ )

**ਈਰਾ**

ਲੂਣਾ !
ਇਹ ਸੱਭੇ ਝੂਠ ਹੈ
ਇਹ ਕਹਿਰ ਹੈ
ਇਹ ਪਾਪ ਹੈ

**ਲੂਣਾ**

ਹਾਂ ਝੂਠ ਹੈ
ਹਾਂ ਕਹਿਰ ਹੈ
ਹਾਂ ਪਾਪ ਹੈ, ਹਾਂ ਪਾਪ ਹੈ
ਪਾਪ ਦੀ ਮੁਕਤੀ ਲਈ
ਕਰਨਾ ਹੀ ਪੈਂਦਾ ਪਾਪ ਹੈ
ਪਾਪ ਦਾ ਵਧਣਾ ਹੀ ਹੁੰਦਾ
ਪਾਪ ਦਾ ਬੱਸ ਨਾਸ਼ ਹੈ
ਅੱਜ ਤੋਂ ਲੂਣਾ ਲਈ
ਕੋਈ ਪੁੰਨ ਹੈ ਨਾ ਪਾਪ ਹੈ
ਨਾ ਦਿਵਸ ਹੈ ਨਾ ਰਾਤ ਹੈ
ਨਾਰ ਦੇ ਅਪਮਾਨ ਦਾ
ਇਹ ਸੁਲਗਦਾ ਇਤਿਹਾਸ ਹੈ
ਨਾਰ ਦਾ ਅਪਮਾਨ ਕਰਨਾ
ਸਭ ਤੋਂ ਵੱਡਾ ਪਾਪ ਹੈ

ਨਾਰੀ ਜੇ ਹੋਵੇ ਮਿਹਰਬਾਂ
ਨਾਰੀ ਦੇ ਜੇਡ ਵਰ ਨਹੀਂ
ਨਾਰੀ ਜੇ ਕਿਧਰੇ ਵਿਗੜ ਜਾਏ
ਤਾਂ ਕਾਲ ਹੈ, ਸਰਾਪ ਹੈ
ਕੀਹ ਪੁੰਨ ਹੈ, ਕੀ ਪਾਪ ਹੈ

ਹਰ ਪਾਪ ਸ਼ਾਇਦ ਪੁੰਨ ਹੈ
ਹਰ ਪੁੰਨ ਸ਼ਾਇਦ ਪਾਪ ਹੈ
ਰੀਤਾਂ ਦਾ ਮਜ਼੍ਹਬੀ ਨਾਪ ਹੈ
ਰਸਮਾਂ ਦਾ ਪੁੱਠਾ ਜਾਪ ਹੈ
ਹਰ ਮਜ਼੍ਹਬ ਐਸਾ ਜਿਸਮ ਹੈ
ਸੁੱਤਾ ਜੋ ਖ਼ੁਦ ਸੰਗ ਆਪ ਹੈ
ਤੇ ਸ਼ਾਇਦ ਇਹ ਹੀ ਪਾਪ ਹੈ

ਹੈ ਪਾਪ ਜਿਉਂ ਨਾ ਮਾਨਣਾ
ਨਾ ਆਪ ਖ਼ੁਦ ਨੂੰ ਜਾਨਣਾ
ਨਾ ਆਪ ਨ੍ਹੇਰਾ ਮਾਨਣਾ
ਨਾ ਆਪ ਆਪਣਾ ਚਾਨਣਾ
ਬਿਨ ਆਗਿਆ, ਅਧਿਕਾਰ ਦੇ
ਅੰਦਰ ਦੇ ਧੁਰ ਸਤਿਕਾਰ ਦੇ
ਕਿਸੇ ਹਾਣ ਦੇ ਨਾ ਹਾਣ ਦੇ
ਪਿੰਡੇ 'ਚੋਂ ਪਿੰਡਾ ਛਾਨਣਾ
ਨਾ ਬੁੱਝਣਾ ਨਾ ਜਾਨਣਾ
ਲੂਣਾ ਦੇ ਸੁੱਚੇ ਜਿਸਮ ਨੂੰ
ਸਲਵਾਨ ਵਾਕਣ ਮਾਨਣਾ
ਨਿੱਤ ਲੂਣ ਲਾ ਕੇ ਗਾਲਣਾ

## ਈਰਾ

ਲੂਣਾ !
ਕੀਹ ਤੈਨੂੰ ਹੋਸ਼ ਏ ?
ਤੇਰਾ ਹਰ ਸ਼ਬਦ ਪਾਗਲ ਜਹਿਆ
ਤੇਰਾ ਹਰ ਸ਼ਬਦ ਮਧ-ਹੋਸ਼ ਏ
ਪੂਰਨ ਸਦਾ ਨਿਰਦੋਸ਼ ਸੀ
ਪੂਰਨ ਸਦਾ ਨਿਰਦੋਸ਼ ਏ
ਉਹ ਆਲ੍ਹਣੇ ਦਾ ਬੋਟ ਏ

ਮਾਸੂਮ ਏ
ਨਿਰਦੋਸ਼ ਏ

**ਲੂਣਾ**

ਈਰਾ !
ਹਾਂ ਮੈਨੂੰ ਹੋਸ਼ ਏ
ਉਹ ਆਲ੍ਹਣੇ ਦਾ ਬੋਟ ਏ
ਮਾਸੂਮ ਏ, ਨਿਰਦੋਸ਼ ਏ
ਪੂਰਨ ਹੈ ਮੇਰਾ ਚਾਨਣਾ
ਪੂਰਨ ਹੀ ਮੇਰੀ ਜੋਤ ਏ
ਪਰ ਨਾਰ ਸੱਪ ਦੇ ਸੀਸ 'ਤੇ
ਅੰਮ੍ਰਿਤ ਦਾ ਬਣਿਆ ਕੁੰਡ ਹੈ
ਕੋਈ ਪੀ ਲਵੇ ਤਾਂ ਅਮਰ ਹੈ
ਕੋਈ ਨਾ ਪੀਵੇ ਤਾਂ ਮੌਤ ਏ

ਕਹਿੰਦੇ, ਅਸ਼ੋਕ ਬਿਰਛ ਨੂੰ
ਲੱਗਦੇ ਤਦੋਂ ਤੱਕ ਫੁੱਲ ਨਾ
ਜਦ ਤੱਕ ਕੁਆਰੀ ਇਸਤਰੀ
ਮਾਰੇ ਜੜ੍ਹਾਂ 'ਤੇ ਪੈਰ ਨਾ
ਇਸ ਦਾ ਤੇ ਨਾ ਅਪਮਾਨ ਨਾ
ਇਸ ਦਾ ਤੇ ਨਾ ਕੋਈ ਵੈਰ ਨਾ
ਇਹ ਤਾਂ ਸਗੋਂ ਉਪਕਾਰ ਹੈ
ਇਹ ਤਾਂ ਸਗੋਂ ਸਤਿਕਾਰ ਹੈ
ਅਸ਼ੋਕ ਰੁੱਖ ਸਿਰ ਹਰ ਕੁਆਰੀ
ਦਾ ਸਗੋਂ ਇਕ ਭਾਰ ਹੈ

ਪੂਰਨ ਮੇਰੇ ਦੀ ਹੋਂਦ ਵੀ
ਬੇ-ਫੁੱਲ ਅਸ਼ੋਕ-ਬਿਰਛ ਸੀ
ਏਸੇ ਦੀ ਮੈਨੂੰ ਪੀੜ ਸੀ
ਏਸੇ ਦਾ ਮੈਨੂੰ ਹਿਰਖ ਸੀ

ਅੱਜ ਸੋਚ ਕੇ ਉਹਦੀ ਹੋਂਦ ਦੀ
ਜੜ੍ਹ 'ਤੇ ਮੈਂ ਮਾਰੇ ਪੈਰ ਨੇ
ਪਾਕੀਜ਼ਗੀ ਉਹਦੀ 'ਚ ਘੋਲੇ
ਦੋਸ਼ ਦੇ ਕੇ ਜ਼ਹਿਰ ਨੇ
ਇਸ ਦੋਸ਼ ਸੰਗ ਉਹਦੀ ਹੋਂਦ ਨੂੰ
ਕੁੱਝ ਫੁੱਲ ਐਸੇ ਪੈਣਗੇ
ਜੋ ਜਨਮ-ਜਨਮਾਂਤਰ ਲਈ
ਧਰਤੀ 'ਤੇ ਟਹਿਕੇ ਰਹਿਣਗੇ
ਜਦ ਲੋਕ ਕਿਧਰੇ ਜੁੜਨਗੇ
ਜਦ ਲੋਕ ਕਿਧਰੇ ਬਹਿਣਗੇ
ਪੂਰਨ ਦੇ ਸੁੱਚੇ ਫੁੱਲ ਦੀ
ਉਹ ਬਾਤ ਰਲ ਕੇ ਪਾਣਗੇ
ਲੂਣਾ ਨੂੰ ਗਾਲ੍ਹਾਂ ਦੇਣਗੇ
ਪੂਰਨ ਨੂੰ ਗੱਲ ਥੀਂ ਲਾਣਗੇ
ਤੇ ਮਹਿਕ ਉਹਦੇ ਫੁੱਲ ਦੀ
ਘਰ ਘਰ 'ਚ ਵੰਡਣ ਜਾਣਗੇ
ਸ਼ਾਇਦ ਕਿਸੇ ਸਲਵਾਨ ਸੰਗ
ਲੂਣਾ ਨਾ ਮੁੜ ਪਰਨਾਣਗੇ
ਮੇਰੇ ਜਹੀ ਕੋਈ ਧੀ ਦੇ
ਅਰਮਾਨ ਨਾ ਰੁਲ ਜਾਣਗੇ
ਪੂਰਨ ਜਿਹੇ ਕਿਸੇ ਪੁੱਤ ਨੂੰ
ਨਾ ਦਾਗ਼ ਦਿਲ ਦੇ ਖਾਣਗੇ

(ਲੂਣਾ ਉੱਚੀ-ਉੱਚੀ ਹੱਸਦੀ ਹੈ
ਤੇ ਫੇਰ ਰੋਣ ਲੱਗ ਜਾਂਦੀ ਹੈ ।)

## ਸੱਤਵਾਂ ਅੰਕ

## ਇੰਦਰਾ ਬਿੱਲੀ, ਪਰਵੀਨ ਚੌਧਰੀ ਤੇ ਸ਼ਮਸ਼ਾਦ ਬੇਗ਼ਮ ਦੇ ਨਾਂ

(ਰਾਜਾ ਚੌਧਲ ਆਪਣੇ ਮਹਿਲਾਂ 'ਚ ਬੈਠਾ
ਆਪਣੀ ਧੀ ਨਾਲ ਗੱਲਾਂ ਕਰ ਰਿਹਾ ਹੈ ।)

### ਚੌਧਲ

ਧੀਆਂ ਦੇ ਦੁੱਖ
ਡਾਢੇ ਵੇ ਲੋਕਾ
ਵਿਰਲਾ ਤਾਂ ਜਾਣੇ ਕੋਈ
ਧੀ ਤੇ ਤਿਤਲੀ
ਲੋਕੀਂ ਆਖਣ
ਵੇਖੀ ਨਾ ਜਾਂਦੀ ਸੋਈ
ਧੀਆਂ, ਧਰੇਕਾਂ
ਸਾਵੀਆਂ ਸੁੰਹਦੀਆਂ
ਮਿਰਗਾਂ ਸੰਗ ਖ਼ੁਸ਼ਬੋਈ
ਧੀਆਂ ਦੀ ਧੁੱਪ
ਚਾਰ ਦਿਹਾੜੇ
ਫਿਰ ਹੋਈ ਨਾ ਹੋਈ
ਦੁਖੀਆ ਧੀ ਦਾ
ਦੁਖੀਆ ਬਾਬਲਾ
ਅੱਜ ਕਰੇ ਅਰਜ਼ੋਈ
ਸੁਣੀ ਵੇ ਲੋਕਾ
ਦੇਵਾਂ ਮੈਂ ਹੋਕਾ
ਧੀਆਂ ਨਾ ਜੰਮੇ ਕੋਈ

### ਇੱਛਰਾਂ

ਹਾਂ ਜੀ ਬਾਬਲਾ
ਠੀਕ ਤਾਂ ਆਖਿਆ

ਧੀਆਂ ਨਾ ਜੰਮੇ ਕੋਈ
ਧੀਆਂ ਦਾ ਜੰਮਣਾ
ਨਿਊਂ ਕੇ ਲੰਘਣਾ
ਛਿੱਜਦੀ ਲੋਕਾ ਲੋਈ
ਚਿੱਟੜੀ ਪੱਗ ਦੇ
ਚਿੱਟੜੇ ਫੁੱਲ 'ਚੋਂ
ਉੱਡ ਜਾਂਦੀ ਖ਼ੁਸ਼ਬੋਈ
ਧੀਆਂ ਤਾਂ ਧਨ ਨੂੰ
ਲੇਹ ਨੇ ਹੁੰਦੀਆਂ
ਸਿਉਂਕ ਵੇ ਲੋਕਾ ਕੋਈ
ਜਿਸ ਘਰ ਲੱਗੇ
ਕੱਖ ਨਾ ਛੱਡੇ
ਬੂਹਾ ਨਾ ਬਾਰ ਨਾ ਡੋਈ

## ਚੌਧਲ

ਧੀਏ ਨੀ !
ਧੀਆਂ ਤਾਂ ਧਨ ਨੇ ਹੁੰਦੀਆਂ
ਧੀਆਂ ਦੇ ਜੇਡ ਨਾ ਕੋਈ
ਇਹ ਧਨ ਵਧਿਆ
ਮਾਨ ਵਧੇਂਦੈ
ਕੁਲ ਦੀ ਵਧੇ ਖ਼ੁਸ਼ਬੋਈ
ਪਰ ਧੀਏ
ਤੇਰਾ ਬਾਬਲਾ ਸੋਚੇ
ਕੈਸੀ ਇਹ ਹੋਣੀ ਹੋਈ ?
ਪੁੱਤ, ਪਤੀ ਤੇ
ਪਿਉ ਦੇ ਹੁੰਦਿਆਂ
ਅੱਜ ਨਾ ਤੇਰਾ ਕੋਈ
ਕਿੰਜ ਬਾਬਲ
ਤੇਰੀ ਪੀੜ ਵੰਡਾਏ

ਕਿੰਜ ਕਰੇ ਦਿਲਜੋਈ ?
ਧਰਤੀ ਤਾਂ ਮੈਨੂੰ
ਵਿਹਲ ਨਾ ਦੇਂਦੀ
ਅਰਸ਼ ਨਾ ਦੇਂਦਾ ਢੋਈ
ਜੇ ਤੈਨੂੰ
ਤੇਰੇ ਘਰ ਨੂੰ ਮੋੜਾਂ
ਦਿਲ ਵਿਚ ਪੈਂਦੀ ਖੋਈ
ਜੇ ਦਿਨ
ਬਾਬਲ ਦੇ ਘਰ ਕੱਟੇਂ
ਮਾਨ ਨਾ ਰਹਿੰਦਾ ਕੋਈ
ਇਹੋ ਤਾਂ ਸੋਚਾਂ ਸੋਚਦਿਆਂ
ਮੇਰੀ ਸੋਚ ਹੈ ਜ਼ਖ਼ਮੀ ਹੋਈ

## ਇੱਛਰਾਂ

ਸੁਣੀ ਵੇ ਮੇਰਿਆ
ਧਰਮੀਆ ਬਾਬਲਾ
ਮੋੜੀਂ ਨਾ ਓਸ ਘਰੇ
ਮੋੜੀਂ ਨਾ ਓਸ ਘਰੇ
ਮੇਰੇ ਬਾਬਲਾ
ਦੁੱਖਾਂ ਦਾ ਨਾਗ ਲੜੇ
ਦੁੱਖਾਂ ਦਾ ਨਾਗ ਲੜੇ
ਮੇਰੇ ਬਾਬਲਾ
ਕਾਲੀ ਤਾਂ ਜ਼ਹਿਰ ਚੜ੍ਹੇ
ਕਾਲੀ ਤਾਂ ਜ਼ਹਿਰ ਚੜ੍ਹੇ
ਮੇਰੇ ਬਾਬਲਾ
ਧੀ ਪਰਦੇਸ ਮਰੇ
ਧੀ ਪਰਦੇਸ ਮਰੇ
ਮੇਰੇ ਬਾਬਲਾ
ਕਫ਼ਨੋਂ ਬਾਝ ਸੜੇ

ਰੁਲਣ ਸੜੀ ਦੇ
ਫੁੱਲ ਵੇ ਬਾਬਲਾ
ਕੋਈ ਨਾ ਮੁੱਠ ਭਰੇ
ਪਾ ਵੇ ਬਾਬਲਾ
ਖ਼ੈਰ ਕਫ਼ਨ ਦੀ
ਧੀ ਪਈ ਅਰਜ਼ ਕਰੇ
ਵਿਚ ਪਰਦੇਸੀਂ
ਰੁਲਣੋਂ ਚੰਗਾ
ਏਥੇ ਹੀ ਮੌਤ ਵਰ੍ਹੇ

## ਚੌਧਲ

ਧੀਏ ਧਿਆਣੀਏਂ
ਬੀਬੀਏ ਰਾਣੀਏਂ
ਬੋਲ ਨਾ ਚੰਦਰੇ ਬੋਲ
ਬੋਲ ਨਾ ਚੰਦਰੇ ਬੋਲ
ਨੀ ਧੀਏ
ਪੈਂਦੀ ਕਲੇਜੜੇ ਡੋਲ
ਪੈਂਦੀ ਕਲੇਜੜੇ ਡੋਲ
ਨੀ ਧੀਏ
ਢਿੱਡ 'ਚ ਉਠਦੇ ਹੌਲ
ਧੀਏ ਮੈਂ ਤੈਂਡੜੇ
ਦੁੱਖ ਤਾਂ ਸਮਝਾਂ
ਦਾਰੂ ਨਹੀਂ ਪਰ ਕੋਲ
ਧੀਆਂ ਦੇ ਦੁੱਖਾਂ ਦਾ
ਦਾਰੂ ਜੇ ਲੱਭੇ
ਦੇਵਾਂ ਮੈਂ ਮੰਗੜੇ ਮੋਲ

## ਇੱਛਰਾਂ

ਧੀਆਂ ਦੇ ਦੁੱਖਾਂ ਦਾ

ਦਾਰੂ ਵੇ ਬਾਬਲਾ
ਕੋਈ ਨਾ ਵੈਦ ਦਵੇ
ਧੀਆਂ ਦੇ ਦੁੱਖ
ਤਾਂ ਮੁੱਕਦੇ ਬਾਬਲਾ
ਧੀਆਂ ਜੇ ਬਲਣ ਸਿਵੇ
ਧੀਆਂ ਦੇ ਦੁੱਖ
ਤਾਂ ਰੋਗ ਨੇ ਕਾਲੇ
ਹੱਡਾਂ 'ਚ ਤਾਪ ਪਵੇ
ਜਨਮ-ਘੜੀ ਤੋਂ
ਮਰਨ-ਘੜੀ ਤੱਕ
ਸੰਘ 'ਚ ਖ਼ੂਨ ਰਵ੍ਹੇ

## ਚੌਂਧਲ

ਧੀਏ ਨੀ
ਧੀਆਂ ਤਾਂ ਜੂਨ ਚੰਦਨ ਦੀ
ਆਈ ਲੁਕਾਈ ਏ ਕਹਿੰਦੀ
ਵਿੱਸ ਪੀਵੇ
ਤੇ ਮਹਿਕ ਲੁਟਾਵੇ
ਦੁੱਖਾਂ ਦੇ ਨਾਗ ਲੜਾਂਦੀ
ਧੀਆਂ ਨੂੰ ਢਿੱਡ ਦੇ
ਜੰਮੇ ਦੀ ਦੂਰੀ
ਈਕਨਾ ਭੋਰ ਕੇ ਖਾਂਦੀ
ਚੰਨਣ ਨੂੰ ਚਾਨਣੀ
ਨਾਲ ਜਿਉਂ ਲੋਕਾ
ਆਖਦੇ ਅੱਗ ਲੱਗ ਜਾਂਦੀ

## ਇੱਛਰਾਂ

ਬਾਬਲ !
ਧੀਆਂ ਤਾਂ ਮਹਿਕ-ਵਿਛੁੰਨੀਆਂ

ਧੀਆਂ 'ਚੋਂ ਮਹਿਕ ਨਾ ਆਉਂਦੀ
ਧੀਆਂ ਨੂੰ ਐਵੇਂ ਹੀ
ਕੂੜ ਲੁਕਾਈ
ਚੰਦਨ ਤਾਂ ਆਖ ਬੁਲਾਉਂਦੀ
ਧੀਆਂ, ਧਰੇਕਾਂ
ਕੌੜੀਆਂ ਲੱਕੜਾਂ
ਇਹ ਲੱਕੜ ਵਿਕ ਜਾਂਦੀ
ਇਸ ਲੱਕੜ ਨੂੰ
ਘੁਣ ਨਾ ਲੱਗਦਾ
ਨਾ ਇਹਨੂੰ ਸਿਉਂਕ ਹੀ ਖਾਂਦੀ
ਧੀਆਂ ਤਾਂ ਹੁੰਦੀਆਂ
ਕੌੜ ਛਤੀਰਾਂ
ਇਸੇ ਲਈ ਦੁਨੀਆ ਚਾਹੁੰਦੀ
ਧੀਆਂ ਦੀ ਦੇਹ ਦੇ
ਚੀਰ ਕੇ ਬਾਲੇ
ਹੱਡਾਂ ਦੇ ਮਹਿਲ ਛਤਾਉਂਦੀ
ਧੀਆਂ ਤਾਂ ਸਮਿਆਂ ਦੇ
ਨਕਸ਼ਾਂ ਦੀ ਬਾਬਲਾ
ਡਾਰ ਕੋਈ ਉੱਡਦੀ ਜਾਂਦੀ
ਬੀਤੜੇ ਯੁੱਗ ਨੂੰ
ਚੁੰਝਾਂ ਥੀਂ ਭਰ ਕੇ
ਅਗਲੇ ਯੁੱਗ ਲੈ ਜਾਂਦੀ
ਪਿਛਲੇ ਯੁੱਗ ਦੇ
ਮੋਹਰੇ ਮੁਹਾਂਦਰੇ
ਕੱਖਾਂ 'ਚ ਸਾਂਭ ਲਿਆਉਂਦੀ
ਅਗਲੇ ਨੂੰ ਨਕਸ਼ਾਂ ਦੀ
ਚੋਗ ਚੁਗਾਂਦੀ
ਖ਼ੁਦ ਭੁੱਖੀ ਮਰ ਜਾਂਦੀ
ਨਾਰੀ ਹੀ ਬੀਤੇ ਦੇ
ਲਹੂਆਂ ਦੀ ਗਾਥਾ

ਹਰ ਯੁੱਗ ਵਿਚ ਦੁਹਰਾਂਦੀ
ਬੀਤ ਚੁੱਕੇ ਨੂੰ
ਮੁੜ ਮੁੜ ਜੰਮਦੀ
ਕੁੱਖ ਦੀ ਪੀੜ ਬਣਾਂਦੀ
ਭੂਤ, ਭਵਿੱਖਤ
ਵਰਤਮਾਨ ਵਿਚ
ਹਰ ਪਲ ਜਿਊਂਦੀ ਰਹਿੰਦੀ
ਤ੍ਰੈ-ਕਾਲਾਂ ਦੀ
ਇਹ ਤ੍ਰੈ-ਵਹਿਣੀ
ਵਰਤਮਾਨ ਵਿਚ ਵਹਿੰਦੀ
ਤੇ ਤ੍ਰੈ-ਵਹਿਣੀ ਦੇ ਸੰਗਮ 'ਤੇ
ਹਰ ਧੀ ਰੋਂਦੀ ਰਹਿੰਦੀ
ਬਾਬਲਾ ਕਿਸੇ ਨੂੰ
ਪੀੜ ਨਾ ਦੱਸਦੀ
ਬਾਤ ਨਾ ਦਿਲੇ ਦੀ ਪਾਉਂਦੀ
ਧੀਆਂ ਤ੍ਰੈ-ਕਾਲ
ਦੇ ਵਿਹੜੇ ਦਾ ਸ਼ੀਸ਼ਾ
ਹੋਂਦ ਜਿਦ੍ਹੀ ਲਚਕਾਂਦੀ
ਇਸ ਸ਼ੀਸ਼ੇ ਦੀ
ਕਾਇਆਂ ਵੇ ਬਾਬਲਾ
ਨਿੱਤ ਵਧਦੀ ਘਟ ਜਾਂਦੀ
ਇਸ ਸ਼ੀਸ਼ੇ 'ਚੋਂ
ਬੀਤ ਚੁੱਕੇ ਦੀ
ਖ਼ੁਸ਼ਬੋਈ ਹੈ ਆਉਂਦੀ
ਇਸ ਸ਼ੀਸ਼ੇ ਵਿਚ
ਬੀਤ ਰਹੇ ਦੀ
ਪਰਛਾਈਂ ਮੁਸਕਾਉਂਦੀ
ਬੀਤਣ ਵਾਲੇ
ਦੀ ਇਸ ਅੰਦਰ
ਦੇਹੀ ਹੈ ਥਰਥਰਾਂਦੀ

ਇਹ ਸ਼ੀਸ਼ੇ ਦੀ
ਟੁਕੜੀ ਬਾਬਲਾ
ਹਰ ਯੁੱਗ ਦੀ ਹੈ ਬਾਂਦੀ
ਹਰ ਯੁੱਗ ਦੇ ਵਿਚ
ਭੱਜਦੀ, ਟੁੱਟਦੀ
ਹਰ ਯੁੱਗ ਵਿਚ ਜੁੜ ਜਾਂਦੀ

## ਚੌਂਧਲ

ਧੀਏ ਨੀ
ਕੋਈ ਵੀ ਧੀ ਨਾ ਬਰਦੀ
ਧੀਆਂ ਦਾ ਬਰਦਾ ਜਹਾਂ
ਬਾਲ ਵਰੇਸੇ
ਪੀਂਘ ਝੁਟੇਂਦੀਆਂ
ਦਾਜ ਕਤੇਂਦੀ ਮਾਂ
ਅਗਨ-ਵਰੇਸੇ
ਬਾਬਲਾ ਸੋਚੇ
ਕਿੱਥੇ ਤਾਂ ਕਾਜ ਰਚਾਂ ?
ਢਲੀ-ਵਰੇਸੇ
ਧੀਏ ਨੀ ਮੇਰੀਏ
ਧੀ ਬਣ ਜਾਂਦੀ ਮਾਂ
ਧੀਆਂ ਦੀ ਹੁੰਦੀ
ਧੀਏ ਨੀ ਮੇਰੀਏ
ਸਭ ਤੋਂ ਮਿੱਠੜੀ ਛਾਂ
ਧੀਏ, ਧਿਆਣੀਏਂ
ਤੈਂਡੜੇ ਦੁੱਖ ਦਾ
ਕਿੰਜ ਕਰਾਂ ਸਮਿਆਂ ?
ਕਿਹਾ ਕੁਚੱਜੜਾ
ਮੈਂ ਵਰ ਟੋਲਿਆ
ਕੀਤਾ ਸੂ ਮੈਂ ਅਨਿਆਂ

ਧੀਏ ਨੀ ਤੁੱਧ ਤੋਂ
ਮੈਂ ਸ਼ਰਮਿੰਦੜਾ
ਕਿੱਥੇ ਤਾਂ ਡੁੱਬ ਮਰਾਂ ?
ਤੈਂਡੜੇ ਦੁੱਖਾਂ ਦਾ
ਮਾਰਿਆ ਧੀਏ
ਕਿੱਥੇ ਤਾਂ ਮੈਂ ਟੁਰ ਜਾਂ ?

## ਇੱਛਰਾਂ

ਧਰਮੀਆਂ ਬਾਬਲਾ
ਧੀਆਂ ਦੇ ਦੁੱਖ ਦੀ
ਦੁਖਦੀ ਬਾਤ ਨਾ ਪਾ
ਧੀਆਂ ਦੇ ਦੁੱਖ ਦੀ
ਬਾਤ ਨਾ ਛੇੜੀਏ
ਧੀਆਂ ਦਾ ਦੁੱਖ ਬੁਰਾ
ਧੀਆਂ ਦੇ ਦੁੱਖ
ਸਮੁੰਦਰੋਂ ਡੂੰਘੇ
ਸ਼ੂਕ ਰਹੇ ਦਰਿਆ
ਧੀਆਂ ਦੇ ਦੁੱਖ ਤਾਂ
ਪਰਬਤੋਂ ਭਾਰੇ
ਧੀਆਂ ਦੇ ਦੁੱਖ ਅਥਾਹ
ਧੀਆਂ ਜੇ ਲੋਕਾ
ਨਿਕਲਣ ਮੈਲੀਆਂ
ਦੇਂਦੀਆਂ ਪੱਤ ਗਵਾ
ਧੀਆਂ ਜੇ ਲੋਕਾ
ਹੋਣ ਕਰੂਪੀਆਂ
ਕੌਣ ਖੜੇ ਪਰਨਾ ?
ਧੀਆਂ ਜੇ ਲੋਕਾ
ਹੋਣ ਸੁਨੱਖੀਆਂ
ਦੇਂਦਾ ਈ ਲੋਕ ਡਰਾ

ਧੀਆਂ ਜੇ ਲੋਕਾ
ਹੋਵਣ ਵਿਧਵਾ
ਲਗਦੀ ਆ ਤੁਹਮਤ ਆ
ਧੀਆਂ ਜੇ ਲੋਕਾ
ਹੋਵਣ ਛੁੱਟੜਾਂ
ਰੋਜ਼ ਹੱਡਾਂ ਦਾ ਖਾ
ਧੀਆਂ ਤਾਂ ਲੋਕਾ
ਜੰਮਦੀਆਂ ਮਾਰੀਏ
ਧੀਆਂ ਦਾ ਕਾਸ ਵਿਸਾਹ
ਧੀਆਂ ਦਾ ਜੰਮਣਾ
ਕੰਧਾਂ ਦਾ ਕੰਬਣਾ
ਪੱਗ ਨੂੰ ਲਗਦੀ ਢਾ

( ਇਕ ਗੋਲੀ ਪ੍ਰਵੇਸ਼ ਕਰਦੀ ਹੈ ।)

**ਗੋਲੀ**

ਮਹਾਰਾਜ !
ਮਹਾਰਾਜ !!
ਇਕ ਉੱਡਦਾ ਘੋੜ ਸਵਾਰ
ਹੁਣੇ ਤਾਂ ਤਿੱਖੜੀ
ਪੌਣ ਦੀ ਚਾਲੇ
ਆਇਆ ਸੀ ਮਹਿਲ-ਦੁਆਰ
ਬਾਤ ਸੁਲਗਦੀ
ਕਹਿ ਕੇ ਮੈਨੂੰ
ਮੁੜਿਆ ਪਿਛਲੇ ਪੈਰ

**ਚੌਧਲ**

ਕੌਣ ਸੀ ਉਹ
ਤੇ ਕੀਹ ਕਹਿੰਦਾ ਸੀ

ਛੇਤੀ ਅਰਜ਼ ਗੁਜ਼ਾਰ

**ਗੋਲੀ**

ਮਹਾਰਾਜ !
ਉਸ ਨੇ ਨਾਂ ਨਹੀਂ ਦੱਸਿਆ
ਗਈ ਮੈਂ ਪੁੱਛ ਪੁੱਛ ਹਾਰ
ਕਹਿੰਦਾ ਸੀ
ਕੋਟ-ਸਿਆਲੇ ਇੱਛਰਾਂ
ਆ ਜਾਏ ਇਕ ਵਾਰ
ਨਹੀਂ ਤਾਂ ਉਸ ਦਾ
ਪੁੱਤਰ ਪੂਰਨ
ਦੇਸੀ ਰਾਜਾ ਮਾਰ

**ਇੱਛਰਾਂ**

ਕੀ ਕਹਿੰਦੀ ਹੈਂ
ਪੂਰਨ ਤਾਈਂ
ਦੇਸੀ ਰਾਜਾ ਮਾਰ
ਕਿਸ ਔਗੁਣ ਲਈ
ਪਿਉ ਪੁੱਤਰ ਦਾ
ਕਰ ਦੇਸੀ ਸੰਘਾਰ ?

**ਗੋਲੀ**

ਰਾਜਵਰੇ
ਇਹ ਮੈਂ ਕੀਹ ਜਾਣਾਂ
ਕੀਹ ਚੰਦਰੀ ਨੂੰ ਸਾਰ
ਉਹ ਕਹਿੰਦਾ ਸੀ
ਕਹਿ ਇੱਛਰਾਂ ਨੂੰ
ਆ ਜਾਏ ਇਕ ਵਾਰ

ਪੂਰਨ ਦਾ
ਜੇ ਮੂੰਹ ਤੱਕਣਾ ਏਂ
ਉਸ ਨੇ ਅੰਤਮ ਵਾਰ

**ਇੱਛਰਾਂ**

ਮੈਂ ਪੂਰਨ ਦਾ
ਮੂੰਹ ਨਾ ਤੱਕਿਆ
ਅਜੇ ਤਾਂ
ਪਹਿਲੀ ਵਾਰ
ਇਹ ਗੱਲ
ਕਹਿ ਕੇ ਗੋਲੜੀਏ
ਨਾ ਛੁਰੀ ਕਲੇਜੇ ਮਾਰ

**ਗੋਲੀ**

ਰਾਜਸ਼੍ਰੀ ਜੀ
ਉਹ ਕਹਿੰਦਾ ਸੀ
ਪੂਰਨ ਰਾਜਕੁਮਾਰ
ਆਪਣੀ ਲੂਣਾ
ਮਾਂ ਤੋਂ ਚਾਹੁੰਦੈ
ਮਹਿਬੂਬਾ ਦਾ ਪਿਆਰ
ਤੇ ਜਬਰਨ ਵਿੱਭਚਾਰ
ਮਾਂ ਦੀ
ਦੇਹ 'ਤੇ
ਕਰਨਾ ਚਾਹਿਆ
ਪੂਰਨ ਨੇ ਅਧਿਕਾਰ
ਇਹ ਕੈਸਾ ਅੰਧਕਾਰ ?
ਕਹਿੰਦੇ
ਪੂਰਨ
ਜੰਗਲ ਧਾਇਆ

ਛੱਡ ਕੇ ਰਾਜ-ਦੁਆਰ
ਪਰ ਫ਼ੌਜਾਂ ਨੇ
ਬੰਦੀ ਕੀਤਾ
ਲੰਮੇ ਹੱਥ ਪਸਾਰ
ਹੱਥ, ਪੈਰ
ਵੱਢਣ ਦਾ ਰਾਜੇ
ਦਿੱਤਾ ਹੁਕਮ ਗੁਜ਼ਾਰ

( ਇੱਛਰਾਂ ਗ਼ਸ਼ ਖਾ ਕੇ ਡਿੱਗ ਪੈਂਦੀ ਹੈ,
ਰਾਜਾ ਚੌਧਲ ਤੇ ਗੋਲੀ ਉਸ ਵੱਲ ਨੱਸਦੇ ਹਨ ।)

# ਅੱਠਵਾਂ ਅੰਕ

## ਗੁਰਸ਼ਰਨ, ਬਲਵਿੰਦਰ ਤੇ ਸੁਰਜੀਤ ਦੇ ਨਾਂ

(ਇਕ ਬਹੁਤ ਖੁੱਲ੍ਹੇ ਮੈਦਾਨ ਵਿਚ ਭੀੜ ਜੁੜੀ ਹੋਈ ਹੈ, ਸਾਰਾ ਸ਼ਹਿਰ ਹੁੰਮ-ਹੁੰਮਾ ਕੇ ਢੁੱਕਿਆ ਹੈ । ਇਕ ਪਾਸੇ ਰਾਜਾ ਸਲਵਾਨ, ਲੂਣਾ ਤੇ ਉਹਦੇ ਦਰਬਾਰੀ ਬੈਠੇ ਹਨ । ਪੂਰਨ ਉਸ ਭੀੜ ਦੇ ਵਿਚਕਾਰ ਖੜ੍ਹਾ ਹੈ । ਜੱਲਾਦ ਉਸ ਦੇ ਪਿੱਛੇ ਨੰਗੀਆਂ ਤਲਵਾਰਾਂ ਫੜੀ ਖੜ੍ਹੇ ਹਨ । ਪੂਰਨ ਦੇ ਪੈਰਾਂ 'ਚ ਬੇੜੀਆਂ ਪਈਆਂ ਹਨ । ਇਕ ਅਜੀਬ ਕਿਸਮ ਦਾ ਸ਼ੋਰ ਮਚਿਆ ਹੋਇਆ ਹੈ । ਇਕ ਪਾਸਿਉਂ ਇੱਛਰਾਂ ਭੀੜ ਨੂੰ ਚੀਰਦੀ ਪੂਰਨ ਵੱਲ ਵਧਦੀ ਹੈ )

### ਇੱਛਰਾਂ

ਪੂਰਨ !
ਕੀਹ ਮੇਰਾ ਪੂਰਨ
ਠੀਕ ਅਪੂਰਨ ਹੈ ?

## ਪੂਰਨ

ਹਾਂ ਮਾਂ, ਤੇਰਾ ਪੂਰਨ
ਠੀਕ ਅਪੂਰਨ ਹੈ
ਏਥੇ ਜੋ ਅਪੂਰਨ
ਸੋ ਹੀ ਪੂਰਨ ਹੈ
ਏਥੇ ਜੋ ਵੀ ਪੂਰਾ
ਸਦਾ ਅਧੂਰਾ ਹੈ
ਏਥੇ ਕੋਈ ਵੀ ਸੱਚ ਨਹੀਂ
ਸਭ ਕੂੜਾ ਹੈ
ਏਥੇ ਜੋ ਪਰਤੱਖ ਹੈ
ਉਸ ਵਿਚ ਉਹਲਾ ਹੈ
ਏਥੇ ਜਿਸਦੀ ਹੋਂਦ ਹੈ
ਉਸ ਦੀ ਹੋਂਦ ਨਹੀਂ
ਏਥੇ ਜਿਸ ਦਾ ਰੰਗ ਹੈ
ਉਸ ਦਾ ਰੰਗ ਨਹੀਂ
ਏਥੇ ਜਿਸ ਦੇ ਅੰਗ ਨੇ
ਸੋ ਨਿਰ-ਅੰਗਾ ਹੈ
ਏਥੇ ਜੋ ਜਿਊਂਦਾ ਹੈ
ਸੋ ਹੀ ਮਰਿਆ
ਏਥੇ ਜੋ ਚਲਦਾ ਹੈ
ਸੋ ਹੀ ਖੜ੍ਹਿਆ ਹੈ

## ਇੱਛਰਾਂ

ਕੀ ਮੇਰਾ ਪੂਰਨ
ਸੱਚ-ਮੁੱਚ ਹੀ ਤਾਂ ਦੋਸ਼ੀ ਹੈ ?
ਕੀ ਮੇਰੇ ਦੁੱਧ ਦੀ
ਜ਼ਾਤ ਵੀ ਨਿਕਲੀ ਹੋਛੀ ਹੈ

## ਪੂਰਨ

ਮਾਏ !
ਤੇਰੇ ਦੁੱਧ ਦਾ ਕੋਈ ਦੋਸ਼ ਨਹੀਂ
ਕੋਈ ਵੀ ਜਣਨੀ ਦੇ ਥਣ ਅੰਦਰ
ਖੋਟ ਨਹੀਂ
ਪਰ ਹਰ ਜਣਨੀ ਮਾਏ
ਐਸਾ ਮੰਦਰ ਹੈ
ਜਿਦ੍ਹੇ ਮੁਹਾਠੀਂ ਬਲਦੀ
ਕੋਈ ਜੋਤ ਨਹੀਂ
ਇਸ ਮੰਦਰ ਦੀ
ਪਰਕਰਮਾ ਵਿਚ ਨ੍ਹੇਰਾ ਹੈ
ਚਾਮ ਚੜਿੱਕਾਂ ਕੀਤਾ
ਜਿਸ ਵਿਚ ਡੇਰਾ ਹੈ
ਇਸ ਦੁਨੀਆ ਵਿਚ
ਗ਼ਰਜ਼-ਵੰਦ ਕੁਝ ਪੰਛੀ ਰਹਿੰਦੇ
ਦਿਨ ਹੋਵੇ ਤਾਂ
ਚੋਗ ਚੁਗਣ ਖੇਤੀਂ ਉੱਡ ਜਾਂਦੇ
ਸ਼ਾਮ ਢਲੇ ਤਾਂ ਮੁੜ ਕੇ ਆਉਂਦੇ
ਆਪਸ ਦੇ ਵਿਚ ਲੜਦੇ, ਭਿੜਦੇ
ਸ਼ੋਰ ਮਚਾਂਦੇ
ਵਿੱਠਾਂ ਵਿੱਠਦੇ ਕੱਖ ਉਡਾਂਦੇ
ਆਪਣੇ ਆਪਣੇ ਘੁਰਨੇ ਮੱਲ ਕੇ
ਰਾਤ ਲੰਘਾਂਦੇ
ਤੇ ਇਨ੍ਹਾਂ ਦੇ ਬੋਟ ਅਲੂੰਏਂ
ਇਨ੍ਹਾਂ ਦੀ ਨਾ-ਸਮਝੀ ਕਾਰਨ
ਆਲ੍ਹਣਿਆਂ 'ਚੋਂ ਡਿੱਗ ਮਰ ਜਾਂਦੇ
ਤੇ ਉਨ੍ਹਾਂ ਨੂੰ ਕੀੜੇ ਖਾਂਦੇ
ਮੈਂ ਵੀ ਓਸ ਤਰ੍ਹਾਂ ਦਾ ਕੋਈ
ਬੋਟ ਹਾਂ ਮਾਏ

ਜਿਹੜਾ ਨੀੜੋਂ, ਜੂਨ ਨਖੰਭੀ
ਵਿਚ ਡਿੱਗ ਜਾਏ
ਤੇ ਜੋ ਜਿਊਂਦਾ ਹੀ ਮਰ ਜਾਏ
ਭੌਣ ਕੀੜਿਆਂ ਦਾ ਰਲ ਜਿਸ ਨੂੰ
ਆਪਣੀਆਂ ਰੁੱਡਾਂ ਤਕ ਲੈ ਜਾਏ
ਰੁੱਡਾਂ ਉਤੇ ਪਿਆ ਪਿਆ ਜੋ
ਬੋ ਛੱਡੇ ਤੇ ਗਲ ਤ੍ਰਕ ਜਾਏ

## ਇੱਛਰਾਂ

ਪੂਰਨ !
ਤੇਰੀ ਬਾਤ ਸੁਲਗਦੀ
ਤੇਰੀ ਮਾਂ ਤੋਂ ਸੁਣੀ ਨਾ ਜਾਏ
ਪੁੱਤਰਾ ਮੇਰੇ ਦੁੱਧ ਦੀ ਮਮਤਾ
ਅੱਜ ਮੇਰੇ ਤੋਂ ਪਈ ਸ਼ਰਮਾਏ
ਮਮਤਾ ਦੀ ਥਾਂ ਅੱਜ ਥਣਾਂ 'ਚੋਂ
ਲੱਜਿਆ ਦੀ ਵਿਹੁ
ਕਿਰ ਕਿਰ ਜਾਏ
ਤੇਰੀ ਮਾਂ ਹੀ ਤੇਰੀ ਮਾਂ ਦੀ
ਕੁੱਖ ਨੂੰ ਪਈ ਫਿਟਕਾਰਾਂ ਪਾਏ
ਪੁੱਤਰਾ ਆਪਣੀ ਮਾਂ ਸੰਗ ਅੜਿਆ
ਤੂੰ ਕਿਸ ਜਨਮ ਦੇ ਪਾਪ ਕਮਾਏ
ਆਪਣੀ ਮਾਂ ਦੇ ਦੁੱਧ ਨੂੰ ਤਾ ਕੇ
ਕਦੇ ਕਿਸੇ ਨਾ ਸੁੱਖ ਹੰਢਾਏ
ਚਿੱਟੀ ਡੂਮ ਚਮਾਰੀ ਖ਼ਾਤਿਰ
ਕਿਸ ਲਈ ਏਡੇ ਪਾਪ ਕਮਾਏ
ਲੂਣਾ ਤੋਂ ਵੱਧ ਲੱਖਾਂ ਫਿਰਦੇ
ਹੁਸਨ ਚੰਦਰਿਆ ਦੂਣ ਸਵਾਏ
ਇਕ ਵਾਰੀ ਤੂੰ ਹਾਮੀ ਭਰਦਾ
ਦਿੰਦੀ ਤੈਨੂੰ ਮੈਂ ਪਰਨਾਏ

ਮੈਨੂੰ ਕੁਝ ਵੀ ਸਮਝ ਨਾ ਆਏ
ਮਾਂ ਪੁੱਤਰਾਂ ਕਦ ਨਿਹੁੰ ਨੇ ਲਾਏ ?
ਨਿੱਜ ਜੰਮੇਂ ਸੰਤਾਨ ਅਵੱਲੀ
ਜਿਹੜੀ ਕੁਲ ਨੂੰ ਦਾਗ਼ ਲਗਾਏ

## ਪੂਰਨ

ਮਾਏ ਨੀ
ਸੁਣ ਮੇਰੀਏ ਮਾਏ
ਜੋ ਜਨਨੀ ਦੀ ਜੂਨ ਹੰਢਾਏ
ਸੋ ਇਉਂ ਲੱਜਿਤ ਹੋ ਮਰ ਜਾਏ
ਹਰ ਮਾਂ ਦੇ ਦੁੱਧ ਦਾ ਪਰਛਾਵਾਂ
ਮਾਂ ਦੇ ਦੁੱਧ ਨੂੰ ਭੰਡਣ ਆਏ
ਏਥੇ ਹਰ ਕੋਈ ਪਾਪ ਕਮਾਏ
ਵਾਕਫ਼, ਨਾ ਵਾਕਫ਼, ਹਰ ਚਿਹਰਾ
ਇਕ ਦੂਜੇ ਦਾ ਪਿੰਡਾ ਖਾਏ
ਇਕ ਦੂਜੇ ਦੇ ਨਕਸ਼ ਹੰਢਾਏ
ਹਰ ਪਿੰਡੇ ਦੇ ਰੂਪ ਦੀ ਮਧਰਾ
ਹਰ ਕੋਈ ਏਥੇ ਪੀਣਾ ਚਾਹੇ
ਹਰ ਪਿੰਡੇ ਦਾ ਰੰਗ ਸੁਲਗਦਾ
ਹਰ ਪਿੰਡੇ 'ਤੇ ਹੀ ਚੜ੍ਹ ਜਾਏ
ਏਥੇ ਇਕ ਨਰ
ਨਾਰ-ਸਮੂਹ ਦਾ ਜੋਬਨ ਮਾਣੇ
ਤੇ ਇਕ ਨਾਰੀ
ਹਰ ਇਕ ਨਰ ਦੀ ਮਹਿਕ ਹੰਢਾਏ
ਹਰ ਪਿੰਡਾ
ਅਵਚੇਤਨ-ਕਾਮ ਥੀਂ ਭੋਗ ਰਚਾਏ
ਮੱਥੇ ਦੀ ਰੰਡੀ ਨੂੰ
ਕਦੇ ਵੀ ਚੈਨ ਨਾ ਆਏ
ਦੇਹ-ਵਿਹੂਣੀ ਦੇਹ ਦੀ

ਸੇਜਾ ਮਾਨਣ ਜਾਏ
ਸੁਪਨ-ਦੋਸ਼ ਰਾਤਾਂ ਲਈ
ਹਰ ਕੋਈ ਸੇਜ ਵਿਛਾਏ
ਏਥੇ ਸੱਭੇ
ਕਾਮ ਦੇਵ ਦੀ ਜੂਨੇ ਆਏ
ਆਪਣੇ ਆਪਣੇ ਚਿੱਲੇ ਉਪਰ
ਮੱਧ-ਮੱਖੀਆਂ ਦੇ ਤੰਦ ਚੜ੍ਹਾਏ
ਅੱਖਾਂ ਉੱਪਰ ਪੱਟੀ ਬੰਨ੍ਹ ਕੇ
ਫੁੱਲ-ਪੱਤੀਆਂ ਦੇ ਤੀਰ ਸਜਾਏ
ਸਭ 'ਸ਼ੱਧਾ' ਦੀ ਕੁੱਖੋਂ ਜਾਏ

## ਇੱਛਰਾਂ

ਪੂਰਨ !
ਇਸ ਤੋਂ ਪਹਿਲਾਂ ਕਿ ਇਹ
ਬਾਤ ਸੁਲਗਦੀ ਸੁਲਗ ਹੀ ਜਾਏ
ਤੇਰੀ ਦਇਆ ਨੂੰ ਫੂਕ ਜਲਾਏ
ਤੈਨੂੰ ਅੰਗ-ਹੀਣਾ ਕਰ ਜਾਏ
ਮੈਂ ਚਾਹੁੰਦੀ ਹਾਂ ਮੇਰਾ ਪੂਰਨ
ਏਸ ਪਾਪ ਤੋਂ ਮੁੱਕਰ ਜਾਏ
ਮੇਰੇ ਦੁੱਧ ਦੀ ਪੱਤ ਬਚਾਏ
ਮੇਰੀ ਕੁੱਖ ਨੂੰ ਲਾਜ ਨਾ ਲਾਏ

## ਪੂਰਨ

ਮਾਏ !
ਇਸ ਧਰਤੀ ਦੇ ਜਾਏ
ਸਭ ਲੱਜਿਆ ਦੀ ਜੂਨੇ ਆਏ
ਇਥੇ ਹਰ ਕੋਈ
ਆਪਣੀ ਨਜ਼ਰ 'ਚੋਂ ਇਉਂ ਡਿੱਗ ਜਾਏ
ਕਿ ਸਾਨੂੰ ਆਪਣਾ ਆਪ

ਨਾ ਆਪਣੇ ਕੋਲ ਬਿਠਾਏ
ਸਾਥੋਂ ਸਾਡਾ ਆਪਣਾ ਆਪ
ਨਜ਼ਰ ਬਚਾਏ
ਸਾਥੋਂ ਸਾਡੇ ਭੇਤ ਛੁਪਾਏ
ਆਪਾ ਆਪਣੇ ਕੋਲੋਂ ਡਰਦਾ
ਕਿਧਰੇ ਸਾਨੂੰ ਭੰਡ ਨਾ ਆਏ
ਸਾਨੂੰ ਸਾਥੋਂ ਹੀ ਬੋ ਆਏ
ਇਥੇ ਸਭ ਕੁਝ ਜੰਮਣੋਂ ਪਹਿਲਾਂ
ਹੀ ਮਰ ਜਾਏ
ਮਰ ਕੇ ਹੀ ਹਰ ਕੋਈ
ਇਸ ਧਰਤੀ 'ਤੇ ਆਏ
ਆਪਣੀ ਆਪੇ ਲਾਸ਼ ਨੂੰ
ਆਪਣੇ ਮੋਢੀਂ ਚਾ ਕੇ
ਹਰ ਕੋਈ ਆਪਣੀ ਆਪਣੀ
ਏਥੇ ਅਉਧ ਹੰਢਾਏ
ਮਿੱਟੀ ਨੂੰ ਬੱਸ ਮਿੱਟੀ ਖਾਏ
ਮਿੱਟੀ ਨੂੰ ਮਿੱਟੀ ਪਰਨਾਏ
ਮਿੱਟੀ ਗਰਭਵਤੀ ਹੋ ਜਾਏ
ਮਿੱਟੀ ਜੰਮੇ ਤੇ ਮਰ ਜਾਏ
ਚੌਰਾਸੀ ਦਾ ਚੱਕਰ ਲਾਏ
ਮਿੱਟੀ ਮਨੁੱਖ ਨਾਮ ਧਰਾਏ
ਮਿੱਟੀ ਸਾਰੇ ਪਾਪ ਕਮਾਏ
ਮਿੱਟੀ ਦੀ ਕੁਝ ਸਮਝ ਨਾ ਆਏ
ਕਿਸ ਮੰਤਵ ਲਈ ਜੰਮੇ ਜਾਏ
ਇਸ ਦੀ ਵਿਥਿਆ ਕਹੀ ਨਾ ਜਾਏ
ਚੰਗਾ ਹੈ ਜੇ ਮੇਰੀ ਮਿੱਟੀ
ਏਸ ਜਨਮ ਤੋਂ ਮੁਕਤੀ ਪਾਏ
ਤੇ ਨਿਰ-ਲੱਜਿਤ ਹੀ ਮਰ ਜਾਏ
ਮੈਥੋਂ ਮੈਨੂੰ ਲਾਜ ਨਾ ਆਏ
'ਪੂਰਨ' ਹਰ ਜੀਵਨ ਦਾ

ਇਕ ਪ੍ਰਤੀਕ ਹੈ ਮਾਏ
ਪਿਤਾ ਜਿਦ੍ਹਾ ਸਲਵਾਨ
ਸਦਾ ਵਾਰਿਸ ਸਦਵਾਏ
ਪਰ ਜੀਵਨ ਨੂੰ ਸਮਝ ਨਾ ਪਾਏ
ਤੇ ਇੱਛਰਾਂ ਹਰ ਜੀਵਨ ਦੀ
ਜਨਨੀ ਕਹਿਲਾਏ
ਜਨਨੀ ਜੋ ਜੀਵਨ ਨੂੰ
ਆਪਣੀ ਰੱਤ ਚੁੰਘਾਏ
ਪੀੜ ਦੀ ਉਮਰਾ ਭੋਗਣ ਆਏ
ਤੇ ਲੂਣਾ, ਜੀਵਨ ਦੇ ਰਾਹ ਦੀ
ਐਸੀ ਭਟਕਣ
ਐਸੀ ਅੜਚਨ
ਜਿਹੜੀ ਜੀਵਨ ਨੂੰ ਖਾ ਜਾਏ
ਧੁਰ ਤੋਂ ਆਵੇ ਲਿਖੀ ਲਿਖਾਏ
ਐਸਾ ਰੋੜਾ
ਐਸਾ ਪੱਥਰ
ਚਾਹਿਆਂ, ਅਣ-ਚਾਹਿਆਂ ਵੀ ਜਿਸ ਸੰਗ
ਹਰ ਕੋਈ ਐਸਾ ਠੇਡਾ ਖਾਏ
ਜੀਵਨ ਅੰਗ-ਹੀਣ ਕਰ ਜਾਏ
ਜੀਵਨ 'ਚੋਂ ਜੀਵਨ ਮਰ ਜਾਏ
ਫਿਰ ਜੀਵਨ ਨੂੰ ਕੁਝ ਨਾ ਸੁੱਝੇ
ਸੂਰਜ ਗਿਣ ਗਿਣ ਉਮਰ ਵੰਞਾਏ
ਆਪੇ ਤੋਂ ਨਫ਼ਰਤ ਹੋ ਜਾਏ
ਲੋਕਾਂ ਦਾ ਉਹਨੂੰ ਸਾਥ ਨਾ ਭਾਏ
ਕੰਡੇ ਤੋਂ ਕੰਡਾ ਨਾ ਲੱਗੇ
ਫੁੱਲਾਂ 'ਚੋਂ ਖ਼ੁਸ਼ਬੋ ਨਾ ਆਏ
ਮੁੜ ਜੀਵਨ 'ਚੋਂ ਜੀਆ ਨਾ ਜਾਏ
ਉਸ ਨੂੰ ਆਪਣਾ ਆਪਾ ਖਾਏ
ਮਾਏ !
ਅੱਗ ਦੀ ਬਾਤ ਸੁਲਗਦੀ

ਮੈਂ ਚਾਹੁੰਦਾ ਹਾਂ ਸੁਲਗ ਹੀ ਜਾਏ
ਮੈਨੂੰ ਅੰਗ-ਹੀਣ ਕਰ ਜਾਏ
ਤਾਂ ਜੋ ਕੋਈ ਸਲਵਾਨ ਮੁੜ
ਨਾ ਧੀ ਪਰਨਾਏ
ਕੋਈ ਬਾਬਲ ਨਾ
ਆਪਣੀ ਧੀ ਦਾ ਪਿੰਡਾ ਖਾਏ
ਤਾਂ ਜੋ ਹਰ ਕੋਈ
ਆਪਣਾ ਆਪਣਾ ਹਾਣ ਹੰਢਾਏ
ਧੀ ਪਰਨਾਈ ਬਾਬਲ ਵਿਹੜੇ
ਨਾ ਮੁੜ ਜਾਏ
ਤਾਂ ਜੋ ਮੁੜ ਕੋਈ ਇੱਛਰਾਂ ਨਾ
ਜਿਊਂਦੀ ਮਰ ਜਾਏ
ਕੋਈ ਧੀ ਮੁੜ ਬਾਬਲ ਦੀ
ਪੱਗ ਨੂੰ ਮੈਲ ਨਾ ਲਾਏ
ਮੁੜ ਨਾ ਕੋਈ ਲੂਣਾ
ਮੰਗੇ ਅੰਗ ਪਰਾਏ
ਕਿਸੇ ਵੀ ਲੂਣਾ ਦਾ ਮੁੜ
ਜੋਬਨ ਨਾ ਰੁਲ ਜਾਏ
ਧਨ ਦੇ ਕੇ, ਮੁੜ੍ਹ ਏਥੇ ਨਾ
ਕੋਈ ਤਨ ਨੂੰ ਖਾਏ
ਮੁੜ ਨਾ ਕੋਈ ਪੂਰਨ
ਅੰਗ-ਹੀਣ ਹੋ ਜਾਏ
ਕੋਈ ਪਿਤਾ ਨਾ,
ਮੁੜ ਪੁੱਤਰ ਦੇ ਅੰਗ ਕਟਾਏ
ਕੋਈ ਪੂਰਨ ਮੁੜ ਪਿਆਰ-ਵਿਛੁੰਨਾ
ਨਾ ਮਰ ਜਾਏ
ਕੋਈ ਪੂਰਨ ਮੁੜ ਜੀਵਨ ਜਿਊਣੋਂ
ਮੂੰਹ ਨਾ ਚਾਏ
ਫਿਰ ਕੋਈ ਪੂਰਨ
ਪੂਰਨ ਤੋਂ ਨਾ ਨਫ਼ਰਤ ਖਾਏ

ਫਿਰ ਕੋਈ ਪੂਰਨ
ਪੂਰਨ ਕੋਲੋਂ ਡਰ ਨਾ ਜਾਏ
ਫਿਰ ਪੂਰਨ ਨੂੰ
ਪੂਰਨ ਕੋਲੋਂ ਬੋ ਨਾ ਆਏ
ਇਸ ਧਰਤੀ ਦਾ ਹਰ ਬੰਦਾ
ਇਕ ਬੰਦਾ ਹੋਵੇ
ਇਸ ਧਰਤੀ ਦੀ ਹਰ ਨਾਰੀ
ਨਾਰੀ ਕਹਿਲਾਏ
ਮੈਂ ਚਾਹੁੰਦਾਂ ਪੂਰਨ ਮਰ ਜਾਏ
ਮਰ ਕੇ ਐਸਾ ਚਿੰਨ੍ਹ ਬਣ ਜਾਏ
ਜਿਸ ਨੂੰ ਪੜ੍ਹ ਸੁਣ ਕੇ ਹਰ ਕੋਈ
ਆਪਣੇ ਰਾਹ ਤੋਂ ਭਟਕ ਨਾ ਜਾਏ

( ਸਲਵਾਨ ਤੇ ਲੂਣਾਂ, ਪੂਰਨ ਤੇ ਇੱਛਰਾਂ ਵੱਲ ਵਧਦੇ ਹਨ ।)

**ਸਲਵਾਨ**

ਇੱਛਰਾਂ !
ਇਹ ਕੀ ਪਾਪ ਕਮਾਇਆ ?
ਨਿੱਜ ਜੰਮੇਂਦੀਉਂ ਐਸਾ ਜਾਇਆ
ਜਿਸ ਤੇਰੀ ਕੁੱਖ ਦੀ
ਪੀੜ ਨੂੰ ਭੰਡਿਆ
ਤੇ ਮੈਨੂੰ ਛੱਜੀਂ ਚਾੜ੍ਹ ਛਟਾਇਆ
ਖ਼ੌਰੇ ਕਿਹੜੇ ਪਾਪ ਦੇ ਕਾਰਨ
ਇਹ ਮੈਨੂੰ ਲੇਖਾ ਦੇਣਾ ਆਇਆ ?
ਢਿੱਡ ਦਾ ਜੰਮਿਆ, ਜਣਿਆ, ਜਾਇਆ
ਆਪਣੇ ਹੱਥੀਂ ਕਿਸ ਮਰਵਾਇਆ ?
ਅੱਜ ਦੇ ਦਿਨ ਦਾ
ਸੂਰਜ ਖੌਰੇ
ਕਿਸ ਮੇਰੀ ਲੇਖੀਂ ਸੀ ਲਿਖਵਾਇਆ ?

ਅੱਜ ਦੇ ਸੂਰਜ ਪਿੱਛੋਂ ਮੇਰਾ
ਹਰ ਸੂਰਜ ਹੋਸੀ ਕਲਖ਼ਾਇਆ
ਮੇਰੀ ਬਚ ਗਈ ਲੱਜਿਤ ਉਮਰਾ
ਤੋਂ ਹਰ ਦਿਨ ਹੋਸੀ ਸ਼ਰਮਾਇਆ
ਮੇਰੇ ਬਚ ਗਏ ਸਾਹਵਾਂ ਕੋਲੋਂ
ਹੁਣ ਨਾ ਜਾਂਦਾ ਸਿਰ ਨੂੰ ਚਾਇਆ
ਅੱਜ ਤੋਂ ਨੀਵੀਂ ਪਾ ਕੇ ਲੰਘੂ
ਮੈਥੋਂ ਮੇਰਾ ਆਪਣਾ ਸਾਇਆ
ਹੇ ਮੇਰੇ ਦਾਤਾ !
ਕੈਸਾ ਸੂਰਜ ?
ਅੱਜ ਤੂੰ ਮੇਰੀ ਝੋਲ਼ੀ ਪਾਇਆ
ਅੱਜ ਦੀ ਧੁੱਪ ਵਿਚ ਰੰਗ-ਵਿਹੂਣਾ
ਇਹ ਕਿਹੜਾ ਅਠਵਾਂ ਰੰਗ ਰਲਾਇਆ ?
ਜਿਹੜਾ ਰੰਗ ਨਮੋਸ਼ੀ ਬਣ ਕੇ
ਅੱਜ ਮੇਰੀ ਪ੍ਰਤਿਭਾ 'ਤੇ ਛਾਇਆ
ਜਿਹੜਾ ਰੰਗ ਉਦਾਸੀ ਬਣ ਕੇ
ਅੱਜ ਇਸ ਧਰਤੀ ਦੇ ਘਰ ਜਾਇਆ
ਜਿਹੜਾ ਰੰਗ ਖ਼ਾਮੋਸ਼ੀ ਬਣ ਕੇ
ਚੌਂਹ ਕੂਟਾਂ ਨੂੰ ਰੰਗਣ ਆਇਆ
ਹੇ ਦਾਤਾ ! ਇਹ ਕੈਸਾ ਰੰਗ ਹੈ
ਮੈਨੂੰ ਕੁਝ ਵੀ ਸਮਝ ਨਾ ਆਇਆ ?
ਪ੍ਰਭ ਜੀ, ਅੱਜ ਮੈਂ
ਆਪੇ ਤੋਂ ਸ਼ਰਮਿੰਦਾ ਹਾਂ
ਪ੍ਰਭ ਜੀ, ਅੱਜ ਮੈਂ
ਇੱਛਰਾਂ ਤੋਂ ਸ਼ਰਮਿੰਦਾ ਹਾਂ
ਪ੍ਰਭ ਜੀ, ਅੱਜ ਮੈਂ
ਲੂਣਾ ਤੋਂ ਸ਼ਰਮਿੰਦਾ ਹਾਂ
ਪ੍ਰਭ ਜੀ, ਅੱਜ ਮੈਂ
ਲੋਕਾਂ ਤੋਂ ਸ਼ਰਮਿੰਦਾ ਹਾਂ
ਪ੍ਰਭ ਜੀ, ਮੈਂ ਮਰ ਚੁੱਕਿਆ ਹਾਂ

ਪਰ ਜ਼ਿੰਦਾ ਹਾਂ
ਦਾਤਾ ਜੀ !
ਮੈਂ ਏਡਾ ਵੀ ਕੀਹ ਪਾਪ ਕਮਾਇਆ ?
ਅੱਜ ਦਾ ਬਲਦਾ ਕਾਲਾ ਸੂਰਜ
ਅਉਧ ਮੇਰੀ ਦੇ ਵਿਹੜੇ ਆਇਆ
ਇਸ ਸੂਰਜ ਤੋਂ ਪਹਿਲਾ ਸੂਰਜ
ਕਿਉਂ ਮੇਰਾ ਕਾਲ ਨਾ ਬਣ ਕੇ
ਧਾਇਆ ?
( ਪੂਰਨ ਵੱਲ ਸੰਕੇਤ ਕਰ ਕੇ )
ਹੇ ਮੇਰੀ ਨੀਲੀ ਨਾੜ ਦੇ
ਗੰਦੇ ਰਕਤ ਦੀ ਕਿਰਿਆ
ਹੇ ਇੱਛਰਾਂ ਦੇ
ਦੁਰਗੰਧਿਤ ਜਹੇ ਸੁਆਸ ਦੇ ਸਾਏ
ਕਹੀ ਕੁਲੱਛਣੀ ਘੜੀ ਏਂ ਤੂੰ
ਕਲਜੁਗ ਬਣ ਜਾਇਆ ?
ਮੈਨੂੰ ਜੱਗ ਵਿਚ ਨੀਵਾਂ ਪਾਇਆ
ਮੇਰੀ ਕੁਲ ਨੂੰ ਦਾਗ਼ ਲਗਾਇਆ
ਹੇ ਮੇਰੀ ਕੂੜ, ਕਲੰਕਿਤ
ਦੂਸ਼ਿਤ-ਛਿਣ ਦੀ ਰਚਨਾ
ਕੀ ਤੂੰ ਮੇਰਾ ਖ਼ੂਨ ਹੈਂ
ਜਾਂ ਹੈਂ ਖ਼ੂਨ ਪਰਾਇਆ ?
ਤੇਰੇ 'ਚੋਂ ਮੈਨੂੰ ਮੇਰਾ ਸੂਰਜ
ਨਜ਼ਰ ਨਾ ਆਇਆ
ਤੇਰੇ 'ਚੋਂ ਇਸ ਯੁੱਗ ਦੀ
ਸੰਸਕ੍ਰਿਤੀ ਨਾ ਬੋਲੇ
ਤੇਰੇ 'ਚੋਂ ਇਸ ਯੁੱਗ ਦਾ
ਧਰਮ ਨਾ ਨਜ਼ਰੀਂ ਆਇਆ
ਕੀ ਤੂੰ ਅੱਜ ਵੀ
ਪੱਥਰ ਦੇ ਯੁੱਗ ਵਿਚ ਵੱਸਦਾ ਹੈਂ
ਕਿ ਤੈਨੂੰ ਮਾਂ ਦੀ ਦੇਹ 'ਚੋਂ

ਪਾਪ ਹੈ ਨਜ਼ਰੀਂ ਆਇਆ
ਮਾਂ ਨੂੰ ਮੈਲਾ ਹੱਥ ਹੈ ਲਾਇਆ
ਦੁੱਧ ਦਾ ਤੂੰ ਰਿਸ਼ਤਾ ਠੁਕਰਾਇਆ

## ਪੂਰਨ

ਏਥੇ ਹਰ ਯੁੱਗ
ਪੱਥਰ ਦੇ ਯੁੱਗ ਵਿਚ ਰਹਿੰਦਾ ਹੈ
ਏਥੇ ਹਰ ਯੁੱਗ
ਪੱਥਰ-ਯੁੱਗ ਦੇ ਵਿਚ ਰਹੇਗਾ
ਹਰ ਯੁੱਗ ਆਪਣੀ ਸੰਸਕ੍ਰਿਤੀ ਨੂੰ
ਆਪਣੀ ਦਾਸੀ ਸਦਾ ਕਹੇਗਾ
ਮਾਨਵ ਸਦਾ ਅਸੱਭਿਅ ਰਿਹਾ ਹੈ
ਮਾਨਵ ਸਦਾ ਅਸੱਭਿਅ ਰਹੇਗਾ
ਦੇਹ ਦੇ ਮੰਦਰ ਨੂੰ ਹਰ ਯੁੱਗ ਹੀ
ਆਪਣਾ ਆਪਣਾ ਧਰਮ ਕਹੇਗਾ
ਮੋਹ ਮਾਇਆ ਦੀ
ਪੰਚ-ਵਟੀ ਵਿਚ
ਸਭ ਨੂੰ ਸਵਰਨਾ ਮਿਰਗ ਛਲੇਗਾ
ਰੋਜ਼ ਕਿਸੇ ਨਾ ਕਿਸੇ ਨਖ਼ਾ ਦਾ
ਹਰ ਯੁੱਗ ਦੇ ਵਿਚ ਨੱਕ ਕਟੇਗਾ
ਇਕ ਯੁੱਗ ਵਿਚ ਸੀ ਰਾਵਣ ਮਰਿਆ
ਇਕ ਯੁੱਗ ਦੇ ਵਿਚ ਰਾਮ ਮਰੇਗਾ
ਇਕ ਯੁੱਗ ਵਿਚ ਹੈ ਪੂਰਨ ਦੋਸ਼ੀ
ਇਕ ਯੁੱਗ ਵਿਚ ਸਲਵਾਨ ਬਣੇਗਾ
ਏਥੇ ਇਕੋ ਪਾਪ ਹੈ ਬਚਿਆ
ਏਥੇ ਇਕੋ ਪਾਪ ਬਚੇਗਾ
ਮਾਨਵ ਦੇ ਏਥੇ ਦਿਲ ਦਾ ਨ੍ਹੇਰਾ
ਸਦਾ ਰਿਹਾ ਹੈ ਸਦਾ ਰਹੇਗਾ

**ਸਲਵਾਨ**

ਕੀਹ ਤੂੰ ਇਹ ਕਹਿਣਾ ਹੈਂ ਚਾਹੁੰਦਾ
ਕਿ ਤੂੰ ਬਿਲਕੁੱਲ ਨਿਰਦੋਸ਼ਾ ਹੈਂ ?

**ਪੂਰਨ**

ਏਥੇ ਕੋਈ ਨਿਰਦੋਸ਼ ਨਹੀਂ ਹੈ
ਨਾ ਏਥੇ ਕੋਈ ਦੋਸ਼ਵਾਨ ਹੈ
ਚੌਗਿਰਦੇ ਦੀ ਮਜਬੂਰੀ ਹੈ
ਮਜਬੂਰੀ ਦਾ 'ਦੋਸ਼' ਨਾਮ ਹੈ

**ਸਲਵਾਨ**

ਐ ਕੁਲਟਾ ਦੀ
ਕੁੱਖ ਦੇ ਜਾਏ
ਏਡੀ ਕਿਹੜੀ ਮਜਬੂਰੀ ਸੀ
ਕਿ ਤੈਨੂੰ ਆਪਣੀ ਮਾਂ ਦੇ ਦੁੱਧ 'ਚੋਂ
ਕੋਝ ਦੇ ਕੀੜੇ ਨਜ਼ਰੀਂ ਆਏ
ਕਿਉਂ ਤੇਰੇ ਹੱਥ
ਨਾ ਕੋਹੜੇ ਹੋ ਗਏ
ਜਿਹੜੇ ਉਸ ਦੀ ਦੇਹ ਨੂੰ ਲਾਏ ?

**ਪੂਰਨ**

ਏਸ ਪ੍ਰਸ਼ਨ ਦਾ ਉੱਤਰ ਸ਼ਾਇਦ
ਕੋਈ ਵੀ ਪੁੱਤਰ ਨਾ ਦੇ ਪਾਏ
ਏਸੇ ਦਾ ਨਾਂ ਮਜਬੂਰੀ ਹੈ
ਜੇ ਗੱਲ ਨਿਰ-ਸ਼ਬਦੀ ਰਹਿ ਜਾਏ

ਨਿਰ-ਸ਼ਬਦਾ ਸੱਚ, ਦੋਸ਼ ਕਹਾਏ

**ਸਲਵਾਨ**

ਤਾਂ ਫਿਰ ਇਹ ਨਿਰ-ਸ਼ਬਦਾ ਸੱਚ ਹੈ
ਕਿ ਤੂੰ ਮਾਂ ਸੰਗ ਕੂੜ ਕਮਾਏ ?

**ਪੂਰਨ**

ਹਾਂ ! ਇਹ ਇਕ ਨਿਰ-ਸ਼ਬਦਾ
ਸੱਚ ਹੈ
ਮਾਂ ਨੂੰ ਮੈਲੇ ਹੱਥ ਮੈਂ ਲਾਏ
ਮਾਂ ਦੇ ਦੁੱਧ ਸੰਗ ਪਾਪ ਕਮਾਏ

( ਸਲਵਾਨ ਪੂਰਨ ਦੇ ਮੂੰਹ 'ਤੇ ਇਕ ਜ਼ੋਰ ਦੀ
ਚਪੇੜ ਮਾਰਦਾ ਹੈ ਤੇ ਗ਼ੁੱਸੇ 'ਚ ਕੜਕਦਾ ਹੈ ।)

**ਸਲਵਾਨ**

ਲੈ ਜਾਉ... !
ਨਿਰ ਸ਼ਬਦ ਸੱਚ ਨੂੰ ਲੈ ਜਾਉ
ਕਾਲੇ ਸੱਚ ਨੂੰ ਲਹੂ 'ਚ ਲਿੱਬੜੇ
ਸ਼ਬਦਾਂ ਦੀ ਪੋਸ਼ਾਕ ਪੁਆਉ
ਇਹਨੂੰ ਮੈਥੋਂ ਦੂਰ ਹਟਾਉ
ਇਸਦਾ ਬੰਦ-ਬੰਦ ਕਟਵਾਉ
ਗਿਰਝਾਂ ਨੂੰ ਇਹਦਾ ਮਾਸ ਖੁਆਉ
ਕੁੱਤਿਆਂ ਅੱਗੇ ਹੱਡੀਆਂ ਪਾਉ
ਅੰਗ-ਹੀਣਾ ਅੱਜ ਕਰ ਕੇ ਇਹਨੂੰ
ਅੰਨ੍ਹੇ ਖੂਹ ਵਿਚ ਸੁੱਟ ਕੇ ਆਉ

**ਲੂਣਾ**

ਮਹਾਰਾਜ !
ਕੁਝ ਰਹਿਮ ਕਮਾਉ
ਇਹ ਬੱਚਾ ਹੈ ਬੁੱਧ-ਹੀਣ ਹੈ
ਇਸ 'ਤੇ ਏਡਾ ਜ਼ੁਲਮ ਨਾ ਢਾਉ

**ਸਲਵਾਨ**

ਹਟ ਜਾਉ !
ਮੈਨੂੰ ਹੱਥ ਨਾ ਲਾਉ

**ਜਨਤਾ**

ਰਹਿਮ ਕਮਾਊ !
ਰਹਿਮ ਕਮਾਉ ! !

**ਇੱਛਰਾਂ**

ਮੇਰਾ ਪੁੱਤਰ ਨਿਰਦੋਸ਼ਾ ਹੈ
ਇਸ 'ਤੇ ਐਵੇਂ ਦੋਸ਼ ਨਾ ਲਾਉ

**ਸਲਵਾਨ**

ਮੈਂ ਕਹਿੰਦਾ ਹਾਂ
ਚੁੱਪ ਹੋ ਜਾਉ
ਏਸ ਕਲੰਕਿਤ ਪੁੱਤ ਦੀ ਮਾਂ ਨੂੰ
ਮੇਰੀ ਨਜ਼ਰੋਂ ਦੂਰ ਹਟਾਉ
ਕੁਝ ਇਹਦੇ ਸਿਰ ਘੱਟਾ ਸੁੱਟੋ
ਤੇ ਕੁੱਝ ਮੇਰੇ ਸਿਰ ਖੇਹ ਪਾਉ

ਹਰ ਮਾਂ ਇੱਛਰਾਂ ਵਾਕਣ ਬਕਦੀ
ਹਰ ਮਾਂ ਪੁੱਤ ਦੇ
ਐਬ ਹੈ ਢੱਕਦੀ

ਭਾਵੇਂ ਮਾਂ ਸੰਗ ਭੋਗ ਵੀ ਕਰ ਲਏ
ਫਿਰ ਵੀ, ਚਰਿਤ੍ਰਵਾਨ ਹੈ ਦੱਸਦੀ

ਆਉ ਜੱਲਾਦੋ, ਨੇੜੇ ਆਉ
ਤਲਵਾਰ ਨੂੰ
ਸਾਣੇ ਲਾਉ
ਅੰਨ੍ਹੇ ਕਾਮ ਦੇ ਇਸ ਕੀੜੇ ਦੇ
ਹੱਥਾਂ 'ਤੇ ਤਲਵਾਰ ਚਲਾਉ
ਪੈਰਾਂ ਨੂੰ ਨਿਰ-ਜ਼ਿੰਦ ਬਣਾਉ

ਪੈਰ ਜਿਹਨਾਂ ਵਿਚ ਦੁਰਗੰਧੀ ਹੈ
ਪੈਰ ਜੋ ਮਾਂ ਦੀ ਸੇਜੇ ਚੜ੍ਹ ਗਏ
ਪੈਰ ਜੋ ਮਾਂ ਦੇ ਪਿਆਰ ਦਾ ਰਿਸ਼ਤਾ
ਦੁਨੀਆ ਵਿਚ ਕਲੰਕਿਤ ਕਰ ਗਏ
ਪੈਰ ਕਿ ਜਿਹੜੇ ਮੇਰੀ ਪੱਤ ਨੂੰ
ਕਾਲੇ ਬਿਸ਼ੀਅਰ ਬਣ ਕੇ ਲੜ ਗਏ

ਹੱਥ ਜਿਹਨਾਂ ਵਿਚ ਨਫ਼ਰਤ ਬਲਦੀ
ਹਥ ਜੋ ਮੈਨੂੰ ਫ਼ਨੀਅਰ ਲੱਗਦੇ
ਪੰਜ-ਜੀਭੇ ਫੁੰਕਾਰੇ ਛੱਡਦੇ
ਹੱਥ ਜੋ ਮੇਰੀ ਕੁਲ ਨੂੰ ਡੱਸ ਗਏ
ਕਿਸਮਤ ਨੂੰ ਕਰ ਨੀਲਾ ਰੱਖ ਗਏ
ਇਹ ਫ਼ਨੀਅਰ ਅੱਜ ਮਾਰ ਮੁਕਾਉ
ਚੀਨਾ ਚੀਨਾ ਕਰ ਕਟਵਾਉ
ਚਹੁੰ ਸੱਪਾਂ ਦੀਆਂ ਸਿਰੀਆਂ ਵਿਚੋਂ
ਜੱਗ ਨੂੰ ਕੱਢ ਕੇ ਜ਼ਹਿਰ ਵਿਖਾਉ

**ਇੱਛਰਾਂ**

ਰਹਿਮ ਕਮਾਉ !
ਰਹਿਮ ਕਮਾਉ !

ਬੇ-ਜੀਭੇ ਨੂੰ ਨਾ ਮਰਵਾਉ !
ਪੂਰਨ ਦੀ ਥਾਂ ਮੈਂ ਹਾਜ਼ਿਰ ਹਾਂ
ਇਹਦੀ ਥਾਂ ਮੈਨੂੰ ਮਰਵਾਉ
ਇਹ ਪਾਪੀ ਨਹੀਂ
ਮੈਂ ਪਾਪਣ ਹਾਂ
ਪਾਪ ਦੀ ਮਾਂ ਨੂੰ ਜੜ੍ਹੋਂ ਕਟਾਉ
ਮੈਂ ਜਨਨੀ ਜਿਸ ਪਾਪ ਜਨਮਿਆ
ਮੈਨੂੰ ਪਾਪ ਦੀ
ਸਜ਼ਾ ਸੁਣਾਉ ।

**ਲੂਣਾ**

ਹਾਂ, ਰਾਜਨ ਕੁੱਝ ਰਹਿਮ ਕਮਾਉ

**ਸਲਵਾਨ**

ਮੈਨੂੰ ਕੁਝ ਵੀ ਸਮਝ ਨਾ ਲੱਗਦੀ
ਮੈਨੂੰ ਕੁਝ ਵੀ ਨਾ ਸਮਝਾਉ
ਮੈਂ ਕਹਿੰਦਾ, ਮੇਰੇ ਕੋਲ ਨਾ ਆਉ
ਬਦਲੀ ਜਾਂਦੀ ਅਗਨ-ਕਥਾ ਵਿਚ
ਬਲਦੇ ਜਾਂਦੇ ਸ਼ਬਦ ਨਾ ਪਾਉ
ਬਲਦੀ ਜਾਂਦੀ ਏਸ ਕਥਾ ਦਾ
ਜਲਦੀ ਮੈਨੂੰ ਅੰਤ ਸੁਣਾਉ
ਹੁਣ ਨਾ ਮੈਨੂੰ ਹੋਰ ਜਲਾਉ
ਜੱਲਾਦੋ ! ਤਲਵਾਰ ਉਠਾਉ
ਪਾਪ ਮਾਰ ਕੇ ਪੁੰਨ ਕਮਾਉ

( ਜੱਲਾਦ ਪੂਰਨ ਦੇ ਹੱਥ ਪੈਰ ਵੱਢ ਦਿੰਦੇ ਹਨ ।
ਇੱਛਰਾਂ ਬੇਹੋਸ਼ ਹੋ ਕੇ ਡਿੱਗ ਪੈਂਦੀ ਹੈ । ਪੂਰਨ ਦੀ
ਤੜਪਦੀ ਲੋਥ ਵੱਲ ਸਲਵਾਨ ਪਿੱਠ ਕਰਕੇ ਖਲੋਤਾ ਹੈ ।
ਸਾਰੇ ਪੰਡਾਲ 'ਚ ਇਕ ਕੁਰਲਾਹਟ ਮੱਚੀ ਹੋਈ ਹੈ। ਇਕ

ਤੇਜ਼ ਅਨ੍ਹੇਰੀ ਸਾਰੇ ਪੰਡਾਲ ਨੂੰ ਚੀਰਦੀ ਲੰਘ ਜਾਂਦੀ ਹੈ। ਲੂਣਾ, ਪੂਰਨ ਦੀ ਤੜਪਦੀ ਲੋਥ ਦੇ ਸਿਰਹਾਣੇ ਬੈਠੀ ਮੂੰਹ ਤੇ ਹੱਥ ਰੱਖੀ ਰੋਈ ਜਾਂਦੀ ਹੈ ।)

**ਅੰਤਿਕਾ**

**ਪਹਿਲਾ ਅੰਕ**

ਨਟੀ : ਇੰਦਰ ਦੇ ਅਖਾੜੇ ਦੀ ਇਕ ਗੰਧਰਵ-ਨਾਇਕਾ ਜਿਹੜੀ ਸੂਤਰਧਾਰ ਦੀ ਪ੍ਰੇਮਿਕਾ ਸਮਝੀ ਜਾਂਦੀ ਹੈ । ਕਈ ਇਹਨੂੰ ਸੂਤਰਧਾਰ ਦੀ ਪਤਨੀ ਵੀ ਕਹਿੰਦੇ ਹਨ, ਪਰ ਏਸ ਗੱਲ ਵਿਚ ਮਤਭੇਦ ਹੈ ।

ਸੂਤਰਧਾਰ : ਇੰਦਰ ਦੇ ਅਖਾੜੇ ਦਾ ਇਕ ਗੰਧਰਵ-ਨਾਇਕ ਹੈ ਜਿਹੜਾ ਹਰ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਆਪਣੀ ਪ੍ਰੇਮਿਕਾ ਨਟੀ ਸੰਗ ਮੰਚ 'ਤੇ ਪ੍ਰਵੇਸ਼ ਕਰਦਾ ਹੈ ਤੇ ਨਾਟਕ ਦਾ ਆਰੰਭ ਕਰਦਾ ਹੈ ।

ਐਰਾਵਤੀ : ਰਾਵੀ ਦਾ ਪੁਰਾਤਨ ਨਾਂ ।

ਪਾਂਗੀ : ਇਕ ਰਿਸ਼ੀ ਦਾ ਨਾਂ, ਜਿਹਦੇ ਮੁੱਖ 'ਚੋਂ ਰਾਵੀ ਦਰਿਆ ਨਿਕਲਿਆ ਦੱਸਿਆ ਗਿਆ ਹੈ, ਇਹਦੇ ਨਾਂ 'ਤੇ ਪਾਂਗੀ-ਘਾਟੀ ਵੀ ਹੈ, ਜੋ ਚੰਬੇ ਸ਼ਹਿਰ ਦੀ ਐਨ ਪਿੱਠ 'ਤੇ ਖੜ੍ਹੀ ਹੈ ।

ਚੰਦਰਭਾਗ : ਝਨਾਂ ਦਾ ਇਕ ਪੁਰਾਤਨ ਨਾਂ ।

ਚੰਬਿਆਲੀ : ਚੰਬੇ ਦੀ ਇਕ ਰਾਣੀ, ਜਿਨ੍ਹੇ ਆਪਣੀ ਬਲੀ ਦੇ ਕੇ ਰਾਵੀ ਨੂੰ ਚੰਬੇ ਦੇਸ਼ 'ਚ ਲਿਆਂਦਾ, ਚੰਬਿਆਲੀ ਤੋਂ ਪਹਿਲਾਂ ਕਹਿੰਦੇ ਨੇ ਚੰਬੇ ਦੇਸ਼ ਵਿਚ ਪਾਣੀ ਨਹੀਂ ਸੀ ਮਿਲਦਾ ।

ਕੁਲਿਕ : ਸੱਪਾਂ ਦੇ ਅੱਠਾਂ ਰਾਜਿਆਂ ਵਿਚੋਂ ਇਕ ਦਾ ਨਾਂ, ਇਸ ਦਾ ਰੰਗ ਭੂਰਾ ਅਤੇ ਸਿਰੀ ਉੱਤੇ ਅੱਧੇ ਚੰਨ ਦਾ ਚਿੰਨ੍ਹ ਲੱਗਾ ਹੁੰਦਾ ਹੈ ।

ਸੂਰਸਾ : ਸੂਰਸਾ ਜਾਂ ਸੁਰਸਾ, ਰਾਖ਼ਸ਼ੀ ਨਾਗਾਂ ਦੀ ਮਾਂ ਸੀ ਜਦੋਂ ਹਨੂੰਮਾਨ ਸਮੁੰਦਰ

ਉਲੰਘ ਕੇ ਰਾਵਣ ਦੇ ਮੁਕਾਬਲੇ 'ਤੇ ਗਿਆ ਤਾਂ ਇਸ ਨੇ ਉਹਨੂੰ ਨਿਗਲ ਜਾਣਾ ਚਾਹਿਆ ਸੀ ।

ਅਰਨੈਣੀ : ਰਿਗਵੇਦ ਅਨੁਸਾਰ ਇਹ ਵਣਾਂ ਤੇ ਜੰਗਲਾਂ ਦੀ ਦੇਵੀ ਹੈ ।

ਸੁਰਭੀ : ਸਾਗਰ ਮੰਥਨ ਸਮੇਂ ਨਿਕਲੀ ਇਕ ਗਊ ਦਾ ਨਾਂ, ਪਰ ਇਹਨੂੰ ਕਈ ਵਾਰੀ, ਸੂਰਜ ਦਾ ਰਥਵਾਨ ਵੀ ਕਿਹਾ ਜਾਂਦਾ ਹੈ ਸੂਰਜ ਦੇ ਰਥਵਾਨ ਨੂੰ ਅਰੁਣ ਜਾਂ ਵਿਵਸਵਤ ਵੀ ਕਹਿੰਦੇ ਹਨ ।

ਸਰਸਵਤੀ : ਹੁਨਰ ਦੀ ਦੇਵੀ ਦਾ ਨਾਂ ।

ਸਵਰ-ਮੰਡਲ : ਇਕ ਸਾਜ਼ ਦਾ ਨਾਂ ।

ਬਿਛੂਆ : ਪੈਰ ਦੀਆਂ ਉਂਗਲੀਆਂ ਦਾ ਗਹਿਣਾ ।

ਪਾਰਵਤੀ : ਸ਼ਿਵਜੀ ਦੀ ਪਤਨੀ ।

ਵੈਤਰਨੀ : ਨਰਕ ਵਿਚ ਲਹੂ-ਪਾਕ ਦੀ ਵਗਦੀ ਇਕ ਨਦੀ ।

ਵਰਮਨ : ਚੰਬੇ ਦਾ ਰਾਜਾ ।

ਕੁੰਤ : ਵਰਮਨ ਦੀ ਪਤਨੀ ।

ਸਲਵਾਨ : ਪੂਰਨ ਦਾ ਬਾਪ ਤੇ ਸਿਆਲਕੋਟ ਦਾ ਰਾਜਾ ।

## ਦੂਜਾ ਅੰਕ

ਚੌਧਲ : ਸਲਵਾਨ ਦਾ ਸੌਹਰਾ, ਇੱਛਰਾਂ ਦੇ ਬਾਪ ਦਾ ਨਾਂ, ਇਹ ਉਧੇਨਗਰ ਦਾ ਰਾਜਾ ਸੀ ।

ਪੂਰਨ : ਰਾਜੇ ਸਲਵਾਨ ਦਾ ਪੁੱਤਰ ।

ਲੂਣਾ : ਰਾਜੇ ਸਲਵਾਨ ਦੀ ਦੂਜੀ ਵਹੁਟੀ, ਜੋ ਜ਼ਾਤ ਦੀ ਚਮਿਆਰ ਸੀ ।

ਬਾਰੂ : ਲੂਣਾ ਦੇ ਪਿਉ ਦਾ ਨਾਂ ।

ਵਰਮਨ : ਚੰਬੇ ਦਾ ਰਾਜਾ ।

ਕੁੰਤ : ਵਰਮਨ ਦੀ ਪਤਨੀ ।

ਸਲਵਾਨ : ਪੂਰਨ ਦਾ ਬਾਪ ਤੇ ਸਿਆਲਕੋਟ ਦਾ ਰਾਜਾ ।

ਰੱਤੀ : ਹੁਸਨ ਦੀ ਦੇਵੀ ਦਾ ਨਾਂ ।

**ਤੀਜਾ ਅੰਕ**

ਈਰਾ : ਲੂਣਾ ਦੀ ਸਹੇਲੀ ਦਾ ਨਾਂ ।

ਮਥਰੀ : ਲੂਣਾ ਦੀ ਇਕ ਹੋਰ ਸਹੇਲੀ ।

ਐ-ਰਾਵਨ : ਪਾਤਾਲ ਦਾ ਰਾਜਾ ।

ਭਿੱਟ-ਅੰਗੀ : ਸ਼ੂਦਰ ਤੋਂ ਮੁਰਾਦ ਹੈ ।

ਨਾਰਾਇਣ : ਬ੍ਰਹਮਾ ਦਾ ਨਾਂ ਹੈ, ਜਿਸ ਨੇ ਦੁਨੀਆ ਸਿਰਜੀ ਹੈ ।

ਬਾਰੂ : ਲੂਣਾ ਦੇ ਪਿਉ ਦਾ ਨਾਂ ।

ਨਰ-ਸਿੰਘਾ ਅਵਤਾਰ : ਪ੍ਰਹਿਲਾਦ ਦੇ ਪਿਉ ਦਾ ਸੰਘਾਰ ਕਰਨ ਵਾਲਾ ਅਵਤਾਰ । ਅੱਧੀ ਸ਼ੇਰ ਦੀ 'ਤੇ ਅੱਧੀ ਆਦਮੀ ਦੀ ਸ਼ਕਲ ਦਾ ।

**ਚੌਥਾ ਅੰਕ**

ਇੱਛਰਾਂ : ਪੂਰਨ ਦੀ ਮਾਂ, ਸਲਵਾਨ ਦੀ ਪਹਿਲੀ ਪਤਨੀ ।

ਸਰਮਾ : ਰਿਗਵੇਦ ਵਿਚ ਇਸ ਨੂੰ ਇੰਦਰ ਦੀ ਕੁੱਤੀ ਲਿਖਿਆ ਹੈ । ਇਸ ਦੇ ਦੋ ਕਤੂਰੇ ਸਨ, ਜਿਨ੍ਹਾਂ ਨੂੰ ਮਾਂ ਦੇ ਨਾਂ 'ਤੇ ਸਰਮਾਯੇ ਕਹਿੰਦੇ ਹਨ । ਯਮਰਾਜ ਦੇ ਰਖਵਾਲੇ ਸਨ ।

ਇੰਦਰ : ਆਕਾਸ਼ ਦਾ ਦੇਵਤਾ ਤੇ ਵਾਯੂਮੰਡਲ ਦਾ ਮਾਨਵੀਕਰਨ। ਇਸ ਨੂੰ ਰੁੱਤਾਂ ਦਾ ਦੇਵਤਾ ਵੀ ਕਿਹਾ ਜਾਂਦਾ ਹੈ। ਇਹ ਬੜਾ ਅੱਯਾਸ਼ ਦੇਵਤਾ ਹੈ।

ਉਧੇਨਗਰ : ਇੱਛਰਾਂ ਦੇ ਪਿਉ ਚੌਧਲ ਦੀ ਰਾਜਧਾਨੀ ਦਾ ਨਾਂ।

ਦਮੂੰਹੀਂ : ਦੋ ਮੂੰਹਾਂ ਵਾਲੀ ਸੱਪਣੀ, ਜਿਹੜੀ ਕਿਸੇ ਨੂੰ ਲੜ ਜਾਵੇ ਤਾਂ ਹਰ ਛੇ ਮਹੀਨੇ ਬਾਅਦ ਲੜਦੀ ਰਹਿੰਦੀ ਹੈ।

ਪੂਰਨ : ਰਾਜੇ ਸਲਵਾਨ ਦਾ ਪੁੱਤਰ।

ਲੂਣਾ : ਰਾਜੇ ਸਲਵਾਨ ਦੀ ਦੂਜੀ ਵਹੁਟੀ, ਜੋ ਜ਼ਾਤ ਦੀ ਚਮਿਆਰ ਸੀ।

ਦਿਗਧ : ਸ਼ਾਸਤਰਾਂ ਮੁਤਾਬਕ ਅੱਠਾਂ ਕੂਟਾਂ 'ਚ ਅੱਠ ਹਾਥੀ ਹਨ, ਜਿਨ੍ਹਾਂ ਨੂੰ ਦਿਗਧ ਕਹਿੰਦੇ ਹਨ। ਇਨ੍ਹਾਂ ਸਦਕਾ ਧਰਤੀ ਥੰਮੀ ਹੋਈ ਹੈ।

## ਪੰਜਵਾਂ ਅੰਕ

ਲੂਣਾ : ਰਾਜੇ ਸਲਵਾਨ ਦੀ ਦੂਜੀ ਵਹੁਟੀ।

ਈਰਾ : ਲੂਣਾ ਦੀ ਸਹੇਲੀ ਦਾ ਨਾਂ।

ਪੂਰਨ : ਇੱਛਰਾਂ ਦਾ ਪੁੱਤਰ।

ਸਲਵਾਨ : ਪੂਰਨ ਦਾ ਬਾਪ ਤੇ ਸਿਆਲਕੋਟ ਦਾ ਰਾਜਾ।
ਇੰਦਰ : ਰੁੱਤਾਂ ਦਾ ਦੇਵਤਾ।

ਐਂਦਰ : ਐਂਦਰੀ ਜਾਂ ਏਂਦਰੀ, ਇੰਦਰ ਦੀ ਪਤਨੀ ਦਾ ਨਾਂ ਹੈ। ਪਹਿਲਾਂ ਇਸ ਦਾ ਵਿਆਹ ਇੰਦਰ ਦੀ ਬਜਾਏ ਕਿਸੇ ਹੋਰ ਨਾਲ ਹੋ ਗਿਆ ਸੀ।

## ਛੇਵਾਂ ਅੰਕ

ਸਲਵਾਨ : ਪੂਰਨ ਦਾ ਬਾਪ ਤੇ ਸਿਆਲਕੋਟ ਦਾ ਰਾਜਾ ।

ਲੂਣਾ : ਰਾਜੇ ਸਲਵਾਨ ਦੀ ਦੂਜੀ ਵਹੁਟੀ ।

ਪੂਰਨ : ਸਲਵਾਨ ਤੇ ਇੱਛਰਾਂ ਦਾ ਪੁੱਤਰ ।

**ਸੱਤਵਾਂ ਅੰਕ**

ਚੌਧਲ : ਸਲਵਾਨ ਦਾ ਸੌਹਰਾ, ਇੱਛਰਾਂ ਦੇ ਬਾਪ ਦਾ ਨਾਂ ।

ਇੱਛਰਾਂ : ਚੌਧਲ ਦੀ ਧੀ, ਪੂਰਨ ਦੀ ਮਾਂ, ਸਲਵਾਨ ਦੀ ਪਹਿਲੀ ਪਤਨੀ ।

**ਅੱਠਵਾਂ ਅੰਕ**

ਪੂਰਨ : ਸਲਵਾਨ ਤੇ ਇੱਛਰਾਂ ਦਾ ਪੁੱਤਰ ।

ਲੂਣਾ : ਰਾਜੇ ਸਲਵਾਨ ਦੀ ਦੂਜੀ ਵਹੁਟੀ ।

ਇੱਛਰਾਂ : ਚੌਧਲ ਦੀ ਧੀ, ਪੂਰਨ ਦੀ ਮਾਂ ।

ਸਲਵਾਨ : ਪੂਰਨ ਦਾ ਬਾਪ ।

ਕਾਮਦੇਵ : ਕਾਮ ਦਾ ਦੇਵਤਾ ।

ਸ਼ੱਧਾ : ਕਾਮ ਦੇਵ ਦੀ ਮਾਂ ।

**Main Te Main Shiv Kumar Batalvi**
**ਮੈਂ ਤੇ ਮੈਂ ਸ਼ਿਵ ਕੁਮਾਰ ਬਟਾਲਵੀ**

# ਮੈਂ ਤੇ ਮੈਂ

ਪਹਾੜਾਂ ਪੈਰ ਸੁੱਤੇ ਇਕ ਗਰਾਂ ਵਿਚ
ਜਣਣ-ਹਾਰੀ ਮੇਰੀ ਪਈ ਜਾਗਦੀ ਹੈ
ਰੁਦਨ ਕਰਦੀ ਨਦੀ ਦੇ ਤੀਰ ਬੈਠੀ
ਪਤੀ ਪਰਦੇਸ ਗਏ ਨੂੰ ਸਹਿਕਦੀ ਹੈ
ਅਪੀੜੇ ਅੱਥਰੂ ਦੀ ਪੀੜ ਪਿੱਛੋਂ
ਉਦਾਸੇ ਬੂਹਿਆਂ ਵੱਲ ਝਾਕਦੀ ਹੈ
ਅਜਨਮੀ ਪੇੜ ਦੇ ਸੰਗ ਮਹਿਕਦੀ ਹੈ

ਅਜਨਮੀ ਪੇੜ ਦੀ ਇਸ ਮਹਿਕ ਛਾਵੇਂ
ਉਹ ਬੈਠੀ ਰੋਜ਼ ਬਿਰਹਾ ਕੱਤਦੀ ਹੈ
ਵਿਛੋੜਾ ਚਾੜ੍ਹ ਛੱਜੀਂ ਛੱਟਦੀ ਹੈ
ਉਹ ਮੱਛੀ ਰੋਜ਼ ਪੋਚਾ ਚੱਟਦੀ ਹੈ
ਕੋਈ ਦੁਖਦਾ ਗੀਤ ਚੱਕੀ ਪੀਸਦੀ ਹੈ
ਕੋਈ ਹਉਕਾ ਰੋਜ਼ ਚੁੱਲ੍ਹੇ ਬਾਲਦੀ ਹੈ
ਨਦੀ ਵਿਚ ਰੋਜ਼ ਤਾਰੇ ਰੋੜ੍ਹਦੀ ਹੈ
ਨਦੀ 'ਚੋਂ ਰੋਜ਼ ਸੂਰਜ ਕੱਢਦੀ ਹੈ
ਅਜਨਮੀ ਪੇੜ ਦਾ ਮੂੰਹ ਕੱਜਦੀ ਹੈ

ਨਦੀ ਦੇ ਨੀਰ ਰੁੜ੍ਹਦੇ ਤਾਰਿਆਂ ਵਿਚ
ਕੋਈ ਇਕ ਦਿਨ ਚੀਕ ਆ ਕੇ ਡੁੱਬਦੀ ਹੈ
ਕੁਆਰਾ ਦਰਦ ਕਿਧਰੇ ਊਂਘਦਾ ਹੈ
ਅਜਨਮੀ ਪੀੜ ਕਿਧਰੇ ਜਨਮਦੀ ਹੈ
ਅਧੂਰਾ ਗੀਤ ਢੋਲਕ ਚੁੰਮਦਾ ਹੈ

ਕੋਈ ਮੈਲ਼ਾ ਸ਼ਬਦ ਪਲਣਾ ਝੂਲਦਾ ਹੈ
ਉਦਾਸੀ ਪੋਤੜੇ ਵਿਚ ਵਿਲਕਦੀ ਹੈ
ਨਦੀ ਦੇ ਤੀਰ ਮੱਛੀ ਲੁੜਛਦੀ ਹੈ

ਜਨਮੀ ਪੀੜ ਦੀ ਸੌ ਪੀੜ ਉਹਲੇ
ਲੱਜਿਤ ਬੋਲ 'ਵਾ ਵਿਚ ਸੁਲਗਦੇ ਨੇ
ਬੋੜ੍ਹਾਂ ਥੀਂ ਤੁਹਮਤ ਬੈਠਦੀ ਹੈ
ਮੇਰੀ ਜਨਣੀ ਦੀ ਮਮਤਾ ਜਾਗਦੀ ਹੈ
ਦੁੱਖ ਦੇ ਬਿਰਛ ਦੇਹ 'ਤੇ ਝੂਲਦੇ ਨੇ
ਕੋਈ ਕੱਚਾ ਨਹੁੰ ਨਹੁੰਦਰ ਮਾਰਦਾ ਹੈ
ਅਸ਼ਬਦੀ ਜੀਭ ਛਾਤੀ ਚੁੰਘਦੀ ਹੈ
ਨਦੀ ਦਾ ਨੀਰ ਮੱਛੀ ਸੁੰਘਦੀ ਹੈ

ਉਦਾਸੇ ਬੂਹਿਆਂ ਦੀ ਵਿਰਲ ਵਿਚੋਂ
ਅੰਞਾਣਾ ਗੀਤ ਬਾਹਰ ਝਾਕਦਾ ਹੈ
ਅਧੂਰਾ ਸ਼ਬਦ ਵਿਹੜੇ ਖੇਡਦਾ ਹੈ
ਤੋਤਲੀ ਜੀਭ ਘਰ ਵਿਚ ਉੱਗਦੀ ਹੈ
ਅਬੋਧੀ ਪੀੜ ਦੰਦੀ ਕੱਢਦੀ ਹੈ
ਨਦੀ ਦਾ ਮੋਹ ਮੱਛੀ ਛੱਡਦੀ ਹੈ

ਨਦੀ ਵਿਚ ਰੋਜ਼ ਸੂਰਜ ਉੱਗਦਾ ਹੈ
ਨਦੀ ਵਿਚ ਰੋਜ਼ ਸੂਰਜ ਡੁੱਬਦਾ ਹੈ
ਅਧੂਰਾ ਗੀਤ ਮਾਂ ਨੂੰ ਚੁਭਦਾ ਹੈ
ਅਧੂਰਾ ਗੀਤ ਸਭ ਨੂੰ ਚੁਭਦਾ ਹੈ
ਅਧੂਰਾ ਗੀਤ ਜੱਗ ਨੂੰ ਚੁਭਦਾ ਹੈ

ਮੇਰੀ ਮਾਂ ਜਨਮ ਮੇਰੇ ਦੀ
ਅਜੇ ਤੱਕ ਮੈਲ ਨਹੀਂ ਨ੍ਹਾਤੀ
ਮੇਰੀ ਕੱਚ-ਸੂਤਕੀ ਦੇਹ ਵਿਚ
ਜਿਔਰੀ ਮਹਿਕ ਹੈ ਬਾਕੀ
ਸਿਤਾਰੇ ਰੋਜ਼ ਚੁੰਘਦੇ ਨੇ

ਮੇਰੀ ਮਾਂ ਦੀ ਨਗਨ ਛਾਤੀ ।

ਮੇਰੀ ਮਾਂ ਤਾਰਿਆਂ ਨੂੰ,
ਜਦ ਕਦੇ ਵੀ ਦੁੱਧ ਚੁੰਘਾਂਦੀ ਹੈ
ਤਾਂ ਉਹਦੇ ਦੁੱਧ ਦੀ
ਕੋਸੀ ਨਦੀ ਵਿਚ ਬਾੜ ਆਉਂਦੀ ਹੈ
ਉਹ ਆਪਣੇ ਤੁਹਮਤਾਏ ਦੁੱਧ ਕੋਲੋਂ
ਤ੍ਰਭਕ ਜਾਂਦੀ ਹੈ
ਤੇ ਮੈਨੂੰ ਤਾਰਿਆਂ ਸੰਗ ਰੋਜ਼
ਨਦੀਏ ਰੋੜ੍ਹ ਆਉਂਦੀ ਹੈ ।

ਮੈਂ ਦੁੱਧ ਦੀ ਨਦੀ ਵਿਚ ਰੁੜ੍ਹਦਾ
ਜਦੋਂ ਵੀ ਬਿਲਬਲਾਉਂਦਾ ਹਾਂ
ਤਾਂ ਬਾੜ੍ਹੀ ਨਦੀ ਦੇ
ਦੋ ਪੱਥਰਾਂ ਵਿਚ ਅਟਕ ਜਾਂਦਾ ਹਾਂ
ਤੇ ਉਨ੍ਹਾਂ ਪੱਥਰਾਂ ਵਿਚਕਾਰ
ਕੋਸੀ ਵਿਰਲ ਹੈ ਜਿਹੜੀ
ਮੈਂ ਓਸੇ ਵਿਰਲ ਵਿਚ
ਛਿੱਥਾ, ਉਦਾਸਾ ਮੁਸਕਰਾਂਦਾ ਹਾਂ
ਤੇ ਲੱਖਾਂ ਤਾਰਿਆਂ ਸੰਗ ਰੋਜ਼
ਨਦੀਏ ਡੁੱਬ ਜਾਂਦਾ ਹਾਂ

ਜਦੋਂ ਦੁੱਧ ਦੀ ਨਦੀ
ਦਿਨ ਚੜ੍ਹਦਿਆਂ ਤੱਕ ਸੁੱਕ ਜਾਂਦੀ ਹੈ
ਤੇ ਗੋਰੀ ਧੁੱਪ ਵਿਚ
ਜਦ ਰੇਤ ਦਾ ਸੁਪਨਾ ਹੰਢਾਂਦੀ ਹੈ
ਮੇਰੀ ਮਾਂ ਨੂੰ ਮੇਰੀ , ਤੇ
ਤਾਰਿਆਂ ਦੀ ਯਾਦ ਆਉਂਦੀ ਹੈ
ਉਹ ਮੋਏ ਤਾਰਿਆਂ ਨੂੰ
ਗਲ 'ਚ ਲੈ ਕੇ ਵਿਲਕ ਪੈਂਦੀ ਹੈ
ਤੇ ਮੇਰੀ ਲਾਸ਼ ਨੂੰ ਉਹ ਰੋਜ਼

ਇਕ ਲੋਰੀ ਸੁਣਾਂਦੀ ਹੈ
ਮੇਰੀ ਕੱਚ-ਸੂਤਕੀ ਦੇਹ ਨੂੰ
ਉਹ ਪਾਟੇ ਸੁਪਨੇ ਪਾਂਦੀ ਹੈ।

ਜਦੋਂ ਉਹ ਤਾਰਿਆਂ ਦੇ ਪੋਤੜੇ
ਧੋਂਦੀ ਤੇ ਰੋਂਦੀ ਹੈ
ਸਿਉਂਕ, ਚੁੱਪ ਤੇ ਵੀਰਾਨ ਬੂਹੇ
ਆਣ ਢੋਂਦੀ ਹੈ
ਤੇ ਉਨ੍ਹਾਂ ਬੂਹਿਆਂ ਉਹਲੇ
ਉਹ ਮੇਰੀ ਮੈਲ ਨ੍ਹਾਉਂਦੀ ਹੈ
ਤੇ ਬੂਹਿਆਂ ਤੋਂ
ਉਹ ਅੰਬ-ਪੱਤਿਆਂ ਦੇ ਸਿਹਰੇ ਤੋੜ ਦੇਂਦੀ ਹੈ।

ਜਦ ਜਿਉਂਦਾ ਕੋਈ ਤਾਰਾ
ਦੁੱਧ ਲਈ ਹੁਣ ਜ਼ਿੱਦ ਕਰਦਾ ਹੈ
ਤਾਂ ਦੁੱਧ ਦੀ ਨਦੀ 'ਤੇ
ਰਾਤਾਂ ਨੂੰ ਸੂਰਜ ਆਣ ਚੜ੍ਹਦਾ ਹੈ
ਤੇ ਕਾਲੀ ਧੁੱਪ ਵਿਚ
ਗੋਰੀ ਨਦੀ ਦਾ ਰੂਪ ਸੜਦਾ ਹੈ
ਤੇ ਉਹਨੂੰ ਤਾਰਿਆਂ ਤੋਂ
ਇਕ ਅਨਿਸਚਿਤ ਖ਼ੌਫ਼ ਲਗਦਾ ਹੇ
ਉਹ ਜ਼ਿੱਦੀ ਤਾਰਿਆਂ ਨੂੰ
ਦੁੱਧ ਨਹੀਂ ਹੁਣ ਡਰ ਚੁੰਘਾਂਦੀ ਹੈ
ਤੇ ਮੇਰੇ ਪੋਤੜੇ ਵਿਚ ਰੋਜ਼ ਹੁਣ
ਇਕ ਸੱਪ ਸੁਲਾਂਦੀ ਹੈ।

ਮੇਰੇ ਹੁਣ ਪੋਤੜੇ ਦਾ ਸੱਪ
ਮੈਨੂੰ ਰੋਜ਼ ਲੜਦਾ ਹੈ
ਤੇ ਮੇਰੀ ਥਾਂ ਮੇਰੀ ਮਾਂ ਦੇ
ਥਣਾਂ ਨੂੰ ਜ਼ਹਿਰ ਚੜ੍ਹਦਾ ਹੈ

ਤੇ ਉਹਨੂੰ ਇੰਜ ਲਗਦਾ ਹੈ
ਕਿ ਤਾਂਬੇ-ਹਾਰ ਉਹਦੇ ਜਿਸਮ 'ਚੋਂ
ਕੁੱਝ ਰੋਜ਼ ਮਰਦਾ ਹੈ
ਤੇ ਉਹਦੇ ਹਸਨ ਦਾ ਤਾਂਬਾ
ਦਿਨੋ ਦਿਨ ਜ਼ੰਗ ਫੜਦਾ ਹੈ ।

ਤੇ ਉਹ ਹੁਣ ਤਾਰਿਆਂ ਨੂੰ
ਜਦ ਵਿਹੁਲੇ ਥਣ ਚੁੰਘਾਂਦੀ ਹੈ
ਥਣਾਂ 'ਚੋਂ ਸੁਪਨਿਆਂ ਦੀ ਧੁੱਪ ਨੂੰ
ਪੁਣ-ਛਾਣ ਲੈਂਦੀ ਹੈ
ਉਹ ਠੰਡੀ ਸੁਪਨ-ਹੀਣੀ ਨੀਂਦ
ਮੇਰੇ ਮੂੰਹ ਛੁਹਾਂਦੀ ਹੈ
ਤੇ ਕਾਲੇ ਦੁੱਧ ਦੀ
ਤਕਦੀਰ ਉੱਤੇ ਮੁਸਕਰਾਂਦੀ ਹੈ ।

ਮੈਂ ਉਸੇ ਸੁਪਨ-ਹੀਣੇ 'ਤੇ
ਸਰਾਪੇ ਦੁੱਧ ਨੂੰ ਚੁੰਘਦਾ
ਉਦਾਸੇ ਘਰ ਦੀ ਜਦ
ਦਹਿਲੀਜ਼ ਟੱਪ ਕੇ ਬਾਹਰ ਜਾਂਦਾ ਹਾਂ
ਮੈਂ ਬੋੜ੍ਹਾਂ ਹੇਠ ਬੈਠੀ ਨਿੰਦਿਆ
ਨਿੱਤ ਘਰ ਲਿਆਉਂਦਾ ਹਾਂ
ਤ੍ਰਿੰਞਣ ਕੱਤਦੀਆਂ ਵੀ
ਮਸ਼ਕਰੀ ਵਿਚ ਮੁਸਕਰਾਉਂਦਾ ਹਾਂ
ਤੇ ਖੂਹੀਂ ਡੁੱਬਦੀਆਂ
ਮੈਂ ਗਾਗਰਾਂ 'ਚੋਂ ਛਲਕ ਜਾਂਦਾ ਹਾਂ ।

ਮੇਰੇ ਤਨ 'ਤੇ ਪਈ ਨਿੰਦਿਆ
ਮੇਰੀ ਮਾਂ ਰੋਜ਼ ਵਿਹੰਦੀ ਹੈ
ਤੇ ਮੇਰੇ ਸੂਹਲ ਜਿਹੇ ਤਿੰਨ ਤੋਂ
ਉਹ ਨਿੰਦਿਆ ਝਾੜ ਦੇਂਦੀ ਹੈ

ਉਹ ਮੇਰੀ ਗੱਲ੍ਹ 'ਤੇ
ਇਕ ਬਹੁਤ ਗੂੜ੍ਹਾ ਪਿਆਰ ਦੇਂਦੀ ਹੈ
ਤੇ ਮੇਰੇ ਪੋਤੜੇ ਦੇ ਸੱਪ ਨੂੰ
ਨਿੱਤ ਮਾਰ ਦੇਂਦੀ ਹੈ ।

ਮੇਰੀ ਮਾਂ ਨੂੰ ਮਮੋਲਣ
ਰੋਜ਼ ਹੀ ਜਦ ਆ ਜਗਾਂਦੀ ਹੈ
ਮੇਰੀ ਮਾਂ ਪਹਿਰ ਦੇ ਤੜਕੇ ਹੀ
ਬਿਰਹਾ ਕੱਤ ਲੈਂਦੀ ਹੈ
ਉਹ ਮਿੱਠੇ ਲੋਕ-ਗੀਤਾਂ ਦੀ
ਸਤਰ ਇਕ ਪਹਿਨ ਬਹਿੰਦੀ ਹੈ
ਤੇ ਮੇਰੇ ਘਰ ਦੇ ਵਿਹੜੇ ਵਿਚ
ਦੋਹਣੀ ਬੋਲ ਪੈਂਦੀ ਹੈ ।

ਜਦੋਂ ਫਿਰ ਬਹਿ ਮਮੋਲਣ
ਰੁੱਖ 'ਤੇ ਉੱਚੀ ਚਿਲਕਦੀ ਹੈ
ਤ੍ਰੇਲੇ ਤਾਰਿਆਂ ਦੀ ਲੋਅ
ਬਨੇਰੇ 'ਤੇ ਲਿਸ਼ਕਦੀ ਹੈ
ਮੇਰੀ ਮਾਂ ਨੂੰ ਇਵੇਂ ਲਗਦੈ
ਜਿਵੇਂ ਉਹਦੀ ਰੂਹ ਵਿਲਕਦੀ ਹੈ
ਤੇ ਦੋਹਣੀ ਵਿਚ ਜਿਵੇਂ ਉਹ ਦੁੱਧ ਨਹੀਂ
ਰਾਤਾਂ ਰਿੜਕਦੀ ਹੈ
ਤੇ ਚਾਟੀ 'ਚੋਂ ਉਹ ਸੂਰਜ ਕੱਢ ਕੇ
ਗਗਨੀਂ ਛਿੜਕਦੀ ਹੈ ।

ਤੇ ਫਿਰ ਜਦ ਪਿੰਡ ਦੇ ਮੰਦਰ ਦਾ
ਬੁੱਢਾ ਸੰਖ ਵੱਜਦਾ ਹੈ
ਉਬਾਸੀ ਲੈਂਦਿਆਂ ਖੂਹਾਂ ਤੋਂ
ਉਹਨੂੰ ਖ਼ੌਫ਼ ਲਗਦਾ ਹੈ
ਉਹਦੀ ਗਾਗਰ ਦਾ ਪਾਣੀ

ਪਿੰਡ ਦੇ ਮੋੜਾਂ ਤੋਂ ਡਰਦਾ ਹੈ
ਤੇ ਆਏ ਦਿਨ ਉਹਦੀ ਗਾਗਰ 'ਚੋਂ
ਮੈਲਾ ਬੋਲ ਤਰਦਾ ਹੈ ।

ਤੇ ਫਿਰ ਜਦ ਮੂੰਗੀਆ
ਜੂਹਾਂ 'ਚ ਸੂਰਜ ਆਣ ਖੜਦਾ ਹੈ
ਤੇ ਸੋਨੇ ਦੀ ਖੜਾਂਅ ਪਾ ਕੇ
ਗਰਾਂ ਵਿਚ ਪੈਰ ਧਰਦਾ ਹੈ
ਮੇਰਾ ਸਾਇਆ ਪੰਘੂੜਾ ਛੱਡ ਕੇ
ਕੰਧਾਂ 'ਤੇ ਚੜ੍ਹਦਾ ਹੈ
ਤੇ ਇਕ ਦਿਨ ਪੈਂਤੀਆਂ ਰੁੱਖਾਂ ਦੀ
ਛਾਵੇਂ ਆਣ ਖੜਦਾ ਹੈ ।

ਮੈਂ ਪਹਿਲੋਂ ਪਹਿਲ ਜਦ ਉਹ
ਰੁੰਡ-ਮਰੁੰਡੇ ਰੁੱਖ ਤੱਕਦਾ ਹਾਂ
ਮੈਂ ਖੜ ਸੁੱਕ ਤੇ ਅਪਰਛਾਵੇਂ ਜਿਹੇ
ਜੰਗਲ 'ਤੇ ਹੱਸਦਾ ਹਾਂ
ਮੈਂ ਆਪਣੀ ਬਾਲ-ਪੋਥੀ 'ਚੋਂ
ਉਨ੍ਹਾਂ ਦੇ ਚਿਤਰ ਤੱਕਦਾ ਹਾਂ
ਤੇ ਗਾਚੀ 'ਤੇ ਮੈਂ ਲਿਖ ਲਿਖ ਕੇ
ਉਨ੍ਹਾਂ ਦੇ ਨਾਮ ਰਟਦਾ ਹਾਂ
ਤੇ ਨਿਰਛਾਵੀਂ ਜੇਹੀ ਛਾਂ ਦੇ
ਮੈਂ ਮਾਂ ਨੂੰ ਅਰਥ ਦੱਸਦਾ ਹਾਂ ।

ਤੇ ਫਿਰ ਜਦ ਬੁੱਢਿਆਂ ਬੋੜ੍ਹਾਂ
ਤੇ ਸੂਰਜ ਆਣ ਬਹਿੰਦਾ ਹੈ
ਤੇ ਇੱਲ ਦੇ ਆਲ੍ਹਣੇ ਵਿਚ ਬੈਠ ਕੇ
ਜਦ ਪਰ ਫੈਲਾਉਂਦਾ ਹੈ
ਤਾਂ ਬੁੱਢਾ ਬੋੜ੍ਹ ਕਦੇ ਹੂੰਘਦਾ
ਕਦੇ ਖੰਘ ਲੈਂਦਾ ਹੈ

ਤੇ ਗੋਟਾਂ ਖੇਡਦਾ ਚਿਲਮਾਂ ਦਾ ਧੂੰਆਂ
ਬਹਿਸ ਪੈਂਦਾ ਹੈ
ਤੇ ਮੇਰੇ ਹਾਣ ਦਾ ਹਾਸਾ
ਨਦੀ 'ਤੇ ਗੂੰਜ ਜਾਂਦਾ ਹੈ
ਦੰਦਾਸਾ ਬੋਲ ਰਲ ਕੇ
ਪਿੱਪਲਾਂ 'ਤੇ ਪੀਂਘ ਪਾਉਂਦਾ ਹੈ
ਮੇਰੀ ਮਾਂ ਦੀ ਉਮਰ ਦਾ ਹੁਸਨ
ਸੌ ਚੁੰਨੀਆਂ ਰੰਗਾਂਦਾ ਹੈ
ਭਰੇ ਪਿੰਡ ਵਿਚ ਮੇਰਾ ਸਾਇਆ
ਉਦੋਂ ਵੀ ਘਰ 'ਚ ਰਹਿੰਦਾ ਹੈ
ਤੇ ਮਾਂ ਦੀ ਰੋਜ਼ ਤਪਦੀ ਜੀਭ ਨੂੰ
ਪਾਰਾ ਚਟਾਂਦਾ ਹੈ ।

ਤੇ ਫਿਰ ਜਦ ਬੇਲਿਆਂ 'ਚੋਂ
ਮੰਗੂਆਂ ਦੇ ਵੱਗ ਮੁੜਦੇ ਨੇ
ਤਾਂ ਸੂਰਜ ਦੇ ਨਦੀ ਦੇ ਪਾਣੀਆਂ
ਵਿਚ ਅੰਗ ਠਰਦੇ ਨੇ
ਤੇ ਦੋ ਪਰਦੇਸ ਗਏ ਹੋਏ ਪੈਰ
ਨਿੱਤ ਰਾਹਵਾਂ 'ਚ ਘੁਲਦੇ ਨੇ
ਤੇ ਦੋ ਗ਼ਮਗ਼ੀਨ ਜਿਹੇ ਸਾਏ
ਨਦੀ ਵਿਚ ਰੋਜ਼ ਰੁੜ੍ਹਦੇ ਨੇ
ਤੇ ਨਿੱਤ ਨਿਰ-ਲੋਅ ਜਿਹੇ ਤਾਰੇ
ਨਦੀ 'ਤੇ ਆਣ ਜੁੜਦੇ ਨੇ ।

ਤੇ ਫਿਰ ਮਮਟੀ 'ਤੇ ਹਰ ਇਕ ਰਾਤ
ਚੁੱਪ ਚਾਪ ਆਣ ਬਹਿੰਦੀ ਹੈ
ਮੇਰੀ ਮਾਂ ਓਸ ਚੁੱਪ ਨੂੰ
ਰੋਜ਼ ਚੁੱਲ੍ਹੇ ਬਾਲ ਲੈਂਦੀ ਹੈ
ਉਹ ਬੱਤੀ ਵੱਟ ਕੇ
ਤੇ ਰੋਜ਼ ਦੇਵੇ ਤੇਲ ਪਾਉਂਦੀ ਹੈ

ਤੇ ਕਾਫ਼ੀ ਰਾਤ ਗਏ ਤੱਕ
ਉਸ ਪਰੀ ਦੀ ਗੱਲ ਸੁਣਾਂਦੀ ਹੈ
ਜੋ ਉਹਦੇ ਵਾਂਗ ਨੀਲੀ ਝੀਲ ਵਿਚ
ਕੱਲੀ ਹੀ ਰਹਿੰਦੀ ਹੈ ।

ਮੈਨੂੰ ਜਦ ਜਲ-ਪਰੀ ਦੀ ਸੇਜ ਉੱਤੇ
ਨੀਂਦ ਆਉਂਦੀ ਹੈ
ਤਾਂ ਪਹਿਰੇਦਾਰ ਦੀ ਆਵਾਜ਼
ਪਿੰਡ ਵਿਚ ਗੂੰਜ ਜਾਂਦੀ ਹੈ
ਮੇਰੀ ਮਾਂ ਸੇਜ ਮੇਰੀ 'ਤੇ
ਸਿਤਾਰੇ ਆ ਵਿਛਾਉਂਦੀ ਹੈ
ਤੇ ਮੇਰੇ ਸੁਪਨਿਆਂ ਵਿਚ
ਰੋਜ਼ ਸੂਰਜ ਬੀਜ ਆਉਂਦੀ ਹੈ
ਤੇ ਨਿੱਤ ਸੁਪਨੇ ਖਿਡਾਂਦੀ ਨੂੰ
ਨਾ-ਸੁਪਨੀ ਨੀਂਦ ਆਉਂਦੀ ਹੈ ।

ਮੇਰੇ ਲਈ ਓਸ ਦਿਨ ਸੂਰਜ
ਬੜਾ ਮਨਹੂਸ ਚੜ੍ਹਿਆ ਸੀ
ਮੈਂ ਆਪਣੇ ਸਾਹਮਣੇ ਜਦ ਆਪ
ਪਹਿਲੀ ਵਾਰ ਮਰਿਆ ਸੀ
ਮੈਂ ਉਸ ਦਿਨ ਬਹੁਤ ਰੋਇਆ ਸੀ
ਮੈਂ ਉਸ ਦਿਨ ਬਹੁਤ ਡਰਿਆ ਸੀ ।

ਮੇਰੀ ਲੋਰੀ ਕੁ ਜੇਡੀ ਉਮਰ ਸੀ
ਜਾਂ ਬੋਲ ਕੁ ਅੱਗੇ
ਜਦੋਂ ਕੰਨਾਂ 'ਚ ਸੁਲਗੇ ਬੋਲ
ਪਹਿਲੀ ਵਾਰ ਨਿਰਲੱਜੇ
ਮੇਰੀ ਮਾਂ ਦੇ ਗਰਭ ਵਿਚੋਂ
ਮੇਰਾ ਬਾਬਲ ਨਹੀਂ ਲੱਭੇ
ਤਾਂ ਪਹਿਲੀ ਵਾਰ ਮਾਂ ਦੇ ਨਕਸ਼

ਮੈਨੂੰ ਓਪਰੇ ਲੱਗੇ ।

ਮੈਂ ਜਦ ਮਰਿਆ ਹੋਇਆ ਉਸ ਰੋਜ਼
ਆਪਣੇ ਘਰ ਪਰਤਦਾ ਹਾਂ
ਮੈਂ ਮਾਂ ਦੇ ਪਰਬਤੀ ਅਥਨਾਏ ਹੋਏ
ਨੈਣਾਂ 'ਚ ਤੱਕਦਾ ਹਾਂ
ਤੇ ਉਹਦੇ ਗਰਭ ਵਿਚ ਉਸ ਦਿਨ
ਹਜ਼ਾਰਾਂ ਵਾਰ ਲੱਥਦਾ ਹਾਂ ।

ਮੈਂ ਮਾਂ ਦੇ ਗਰਭ ਵਿਚ ਲੱਥਿਆ
ਜਦੋਂ ਬਾਬਲ ਨੂੰ ਲੱਭਦਾ ਹਾਂ
ਅਜਬ ਸ਼ਰਮਿੰਦਗੀ ਦੇ ਬੋਝ ਹੇਠਾਂ
ਆਨ ਦਬਦਾ ਹਾਂ
ਠਰੇ ਬੋਲਾਂ ਦੀ ਇਕ ਸਿਹਰਨ ਜਿਹੀ
ਪਿੰਡੇ 'ਚੋਂ ਲੰਘਦੀ ਹੈ
ਤੇ ਮੈਂ ਹੱਤਕ ਜਿਹੀ ਮਹਿਸੂਸ ਕਰਕੇ
ਰੋਣ ਲਗਦਾ ਹਾਂ
ਮੈਂ ਬੋੜ੍ਹਾਂ ਹੇਠ ਖਿੱਲੀ ਬਣ ਕੇ ਉੱਡੇ
ਬੋਲ ਫੜਦਾ ਹਾਂ
ਤੇ ਉਹਨਾਂ ਦੇ ਨਿਲੱਜੇ ਤੇ ਨਗਨ ਜਿਹੇ
ਅਰਥ ਕੱਢਦਾ ਹਾਂ ।

ਮੇਰੇ ਉੱਗਦੇ ਹੋਏ ਧੜ 'ਤੇ
ਅਜੇ ਮੇਰਾ ਸੀਸ ਨਹੀਂ ਉੱਗਿਆ
ਜੋ ਇਨ੍ਹਾਂ ਨਗਨ ਬੋਲਾਂ ਦੇ
ਬਾਕਾਇਦਾ ਅਰਥ ਕਰ ਸਕੇ
ਅਗਨ-ਪੈਰੀ ਜੇਹੀ ਤੁਹਮਤ
ਜੋ ਪਿੰਡ ਵਿਚ ਰੋਜ਼ ਘੁੰਮਦੀ ਹੈ
ਕਿ ਉਹ ਉਸ ਅਗਨ-ਪੈਰੀ ਦੀ
ਸੁਲਗਦੀ ਪੈੜ ਫੜ ਸਕੇ

ਤੇ ਮਾਂ ਦੇ ਗਰਭ 'ਚੋਂ
ਬਾਬਲ ਦੇ ਲਿਖੇ ਹਰਫ਼ ਪੜ੍ਹ ਸਕੇ ।

ਮੈਂ ਮਾਂ ਦੇ ਗਰਭ 'ਚੋਂ
ਇਕ ਪਲ ਲਈ ਜਦ ਬਾਹਰ ਆਉਂਦਾ ਹਾਂ
ਪਰਾਇਆ ਸੀਸ ਆਪਣੇ
ਧੜ 'ਤੇ ਲਾਕੇ ਬੈਠ ਜਾਂਦਾ ਹਾਂ
ਮੈਂ ਮਾਂ ਸੰਗ ਬੋਲ ਬੋਲਣ ਤੋਂ ਵੀ ਹੁਣ
ਘਿਰਣਾ ਜੇਹੀ ਖਾਂਦਾ ਹਾਂ
ਤੇ ਲੋਹੇ ਦੀ ਡਲੀ ਨੂੰ
ਨਦੀ ਦੇ ਪੱਥਰ ਚਟਾਉਂਦਾ ਹਾਂ
ਅਗਨ-ਪੈਰੀ ਨੂੰ ਲੱਭਣ ਵਾਸਤੇ
ਪਰ੍ਹਿਆਂ 'ਚ ਜਾਂਦਾ ਹਾਂ ।

ਮੈਨੂੰ ਉਸ ਦਿਨ ਅਗਨ-ਪੈਰੀ
ਭਰੇ ਪਿੰਡ ਵਿਚ ਨਹੀਂ ਲੱਭਦੀ
ਤੇ ਨਾਂ ਮੇਰੇ ਅ-ਬਾਬਲ ਦਾ
ਕੋਈ ਖੂਹ, ਬੋਹੜ ਨਹੀਂ ਦੱਸਦੀ
ਤੇ ਡੱਬ ਵਿਚ ਹਉਂਕਦੇ ਲੋਹੇ ਦੀ
ਹਰ ਪਲ ਪਿਆਸ ਹੈ ਵਧਦੀ
ਤੇਰੀ ਸ਼ਰਮਿੰਦਗੀ ਮੇਰੇ 'ਤੇ ਹੀ
ਇਕ ਵਾਰ ਹੈ ਕਰਦੀ ।

ਮੇਰੀ ਸ਼ਰਮਿੰਦਗੀ ਮੇਰਾ ਖ਼ੂਨ ਪੀ
ਜਦ ਮੁਸਕਰਾਉਂਦੀ ਹੈ
ਮੇਰੇ ਮੋਏ ਦੀ ਗੱਲ ਉੱਡ ਕੇ
ਮੇਰੇ ਘਰ ਪਹੁੰਚ ਜਾਂਦੀ ਹੈ
ਤੇ ਮੇਰੀ ਮਾਂ ਮੇਰੇ ਧੜ 'ਤੇ
ਗੁਰਾਂ ਦੇ ਸੀਸ ਲਾਉਂਦੀ ਹੈ
ਉਹ ਘਬਰਾਈ ਹੋਈ ਸੌ ਸੌ

ਮਸੀਹੇ ਘਰ ਬੁਲਾਉਂਦੀ ਹੈ
ਤੇ ਜਦ ਮੈਨੂੰ ਹੋਸ਼ ਆਉਂਦੀ ਹੈ
ਮੇਰੀ ਮਾਸੂਮੀਅਤ ਨੈਣਾਂ 'ਚੋਂ ਵਗ ਕੇ
ਡੁੱਲ੍ਹ ਜਾਂਦੀ ਹੈ
ਸਦੀਵੀ ਦਰਦ ਦੀ ਇਕ ਮਹਿਕ
ਤਨ ਵਿਚ ਹੁੱਲ ਜਾਂਦੀ ਹੈ
ਤੇ ਮੇਰੀ ਲੋਰੀਆਂ ਦੀ ਉਮਰ
ਮੈਨੂੰ ਭੁੱਲ ਜਾਂਦੀ ਹੈ।

ਮੈਂ ਉਸ ਦਿਨ ਤੋਂ ਲੈ ਅੱਜ ਤੀਕਣ
ਜਦੋਂ ਘਰ ਪੈਰ ਰੱਖਦਾ ਹਾਂ
ਮੈਂ ਹਰ ਇਕ ਸ਼ਾਮ ਨੂੰ
ਮਰਿਆ ਹੋਇਆ ਹੀ ਘਰ ਪਰਤਦਾ ਹਾਂ
ਮੈਂ ਆਪਣੀ ਮੌਤ 'ਤੇ ਰੋਂਦਾ ਵੀ ਹਾਂ
ਤੇ ਨਾਲ ਹੱਸਦਾ ਹਾਂ
ਤੇ ਮੈਂ ਅ-ਬਾਬਲਾ ਅੱਜ ਵੀ
ਗਰਭ ਦੀ ਜੂਨ ਕੱਟਦਾ ਹਾਂ।

ਹੁਣੇ ਸੂਰਜ ਦੀ ਅੰਗਿਆਰੀ
ਨਦੀ ਵਿਚ ਆਣ ਬੁੱਝੀ ਹੈ
ਤੇ ਬਾਗ਼ਾਂ 'ਚੋਂ ਸੁਗੰਧੀਆਂ ਦੀ
ਹੁਣੇ ਇਕ ਡਾਰ ਉੱਡੀ ਹੈ
ਤੇ ਪਿੰਡ ਦੇ ਲਹਿਰਦੇ ਖੇਤਾਂ 'ਚ
ਪੁੰਨਿਆ ਆਣ ਉੱਗੀ ਹੈ।

ਹੁਣੇ ਪੁੰਨਿਆਂ ਪਈ ਪੱਤਣਾਂ 'ਤੇ
ਵਸਤਰ-ਹੀਣ ਨ੍ਹਾਉਂਦੀ ਹੈ
ਹੁਣੇ ਪੁੰਨਿਆਂ ਪਈ ਖੇਤਾਂ 'ਚ
ਨੰਗੇ ਪੈਰ ਤੁਰਦੀ ਹੈ
ਤੇ ਕੱਚੇ ਢਾਰਿਆਂ ਤੋਂ ਪਾਰ ਦਾ

ਪਈ ਮੋੜ ਮੁੜਦੀ ਹੈ
ਤੇ ਮਹਿਕੇ ਹੋਏ ਸ਼ਰੀਹਾਂ ਹੇਠ ਬੈਠੀ
ਮਹਿਕ ਚੁਣਦੀ ਹੈ ।

ਜਦੋਂ ਵੀ ਇਸ ਤਰ੍ਹਾਂ ਪੁੰਨਿਆਂ
ਮੇਰੇ ਪਿੰਡ ਪੈਰ ਪਾਉਂਦੀ ਹੈ
ਨਦੀ 'ਤੇ ਪਿੰਡ ਦੀ ਤਸਵੀਰ ਲੱਗੀ
ਤਿੜਕ ਜਾਂਦੀ ਹੈ
ਮਲਾਹਾਂ ਦੀ ਠਰੀ ਆਵਾਜ਼
ਪੱਤਣਾਂ 'ਤੇ ਬੱੜਾਂਦੀ ਹੈ
ਖਿੜੀ ਹੋਈ ਰੇਤ 'ਤੇ
ਬਾਲਾਂ ਦੀ ਢਾਣੀ ਆਣ ਬਹਿੰਦੀ ਹੈ
ਉਹ ਨਿੱਕੇ ਸੁਪਨਿਆਂ ਲਈ
ਰੇਤ ਦੇ ਘਰ ਘਰ ਬਣਾਉਂਦੀ ਹੈ
ਤੇ ਠੰਡੀ ਅੱਗ ਜੇਹੀ ਲਹਿਰਾਂ 'ਤੇ
ਬਲਦੀ ਬੁਝ ਜਾਂਦੀ ਹੈ ।

ਤੇ ਜਦ ਮੈਂ ਵੀ
ਨਦੀ ਦੀ ਅੱਗ ਵੇਖਣ ਬਾਹਰ ਆਉਂਦਾ ਹਾਂ
ਮੈਂ ਆਪਣੀ ਇਕ ਗਵਾਂਢਣ
ਬਾਲ-ਪੁੰਨਿਆਂ ਨੂੰ ਬੁਲਾਉਂਦਾ ਹਾਂ
ਤੇ ਮਹਿਕੀ ਹੋਈ ਬਰੇਤੀ ਵਾਂਗ ਹੀ
ਮੈਂ ਮਹਿਕ ਜਾਂਦਾ ਹਾਂ ।

ਮੇਰੀ ਮਾਸੂਮ ਜਿਹੀ ਪੁੰਨਿਆਂ
ਜਦੋਂ ਕੋਈ ਗੱਲ ਕਰਦੀ ਹੈ
ਮੇਰੇ ਪਿੰਡੇ ਦੀ ਲੂਈਂ ਵਿਚ
ਸੱਪਣੀ ਆਣ ਵੜਦੀ ਹੈ
ਤੇ ਇਕ ਮਹਿਕੀ ਹੋਈ ਕੰਬਣੀ
ਮੇਰੇ ਪੈਰਾਂ ਨੂੰ ਚੜ੍ਹਦੀ ਹੈ

ਤੇ ਅਕੜੇਵੇਂ ਜਿਹੇ ਦੀ ਪੀੜ
ਆ ਅੰਗਾਂ 'ਚ ਖੜਦੀ ਹੈ ।

ਜਦੋਂ ਮੇਰੇ ਆਕੜੇ ਅੰਗਾਂ ਨੂੰ
ਪੁੰਨਿਆਂ ਹੱਥ ਲਾਉਂਦੀ ਹੈ
ਮੇਰੀ ਲੂਈਂ 'ਚ ਸੁੱਤੀ ਸੱਪਣੀ
ਤਦ ਜਾਗ ਪੈਂਦੀ ਹੈ
ਤੇ ਜਾਗੀ ਸੱਪਣੀ
ਤਦ ਰੇਤ ਉਤੇ ਕੁੰਜ ਲਾਹੁੰਦੀ ਹੈ
ਤੇ ਨੰਗੀ ਰੇਤ ਦੀ
ਇਕ ਕੁਤਕਤਾਰੀ ਨਿਕਲ ਜਾਂਦੀ ਹੈ ।

ਤੇ ਫਿਰ ਅਸੀਂ ਹੱਸਦੀ ਹੋਈ ਰੇਤ ਦੇ
ਘਰ ਘਰ ਬਣਾਉਂਦੇ ਹਾਂ
ਤੇ ਰੇਤੇ ਦੇ ਘਰਾਂ ਵਿਚ
ਬਾਲ ਜਿਹੇ ਸੁਪਨੇ ਸੁਲਾਉਂਦੇ ਹਾਂ
ਤੇ ਨਿੱਕੇ ਘਰਾਂ ਨੂੰ
ਪੱਥਰਾਂ ਦੇ ਜੰਦਰੇ ਮਾਰ ਆਉਂਦੇ ਹਾਂ ।

ਜਦੋਂ ਦਿਨ ਚੜ੍ਹਦਿਆਂ ਤੱਕ
ਰੇਤ ਦੇ ਘਰ ਢੱਠ ਜਾਂਦੇ ਨੇ
ਮੇਰੀ ਪੁੰਨਿਆਂ ਦੇ ਨੀਲੇ ਨੈਣ
ਖਿੜ ਖਿੜ ਹੱਸ ਪੈਂਦੇ ਨੇ
ਉਹ ਆਪਣੀ ਤੇ ਮੇਰੀ ਮਾਸੂਮੀਅਤ 'ਤੇ
ਮੁਸਕਰਾਉਂਦੇ ਨੇ ।

ਤੇ ਫਿਰ ਇਕ ਦਿਨ ਮੇਰੀ ਪੁੰਨਿਆਂ
ਮੈਨੂੰ ਇਕ ਗੱਲ ਸੁਣਾਉਂਦੀ ਹੈ
ਕਿ ਉਹਦੀ ਮਾਂ ਇਹ ਕਹਿੰਦੀ ਹੈ :
'ਕਿ ਮੇਰੀ ਮਾਂ ਦੇ ਗੋਰੇ ਗਰਭ ਵਿਚ
ਇਕ ਡੈਣ ਰਹਿੰਦੀ ਹੈ

ਜੋ ਮੇਰੇ ਨਾਲ ਖੇਡੇਗਾ
ਉਹਨੂੰ ਉਹ ਭੱਖ ਲੈਂਦੀ ਹੈ
ਮੇਰੀ ਪੁੰਨਿਆਂ ਜਦੋਂ ਇਹ ਗੱਲ ਸੁਣਾ ਕੇ
ਪਰਤ ਜਾਂਦੀ ਹੈ
ਬਰੇਤੇ 'ਤੇ ਵਿਛੀ ਹੋਈ ਚਾਨਣੀ
ਮੈਨੂੰ ਚੁੱਭ ਜਾਂਦੀ ਹੈ
ਮੇਰੇ ਲਈ ਓਸ ਦਿਨ ਪੁੰਨਿਆਂ
ਨਦੀ ਵਿਚ ਡੁੱਬ ਜਾਂਦੀ ਹੈ
ਨਦੀ ਦੀ ਰੇਤ ਇਕ ਤੂਫ਼ਾਨ ਬਣ ਕੇ
ਉੱਡ ਪੈਂਦੀ ਹੈ
ਤੇ ਓਹੋ ਰੇਤ ਉੱਡ ਉੱਡ ਕੇ
ਮੇਰੇ ਨੈਣਾਂ 'ਚ ਪੈਂਦੀ ਹੈ
ਤੇ ਅੱਜ ਤੀਕਣ ਮੇਰੇ ਨੈਣਾਂ 'ਚ
ਤਿੱਖੀ ਰੜਕ ਪੈਂਦੀ ਹੈ ।

ਹਰ ਸਾਲ ਮੇਰੇ ਪਿੰਡ ਜਦ
ਰੁੱਤਾਂ ਸਿਆਲੀ ਆਉਂਦੀਆਂ
ਹਰ ਸਾਲ ਤਿੱਤਰ-ਖੰਭੀਆਂ
ਅੰਬਰ 'ਚ ਆ ਮੰਡਲਾਉਂਦੀਆਂ
ਖੇਤਾਂ ਦੇ ਪੀਲੇ ਗੀਤ ਵਿਚ
ਹਰੀਆਂ ਸੁਰਾਂ ਲਹਿਰਾਉਂਦੀਆਂ
ਤੇ ਪਰਬਤੀ ਪੌਣਾਂ ਨਿਪੱਤਰੇ
ਰੁੱਖ ਛੋਹ ਛੋਹ ਜਾਂਦੀਆਂ
ਕੁਹਰੇ ਦੀ ਬੁੱਕਲ ਮਾਰ ਕੇ
ਧੂੰਇਆਂ 'ਤੇ ਸ਼ਾਮਾਂ ਬਹਿੰਦੀਆਂ ।

ਧੂਇਆਂ ਤੇ ਸ਼ਾਮਾਂ ਬੈਠ ਕੇ
ਜਦ ਬਾਤ ਕੋਈ ਪਾਉਂਦੀਆਂ
ਤਾਂ ਰੋਜ਼ ਟਾਲ੍ਹੀ ਟੱਪ ਕੇ
ਚੰਗਿਆੜੀਆਂ ਮੁੜ ਆਉਂਦੀਆਂ

ਚੁੰਭਿਆਂ ਤੇ ਪੱਤਾਂ ਚੜ੍ਹਦੀਆਂ
ਕੋਹਾਂ 'ਚ ਮਹਿਕਾਂ ਜਾਂਦੀਆਂ
ਹੀਰਾਂ ਦਾ ਜ਼ਿਕਰ ਛੋਂਹਦੀਆਂ
ਮਾਹੀਏ ਤੇ ਟੱਪੇ ਗਾਉਂਦੀਆਂ
ਤੇ ਹੱਸਦੀਆਂ ਹਸਾਉਂਦੀਆਂ
ਘਰਾਂ ਨੂੰ ਪਰਤ ਜਾਂਦੀਆਂ
ਸਾਵਾ ਤੇ ਪੀਲ਼ਾ ਖਾਂਦੀਆਂ
ਫੁੱਲਾਂ ਦੇ ਸੁਪਨੇ ਲੈਂਦੀਆਂ ।

ਤੇ ਫਿਰ ਮੇਰੇ ਘਰ ਜਦੋਂ
ਆਲੇ 'ਚ ਕਿਰਨਾਂ ਬਹਿੰਦੀਆਂ
ਕਿਰਨਾਂ ਜਿਹੀਆਂ ਕੁਝ ਨੱਢੀਆਂ
ਚੰਦਨ ਦੇ ਪੀਹੜੇ ਡਾਹੁੰਦੀਆਂ
ਗਿਣ ਗਿਣ ਕੇ ਛੋਪੇ ਪਾਉਂਦੀਆਂ
ਤੇ ਚਰਖ਼ੀਆਂ ਦੀ ਘੂਕ 'ਤੇ
ਸੱਜਣਾਂ ਦਾ ਬਿਰਹਾ ਗਾਉਂਦੀਆਂ
ਕੁੱਝ ਯਾਦ ਕੱਤਣ ਆਉਂਦੀਆਂ
ਕੁੱਝ ਦਾਜ ਕੱਤਣ ਆਉਂਦੀਆਂ
ਤੇ ਬਹੁਤ ਡੂੰਘੀ ਰਾਤ ਤੱਕ
ਭੋਰੇ 'ਚ ਰਲ ਕੇ ਬਹਿੰਦੀਆਂ ।

ਤੇ ਫੇਰ ਠਰੀਆਂ ਖਿੱਤੀਆਂ
ਦਰ 'ਤੇ ਜਦੋਂ ਆ ਜਾਂਦੀਆਂ
ਮਾਹਲਾਂ ਤਦੋਂ ਭਰੜਾਂਦੀਆਂ
ਹੱਥੀਆਂ ਨੂੰ ਨੀਂਦਾਂ ਆਉਂਦੀਆਂ
ਦੀਵੇ ਨੂੰ ਫੂਕਰ ਮਾਰਕੇ
ਸੱਜਣਾਂ ਦੇ ਸੁਪਨੇ ਲੈਂਦੀਆਂ
ਕੁੱਝ ਹੰਢੀਆਂ ਮੁਸ਼ਟੰਡੀਆਂ
ਭੋਰੇ 'ਚ ਭੂਤਰ ਜਾਂਦੀਆਂ
ਕਿਸੇ ਕਿਰਨ ਦੇ ਮਹਿਕੇ ਹੋਏ

ਮੁੱਢੇ ਵਲੂੰਧਰ ਖਾਂਦੀਆਂ ।

ਤੇ ਫੇਰ ਜਦ ਲਗਰਾਂ-ਲਵੇਰਾਂ
ਹੱਸ ਹਸਾ ਸੌਂ ਜਾਂਦੀਆਂ
ਦੋ ਗਲ ਮੂੰਹੀਆਂ ਸੱਪਨੀਆਂ
ਨ੍ਹੇਰੇ 'ਚ ਉੱਭਰ ਆਉਂਦੀਆਂ
ਮੇਰੇ ਬਾਲ ਤਨ ਨੂੰ ਟੋਂਹਦੀਆਂ
ਅੱਗ ਦੀ ਕਹਾਣੀ ਪਾਉਂਦੀਆਂ
ਮੇਰੀ ਜੀਭ ਦੀਆਂ ਕੰਨੀਆਂ
ਕੁੱਝ ਲੂਣੀਆਂ ਹੋ ਜਾਂਦੀਆਂ
ਤੇ ਜਾਗਦੇ ਤਨ 'ਤੇ ਮੇਰੇ
ਕੁੱਝ ਲੂਹਰੀਆਂ ਉੱਗ ਆਉਂਦੀਆਂ ।

ਤੇ ਫੇਰ ਜਦ ਹਰਨਾਲੀਆਂ
ਹੱਲਾਂ ਉਬਾਸੀਆਂ ਲੈਂਦੀਆਂ
ਤਾਂ ਗੋਲ ਮੂੰਹੀਆਂ ਸੱਪਨੀਆਂ
ਲਾਹੀ ਹੋਇ ਕੁੰਜ ਪਾਉਂਦੀਆਂ
ਨਦੀਏ ਨਹਾਵਣ ਜਾਂਦੀਆਂ ।

ਤੇ ਫੇਰ ਜਦ ਠਰੀਆਂ ਸਵੇਰਾਂ
ਪੱਤਣੀਂ ਆ ਬਹਿੰਦੀਆਂ
ਕਿਰਨਾਂ ਨੂੰ ਨ੍ਹਾਉਂਦਾ ਵੇਖ ਕੇ
ਪੱਤਣਾਂ ਨੂੰ ਦੰਦਲਾਂ ਪੈਂਦੀਆਂ
ਤੇ ਬਾਲ-ਸੋਚਾਂ ਮੇਰੀਆਂ
ਕਿਰਨਾਂ ਤੋਂ ਹੁਣ ਸ਼ਰਮਾਉਂਦੀਆਂ
ਕੁੱਝ ਕੰਬਦੀਆਂ ਕੰਬਾਂਦੀਆਂ
ਤੇ ਲੋਰੀਆਂ ਦੀ ਉਮਰ ਮੇਰੀ
ਸੱਪਨੀਆਂ ਖਾ ਜਾਂਦੀਆਂ
ਜ਼ਹਿਰਾਂ ਦੀਆਂ ਕਹਾਣੀਆਂ
ਨੇ ਆਣ ਝੁਰਮਟ ਪਾਉਂਦੀਆਂ ।

ਮੇਰੀ ਹੁਣ ਲੋਰੀਆਂ ਦੀ ਉਮਰ
ਮੈਨੂੰ ਭੁੱਲ ਚੁੱਕੀ ਹੈ
ਮੇਰੇ ਜੰਗਲ 'ਤੇ ਮੇਰੀ ਚਾਨਣੀ
ਹੁਣ ਡੁੱਲ੍ਹ ਚੁੱਕੀ ਹੈ
ਤੇ ਮਿੱਠੀ ਸੰਦਲੀ ਮਹਿਕ ਸਮੀਰੀ
ਹੁੱਲ ਚੁੱਕੀ ਹੈ ।

ਮੇਰਾ ਜੰਗਲ਼ ਜਿਹਦੇ ਵਿਚ
ਮੈਂ ਕਦੇ ਬਿਲਕੁੱਲ ਇਕੱਲਾ ਸਾਂ
ਉਹਦੇ ਵਿਚ ਸੱਤ-ਰੰਗੇ ਪੰਖਣੂੰ
ਹੁਣ ਆਣ ਵੱਸੇ ਨੇ
ਤੇ ਕੋਇਲਾਂ, ਕੁਮਰੀਆਂ ਮੋਰਾਂ ਦੇ ਨਗ਼ਮੇ
ਆਣ ਨੱਚੇ ਨੇ
ਤੇ ਸ਼ੀਸ਼ੇ ਦੀ ਨਦੀ
ਜੋ ਕੰਧ 'ਤੇ ਖ਼ਾਮੋਸ਼ ਵਗਦੀ ਸੀ
ਮੇਰੇ ਜੰਗਲ ਦੇ ਸਭ ਸਾਏ
ਉਹਦੇ ਵਿਚ ਆਣ ਲੱਥੇ ਨੇ
ਉਦਾਸ ਹੁਸਨ ਦੇ ਪਾਣੀ
ਰਤਾ ਕੁ ਆਣ ਰੱਤੇ ਨੇ ।

ਮੇਰੀ ਹੁਣ ਚਾਨਣੀ
ਜਿਉਂ ਜਿਉਂ ਮੇਰੇ ਜੰਗਲ 'ਤੇ ਪੈਂਦੀ ਹੈ
ਮੈਨੂੰ ਜੰਗਲ ਚ ਸੂਈ ਸੱਪਣੀ
ਇਕ ਨਜ਼ਰ ਆਉਂਦੀ ਹੈ
ਤੇ ਮੇਰੇ ਮਹਿਕ ਪਏ ਸਾਇਆਂ ਦੀ ਗੱਲ
ਖੂਹਾਂ 'ਤੇ ਬਹਿੰਦੀ ਹੈ
ਤ੍ਰਿੰਞਣੀਂ ਚੱਬਦੀਆਂ ਤਿਲ-ਚੌਲੀਆਂ ਸੰਗ
ਮੁਸਕਰਾਉਂਦੀ ਹੈ
ਤੇ ਚੀਚੀ ਦੇ ਹੁਲਾਰੇ ਤੰਦ ਪੈਂਦੀ
ਟੁੱਟ ਜਾਂਦੀ ਹੈ ।

ਮੈਂ ਪਿੰਡ ਦੀਆਂ ਲੰਮੀਆਂ ਗਲੀਆਂ ਵਿਚ
ਜਦ ਹੁਣ ਪੈਰ ਪਾਂਦਾ ਹਾਂ
ਜਾਂ ਆਪਣੇ ਮਹਿਕ ਪਏ ਜੰਗਲ ਨੂੰ ਲੈ ਕੇ
ਬਾਹਰ ਜਾਂਦਾ ਹਾਂ
ਤਾਂ ਮੈਂ ਰੰਡੇਟੀਆਂ, ਗਭਰੇਟੀਆਂ
ਤੋਂ ਸ਼ਰਮ ਖਾਂਦਾ ਹਾਂ
ਤੇ ਆਪਣੇ ਉੱਗ ਪਏ ਜੰਗਲ ਨੂੰ
ਉਨ੍ਹਾਂ ਤੋਂ ਛੁਪਾਂਦਾ ਹਾਂ ।

ਜਦੋਂ ਹੁਣ ਪਿੰਡ ਦੀ ਕੋਈ ਕਿਰਨ
ਨਦੀਏ ਆਣ ਨ੍ਹਾਉਂਦੀ ਹੈ
ਜਾਂ ਮੇਰੀ ਨਜ਼ਰ ਕਿਧਰੇ
ਅਰਧ-ਨੰਗੀ ਅੱਗ ਵਿੰਹਦੀ ਹੈ
ਮੇਰੇ ਜੰਗਲ ਦੇ ਪਿੰਡੇ ਨੂੰ
ਪਿਆਜ਼ੀ ਪੌਣ ਛੋਂਹਦੀ ਹੈ
ਮੇਰੇ ਜੰਗਲ 'ਚ ਸੂਈ ਸੱਪਣੀ
ਚੰਦਨ 'ਤੇ ਸੌਂਦੀ ਹੈ ।

ਤੇ ਜਦ ਜੰਗਲ 'ਤੇ ਨੀਲੀ ਕਾਸ਼ਨੀ ਧੁੰਦ
ਆਣ ਲਹਿੰਦੀ ਹੈ
ਮੇਰੇ ਚੰਦਨ 'ਤੇ ਸੁੱਤੀ ਸੱਪਣੀ
ਤਦ ਜਾਗ ਪੈਂਦੀ ਹੈ
ਨਦੀ ਵਿਚ ਨ੍ਹਾਉਂਦੀਆਂ
ਕਿਰਨਾਂ ਦੀ ਮੈਨੂੰ ਯਾਦ ਆਉਂਦੀ ਹੈ
ਮੇਰੇ ਜੰਗਲ 'ਤੇ ਬੈਠੀ ਡਾਰ
ਮੁੜ ਮੁੜ ਚਹਿਚਹਾਉਂਦੀ ਹੈ
ਤੇ ਨੰਗੀ ਨਦੀ ਮੇਰੀ ਸੇਜ ਉੱਤੇ
ਆਣ ਬਹਿੰਦੀ ਹੈ ।

ਤੇ ਫਿਰ ਜੰਗਲ 'ਚ ਜਦ ਮੇਰੀ ਨੀਂਦ

ਨੰਗੇ ਪੈਰ ਭਾਉਂਦੀ ਹੈ
ਤਾਂ ਨੰਗੀ ਨਦੀ ਮੇਰੇ ਸੁਪਨਿਆਂ ਸੰਗ
ਆਣ ਸੌਂਦੀ ਹੈ
ਤੇ ਹੁਣ ਜੰਗਲ ਦੇ ਪਿਛਵਾੜੇ
ਮੇਰੀ ਛਾਂ ਰੋਜ਼ ਰੋਂਦੀ ਹੈ ।

ਪਹਿਲੇ-ਪਹਿਲ ਮੈਨੂੰ ਜਦੋਂ
ਇਕ ਸੱਪਣੀ ਨੇ ਡੰਗਿਆ
ਮੈਂ ਜਵਾਨੀ ਦੀ ਅਜੇ
ਦਹਿਲੀਜ਼ ਹੀ ਸਾਂ ਲੰਘਿਆ
ਹਾਲੇ ਮੇਰੇ ਸੁਪਨਿਆਂ ਵਿਚ
ਲੋਰੀਆਂ ਦੀ ਮਹਿਕ ਸੀ
ਜਦੋਂ ਮੇਰੇ ਸੁਪਨਿਆਂ
ਸ਼ੀਸ਼ੇ ਦਾ ਪਾਣੀ ਮੰਗਿਆ ।

ਇਹ ਮੇਰੀ ਕਰਵਟ ਜਿਹੇ
ਲੈਂਦੇ ਦਿਨਾਂ ਦੀ ਬਾਤ ਸੀ
ਮੱਥੇ 'ਚ ਜਦ ਸੀ ਮੱਸਿਆ
ਪਿੰਡੇ 'ਤੇ ਕੁਝ ਪ੍ਰਭਾਤ ਸੀ
ਉਹ ਮੇਰੀ ਪਹਿਲੀ ਤੇ ਮੈਲੀ
ਸੁਪਨ-ਛੋਹੀ ਰਾਤ ਸੀ
ਮੇਰੇ ਅੰਦਰ ਫੈਲਿਆ
ਇਕ ਲਿਜਲਿਜਾ ਅਹਿਸਾਸ ਸੀ
ਤੇ ਲਿਜਲਿਜੇ ਅਹਿਸਾਸ 'ਚੋਂ
ਸੱਪਣੀ ਦੀ ਆਈ ਬਾਸ ਸੀ
ਉਹ ਰਾਤ ਸਾਰੀ ਨਗਨ ਸੀ
ਤੇ ਬਹੁਤ ਹੀ ਉਦਾਸ ਸੀ ।

ਮੈਂ ਉਸ ਉਦਾਸੀ ਰਾਤ ਨੂੰ
ਸੌ ਬਾਰ ਬਲਿਆ ਬੁਝਿਆ

ਤੇ ਆਪਣੇ ਜੰਗਲ 'ਚ ਮੈਂ
ਚੰਦਨ ਦੇ ਵਾਕਣ ਉੱਗਿਆ
ਮੈਂ ਆਪਣੇ ਸਹਿਰਾ 'ਚ
ਪੀਲੀ ਰੇਤ ਬਣ ਬਣ ਉੱਡਿਆ।

ਤੇ ਫੇਰ ਜਦ ਉਸ ਰਾਤ ਦਾ
ਸੂਰਜ ਗਰਾਂ ਵਿਚ ਪੁੱਜਿਆ
ਮੈਂ ਸੱਪਨੀਆਂ ਦੀ ਭਾਲ ਵਿਚ
ਚੰਦਨ ਦੇ ਵਣ ਵਿਚ ਪੁੱਜਿਆ
ਪਰ ਭਟਕਣਾ ਦਾ ਸਫ਼ਰ ਇਹ
ਕਈ ਰੋਜ਼ ਤੱਕ ਨਾ ਪੁੱਗਿਆ।

ਤੇ ਫੇਰ ਮੇਰੇ ਪਿੰਡ ਇਕ
ਸੱਪਣੀ ਪਰਾਹੁਣੀ ਆ ਗਈ
ਛੂਠੀ ਜ਼ਰੀ ਲਾਹੌਰ ਦੀ
ਅੱਖੀਆਂ ਨੂੰ ਅੱਗ ਜਿਹੀ ਲਾ ਗਈ
ਤੇ ਪੌਣ ਮੇਰੇ ਵਣਾਂ ਦੀ
ਹੁਣ ਹੋਰ ਵੀ ਨਸ਼ਿਆ ਗਈ।

ਜਦ ਵੀ ਦੋ-ਘੋੜਾ ਬੋਸਕੀ
ਗਲੀਏ ਬਾਜ਼ਾਰੇ ਲੰਘਦੀ
ਪਿੰਡ ਦੀ ਜਵਾਨੀ ਖੰਘਦੀ
ਤੇ ਪਿਆਸ ਮੇਰੇ ਹੁਸਨ ਦੀ
ਸ਼ੀਸ਼ੇ ਦਾ ਪਾਣੀ ਮੰਗਦੀ
ਤੇ ਫੇਰ ਸ਼ੀਸ਼ੇ ਦੀ ਕਹਾਣੀ
ਉਸ ਪੜਾਅ 'ਤੇ ਪੁੱਜ ਗਈ
ਕਿ ਸੱਪਣੀ ਦੀ ਕੁੰਜ
ਸ਼ੀਸ਼ੇ ਦੀ ਨਦੀ ਵਿਚ ਡੁੱਬ ਗਈ।

ਤੇ ਫੇਰ ਇਕ ਦਿਨ ਸ਼ਾਮ
ਸ਼ੀਸ਼ੇ ਦੀ ਨਦੀ ਨੂੰ ਰੰਗ ਗਈ

ਉਹ ਸੱਪਣੀ ਫੁੰਕਾਰਦੀ ਆਈ
ਤੇ ਮੈਨੂੰ ਡੰਗ ਗਈ
ਲਹਿਰ ਲਹਿਰ ਡੋਲਦੀ
ਸਾਰੀ ਨਦੀ ਹੀ ਕੰਬ ਗਈ
ਤੇ ਤੋਤਿਆਂ ਦੀ ਡਾਰ
ਕੱਚੀਆਂ ਬੇਰੀਆਂ ਤੋਂ ਲੰਘ ਗਈ ।

ਜਦੋਂ ਇਕ ਸੱਪਣੀ ਦਾ ਡੰਗ
ਮੈਨੂੰ ਚੁੱਭ ਜਾਂਦਾ ਹੈ
ਮੇਰੇ ਧੜ 'ਤੇ ਮੇਰਾ ਇਕ ਸੀਸ ਜੇਹਾ
ਉੱਗ ਆਉਂਦਾ ਹੈ
ਤੇ ਉੱਗਦੇ ਸਾਰ ਹੀ
ਮਾਯੂਸੀਆਂ ਵਿਚ ਡੁੱਬ ਜਾਂਦਾ ਹੈ ।

ਜਦੋਂ ਮੈਂ ਸੀਸ-ਹੀਣਾ ਸਾਂ
ਉਦੋਂ ਸਭ ਸੀਸ ਸਨ ਮੇਰੇ
ਜਦੋਂ ਹੁਣ ਸੀਸ-ਵਾਨਾ ਹਾਂ
ਤਾਂ ਕੋਈ ਵੀ ਸੀਸ ਨਹੀਂ ਮੇਰਾ
ਨਦੀ, ਰੁੱਖ, ਰੇਤ ਤੇ ਚਾਨਣ
ਕਦੇ ਸਭ ਮੀਤ ਸਨ ਮੇਰੇ
ਤੇ ਹੁਣ ਖ਼ੁਦ ਆਪਣਾ
ਅਹਿਸਾਸ ਤਕ ਵੀ ਮੀਤ ਨਹੀਂ ਮੇਰਾ ।

ਤੇ ਹੁਣ ਇਕ ਦਿਨ ਮੇਰਾ ਅਹਿਸਾਸ
ਵਿਸ ਵਿਚ ਡੋਬ ਕੇ ਕਾਨੀ
ਜਦੋਂ ਸੱਪਣੀ ਦੀ ਲਾਹੀ ਕੁੰਜ ਉੱਪਰ
ਗੀਤ ਲਿਖਦਾ ਹੈ
ਤਾਂ ਕੁੰਜ ਦਾ ਅਬਰਕੀ ਟੋਟਾ
ਮੈਨੂੰ ਮੇਰਾ ਮੀਤ ਦਿਸਦਾ ਹੈ
ਮੇਰਾ ਪਰ ਸੀਸ ਮੇਰਾ ਗੀਤ ਪੜ੍ਹ ਕੇ

ਪਾੜ ਸੁੱਟਦਾ ਹੈ ।

ਮੇਰਾ ਅਹਿਸਾਸ ਵਿਹੁਲੇ ਸ਼ਬਦ
ਜਦ ਵੀ ਛੋਹ ਕੇ ਆਉਂਦਾ ਹੈ
ਮੈਨੂੰ ਇਕ ਅਰਧ-ਜਣਿਆਂ ਬਾਲ
ਆ ਕੇ ਨਿੱਤ ਡਰਾਂਦਾ ਹੈ
ਮੈਂ ਜੋ ਵੀ ਗੀਤ ਲਿਖਦਾ ਹਾਂ
ਉਹ ਆ ਕੇ ਪਾੜ ਜਾਂਦਾ ਹੈ ।

ਤੇ ਹੁਣ ਮੈਂ ਤੇ ਮੇਰਾ ਜਦ ਸੀਸ
ਰਲ ਕੇ ਆਣ ਬਹਿੰਦੇ ਹਾਂ
ਅਸੀਂ ਉਸ ਅਰਧ-ਜੂਨੇ ਬਾਲ ਕੋਲੋਂ
ਖ਼ੌਫ਼ ਖਾਂਦੇ ਹਾਂ
ਅਸੀਂ ਇਕ ਦੂਸਰੇ ਕੋਲੋਂ
ਨਿੱਤ ਆਪਣੇ ਮੂੰਹ ਛੁਪਾਂਦੇ ਹਾਂ
ਜੇ ਕਿਧਰੇ ਮੇਲ ਹੁੰਦਾ ਹੈ
ਖ਼ਮੋਸ਼ੇ ਲੰਘ ਜਾਂਦੇ ਹਾਂ
ਤੇ ਦਿਲ ਦੇ ਮੋਕਲੇ ਵਿਹੜੇ 'ਚ ਕੰਧਾਂ
ਮਾਰ ਲੈਂਦੇ ਹਾਂ
ਤੇ ਆਪਣੀ 'ਮੈਂ' ਨੂੰ
ਦੋ ਹਿੱਸਿਆਂ ਵਿਚ ਵੰਡ ਲੈਂਦੇ ਹਾਂ ।

ਮੇਰੇ ਹਿੱਸੇ ਦੀ 'ਮੈਂ' ਹਰਦਮ
ਮੇਰੇ ਹੁਣ ਨਾਲ ਰਹਿੰਦੀ ਹੈ
ਤੇ ਦੂਜੀ ਅਰਧ 'ਮੈਂ'
ਘਰ ਦੀ ਘੁਟਨ ਵਿਚ ਬੈਠ ਰਹਿੰਦੀ ਹੈ
ਉਹ ਮੋਈਆਂ ਸੱਪਨੀਆਂ ਦੀ ਰੋਜ਼
ਕੂਲੀ ਕੁੰਜ ਲਾਹੁੰਦੀ ਹੈ
ਤੇ ਮੇਰੇ ਗੀਤ ਲਈ
ਨਿੱਤ ਕੁੰਜ ਦਾ ਕਾਗ਼ਜ਼ ਬਣਾਂਦੀ ਹੈ

ਤੇ ਮੋਈਆਂ ਸੱਪਨੀਆਂ ਦੇ ਗੀਤ
ਸੱਪਾਂ ਨੂੰ ਸੁਣਾਂਦੀ ਹੈ ।

ਮੇਰੇ ਹਿੱਸੇ ਦੀ 'ਮੈਂ' ਜਿਹੜੀ
ਮੇਰੇ ਹੁਣ ਨਾਲ ਰਹਿੰਦੀ ਹੈ
ਪੜੋਵੀ, ਛਿੰਝ ਜਾਂ ਕਿਸੇ ਰਾਸ-ਮੇਲੇ
ਰੋਜ਼ ਜਾਂਦੀ ਹੈ
ਤੇ ਨਾਰੋਵਾਲ ਦੀ ਕੰਜਰੀ
ਕਾਮੀ ਪਾਨ ਖਾਂਦੀ ਹੈ
ਰਲੀ ਹੋਈ ਜੁੰਡਲੀ ਮੇਰੇ ਨਾਂ ਦੀਆਂ
ਵੇਲਾਂ ਕਰਾਉਂਦੀ ਹੈ
ਮੇਰੇ ਹਿੱਸੇ ਦੀ 'ਮੈਂ'
ਹੁਣ ਨਿੱਤ ਸ਼ਰਾਬੀ ਹੋ ਕੇ ਆਉਂਦੀ ਹੈ ।

ਮੇਰੇ ਹਿੱਸੇ ਦੀ 'ਮੈਂ'
ਹੁਣ ਪਿੰਡ ਵਿਚ ਬਦਨਾਮ ਹੁੰਦੀ ਹੈ
ਤੇ ਮੇਰੀ ਸੱਪਨੀਆਂ ਦੇ ਘਰ
ਸਵੇਰੋਂ ਸ਼ਾਮ ਹੁੰਦੀ ਹੈ ।

ਮੇਰੇ ਅੱਜ ਜ਼ਿਹਨ ਦੇ ਮੋੜਾਂ 'ਤੇ
ਦਿਨ ਭਰ ਖ਼ਾਕ ਉੱਡੀ ਹੈ
ਮੈਂ ਸੁਣਿਆ ਹੈ ਕਿਸੇ ਜੰਗਲ 'ਚ
ਮੇਰੀ ਉਮਰ ਉੱਗੀ ਹੈ ।

ਹੁਣੇ ਪੌਣਾਂ ਦੇ ਹੱਥ
ਜੰਗਲ 'ਚੋਂ ਜਿਹੜੀ ਮਹਿਕ ਆਈ ਹੈ
ਉਹਨੇ ਇਕ ਡੱਬ-ਖੜੱਬੀ
ਧੁੱਪ-ਛਾਂ ਦੀ ਬਾਤ ਪਾਈ ਹੈ
ਕਿ ਜੰਗਲ ਵਿਚ ਉਮਰ ਉੱਗਣ ਦੀ
ਸਦੀਆਂ ਤੋਂ ਮਨਾਹੀ ਹੈ
ਜੋ ਜੰਗਲ ਵਿਚ ਉਮਰ ਉੱਗੇ

ਸੱਦ ਹੁੰਦੀ ਪਰਾਈ ਹੈ।

ਜੰਗਲ ਵਿਚ ਉਮਰ ਉੱਗਣ ਦਾ ਮਤਲਬ
ਉਮਰ ਨਹੀਂ ਹੁੰਦਾ
ਉਮਰ ਦਾ ਉੱਗਣਾ ਜੰਗਲ 'ਚ
ਇਕ ਅਪਰਾਧ ਹੁੰਦਾ ਹੈ
ਸ਼ਹਿਰ ਦੀ ਨਜ਼ਰ ਵਿਚ
ਜੰਗਲ 'ਚ ਉੱਗਣਾ ਪਾਪ ਹੁੰਦਾ ਹੈ।

ਐ ਮੇਰੀ ਪੀੜ ਦੀ
ਕਾਲੀ ਹਵਾ ਵਿਚ ਹੂੰਗਦੇ ਜੰਗਲ
ਮੈਂ ਜੰਗਲ ਦੀ ਉਮਰ
ਅੱਜ ਸ਼ਹਿਰ ਵਿਚ ਲੈ ਕੇ ਕਿਵੇਂ ਜਾਵਾਂ
ਮੈਂ ਆਪਣੀ ਉਮਰ ਉੱਗਣ ਦੀ
ਸ਼ਹਿਰ ਸੰਗ ਬਾਤ ਕਿੰਜ ਪਾਵਾਂ ?

ਮੈਂ ਜੰਗਲ ਦੀ ਉਮਰ ਲੈ ਕੇ
ਜਦੋਂ ਵੀ ਸ਼ਹਿਰ ਜਾਵਾਂਗਾ
ਕਤਲ ਹੋ ਕੇ ਹੀ ਆਵਾਂਗਾ
ਤੇ ਨਰਸਿੰਗ-ਘਰਾਂ ਦੀ ਰੂਈ 'ਚ
ਆਪਣਾ ਮੂੰਹ ਛੁਪਾਵਾਂਗਾ
ਮੈਂ ਮੁੜ ਕਿਸੇ ਸ਼ਹਿਰ ਵਿਚ ਜਾਣੋਂ
ਬੜਾ ਹੀ ਖ਼ੌਫ਼ ਖਾਵਾਂਗਾ।

ਸ਼ਹਿਰ ਜਾਣੋਂ ਤਾਂ ਚੰਗਾ ਹੈ
ਕਿ ਜੰਗਲ ਖ਼ੁਦਕੁਸ਼ੀ ਕਰ ਲਏ
ਜਾਂ ਮੇਰੀ ਉਮਰ ਨੂੰ ਜਣ ਕੇ
ਸ਼ਹਿਰ ਦੇ ਸ਼ੋਰ ਨੂੰ ਜਰ ਲਏ
ਤੇ ਹਰ ਇਕ ਰੁੱਖ ਜੰਗਲ ਦਾ
ਹਰੇ ਕੰਨਾਂ 'ਤੇ ਹੱਥ ਧਰ ਲਏ।

ਓ ਜੰਗਲ਼ ਦੇ ਪਿਤਾ-ਪੁਰਖੋ !
ਮੇਰਾ ਹੱਥੀਂ ਕਤਲ ਕਰ ਦਉ
ਤੇ ਸਾਵਾ ਖ਼ੂਨ ਇਕ ਰੁੱਖ ਦਾ
ਸ਼ਹਿਰ ਦੀ ਤਲੀ 'ਤੇ ਧਰ ਦਉ
ਸ਼ਹਿਰ ਦੇ ਸ਼ੋਰ ਦੀ ਥਾਂ
ਮੈਨੂੰ ਜੰਗਲ ਵਿਚ ਦਫ਼ਨ ਕਰ ਦਉ ।

ਮੈਂ ਜੰਗਲ ਵਾਲਿਓ !
ਜੰਗਲਾਂ ਦੀ ਛਾਂ ਵਿਚ ਗੁੰਮ ਜਾਵਾਂਗਾ
ਉਮਰ ਭਰ ਤਿੱਖੀਆਂ ਸੂਲਾਂ ਦੀ ਮੈਂ
ਸੇਜਾਂ ਹੰਢਾਵਾਂਗਾ
ਕਤਲ ਹੋਵਣ ਲਈ ਪਰ ਸ਼ਹਿਰ ਵਿਚ
ਹਰਗਿਜ਼ ਨਾ ਜਾਵਾਂਗਾ ।

ਮੇਰੇ ਪਿਤਰੋ, ਪਿਤਾ-ਪੁਰਖੋ
ਮੇਰੇ ਤਨ ਦੇ ਰਚਨਹਾਰੇ
ਮਿਹਰਬਾਨੋ, ਬਜ਼ੁਰਗੋ, ਸ਼ੁਕਰਵਾਨੋ
ਤੇ ਸਮਝਦਾਰੋ
ਤੁਹਾਡੀ ਆਉਣ ਵਾਲੀ ਵੰਸ਼ ਦਾ
ਕਾਤਲ ਮੈਂ ਹਾਜ਼ਿਰ ਹਾਂ
ਤੁਹਾਡੀ ਆਖ਼ਰੀ ਪੀੜ੍ਹੀ ਦਾ ਮੈਂ
ਨਿਰਵੰਸ਼ ਹਾਜ਼ਿਰ ਹਾਂ
ਤੁਸੀਂ ਜੋ ਵੀ ਸਜ਼ਾ ਦੇਵੋ
ਮੈਨੂੰ ਮਨਜ਼ੂਰ ਹੋਵੇਗੀ ।

ਪਿਤਾ-ਪੁਰਖੋ, ਮਹਾਂ-ਪੁਰਸ਼ੋ
ਓ ਚੁੱਪ ਦੇ ਮੌਸਮੋਂ
ਤੇ ਸਰਦ ਹੋਏ ਖ਼ੂਨ ਦੇ ਰੁੱਖੋ
ਉਹ ਮੈਂ ਹੀ ਹਾਂ ਕਿ ਜਿਸ ਨੇ
ਅੱਜ ਤੁਹਾਨੂੰ ਕਤਲ ਕੀਤਾ ਹੈ

ਉਹ ਮੈਂ ਹੀ ਹਾਂ ਕਿ ਜਿਸ ਨੇ
ਗਰਭ-ਜੂਨੀ ਜੂਨ ਮਾਰੀ ਹੈ
ਤੇ ਪੁਸ਼ਤੋ-ਪੁਸ਼ਤ ਗਿੜਦੇ ਲਹੂ ਦੀ
ਗਰਦਿਸ਼ ਖਲ੍ਹਾਰੀ ਹੈ ।

ਸੂਰਜ ਬੰਸੀਉ, ਪਤਵੰਤੀਉ
ਮੇਰੀ ਕੁਲ ਦੀਉ ਨਾਰੋ
ਕਲਾਵਤੀਉ, ਸੁਨੱਖੀਉ
ਚੁੱਪ ਪਰਸਤਾਰੋ, ਵਫ਼ਾਦਾਰੋ
ਮੈਂ ਅੱਜ ਇਕ ਪੁੰਨ ਕੀਤਾ ਹੈ
ਮੈਂ ਅੱਜ ਇਕ ਪਾਪ ਕੀਤਾ ਹੈ
ਮੈਂ ਇਕ ਸੁਪਨੇ ਨੂੰ ਨੰਗੀ ਜੂਨ ਜਿਉਣੋਂ
ਰੋਕ ਲੀਤਾ ਹੈ
ਪਰਾਏ ਜਿਸਮ ਦੇ ਜੰਗਲ਼ 'ਚ
ਆਪਣਾ ਖ਼ੂਨ ਕੀਤਾ ਹੈ
ਤੁਹਾਡੇ ਥਣਾਂ ਦਾ ਦੁੱਧ
ਹਰ ਸਦੀ ਲਈ ਹੋੜ ਲੀਤਾ ਹੈ ।

ਓ ਮੇਰੀ ਹੋਂਦ ਦੇ
ਸਾਦਾ ਤੇ ਸਿਰਜਣਹਾਰਿਓ ਲੋਕੋ
ਮੈਂ ਜਿਹੜੇ ਦੌਰ ਵਿਚ ਜਿਊਂਦਾਂ
ਮੈਂ ਜਿਹੜੇ ਦੌਰ ਵਿਚ ਰਹਿੰਦਾਂ
ਉਹਦੇ ਵਿਚ ਕਿਸੇ ਵੀ ਨਾਰੀ ਦੀ ਕੁੱਖ
ਹੁਣ ਬਾਲ ਨਹੀਂ ਜੰਮਦੀ
ਸਗੋਂ ਇਕ ਸਵਾਲ ਜੰਮਦੀ ਹੈ
ਤੇ ਜਨਮੇ ਸਵਾਲ ਦੀ ਨਿਰਵੰਸ਼ਤਾ ਤੋਂ
ਆਪ ਕੰਬਦੀ ਹੈ ।

ਓ ਮੇਰੇ ਸਿਰਜਕੋ
ਤਿੰਨ ਦੇ ਤਰਾਸ਼ਣਹਾਰ ਬੁੱਤਕਾਰੋ

ਤੁਹਾਡੀ ਵੰਸ਼ ਵਿਚ ਹੁਣ ਬਾਲ ਨਹੀਂ
ਇਕ ਸਵਾਲ ਜੰਮਣਾ ਸੀ
ਜਿਹਦਾ ਉੱਤਰ ਵੀ ਮੋੜਨ ਤੋਂ
ਤੁਸਾਂ ਸਭਨਾਂ ਨੇ ਸੰਗਣਾ ਸੀ
ਤੇ ਜਦ ਮੇਰੀ ਓਦਰੀ ਧੁੱਪ ਨੇ
ਮੇਰੇ ਜੰਗਲ 'ਚੋਂ ਲੰਘਣਾ ਸੀ
ਤਾਂ ਬੁੱਢੀ ਸੱਭਿਅਤਾ ਨੇ
ਸ਼ਹਿਰ ਦੇ ਮੋੜਾਂ 'ਤੇ ਖੰਘਣਾ ਸੀ ।

ਤੁਹਾਡੇ ਅਰਧ-ਜੂਨੇ ਸਵਾਲ ਦਾ
ਕਾਤਲ ਮੈਂ ਹਾਜ਼ਿਰ ਹਾਂ
ਤੁਹਾਡੀ ਆਖ਼ਰੀ ਪੀੜ੍ਹੀ ਦਾ ਮੈਂ
ਨਿਰਵੰਸ਼ ਹਾਜ਼ਿਰ ਹਾਂ
ਮੈਂ ਆਪਣੇ ਆਪ ਦਾ ਕਾਤਲ
ਮੈਂ ਆਪਣੇ ਪਾਸ ਹਾਜ਼ਿਰ ਹਾਂ
ਤੁਸੀਂ ਜੋ ਵੀ ਸਜ਼ਾ ਦੇਵੋ
ਮੈਨੂੰ ਮਨਜ਼ੂਰ ਹੋਵੇਗੀ ।

ਮੇਰਾ ਅੱਜ ਦਿਲ ਵੀ ਰੋਇਆ ਹੈ
ਤੇ ਨਾਲੇ ਅੱਖ ਰੋਈ ਹੈ
ਮੇਰੇ ਅੱਜ ਸ਼ਹਿਰ ਵਿਚ
ਇਕ ਅਰਧ-ਜੂਨੀ ਮੌਤ ਹੋਈ ਹੈ ।

ਤੁਸੀਂ ਉਤਸੁਕ ਹੋਵੋਗੇ
ਅਰਧ-ਜੂਨਾ ਕਿਸ ਤਰ੍ਹਾਂ ਮਰਿਐ ?
ਜੀ ਉਹ ਮਰਿਆ ਨਹੀਂ
ਚਿੱਟੇ ਦਿਹੁੰ ਸਗੋਂ ਕਤਲ ਹੋਇਆ ਹੈ
ਬੜਾ ਅਨਰਥ ਹੋਇਆ ਹੈ
ਹਮੇਸ਼ਾ ਵਾਸਤੇ ਇਕ ਕੁਲ ਦੇ ਥਣ ਦਾ
ਦੁੱਧ ਮੋਇਆ ਹੈ ।

ਜੀ ਉਹਦਾ ਕਤਲ ਮੇਰੇ ਸ਼ਹਿਰ ਦੀ
ਸ਼ਹਿ 'ਤੇ ਹੀ ਹੋਇਆ ਹੈ
ਨਹੀਂ ਤਾਂ ਵੰਸ਼ ਦਾ ਕਾਤਲ
ਕਦੋਂ ਕੋਈ ਬਾਪ ਹੋਇਆ ਹੈ ?

ਜੀ ਹਾਂ, ਉਹਦੀ ਉਮਰ ਹਾਲੇ
ਮਸਾਂ ਬੱਸ ਦੋ ਮਹੀਨੇ ਸੀ
ਪਰ ਉਹਨੇ ਗਰਭ ਵਿਚ
ਮੇਰੀ ਉਮਰ ਦੇ ਸਾਲ ਜੀ ਲਏ ਸੀ ।

ਜੀ ਹਾਂ, ਉਹਦੇ ਜਨਾਜ਼ੇ ਨਾਲ
ਕੁੱਝ ਔਜ਼ਾਰ ਸ਼ਾਮਿਲ ਸਨ
ਜਾਂ ਦੋ ਬੀਮਾਰ ਸ਼ਾਮਿਲ ਸਨ
ਤੇ ਕੁਝ ਗੁੰਮਨਾਮ ਨਰਸਾਂ ਦੇ
ਜਾਂ ਗੋਰੇ ਹੱਥ ਸ਼ਾਮਿਲ ਸਨ ।

ਜੀ ਉਹਦੀ ਮੌਤ ਦਾ ਕਾਰਨ
ਇਹ ਮੇਰੇ ਸ਼ਹਿਰ ਵਾਲੇ ਹਨ
ਤੇ ਉਹਦੇ ਮਾਂ-ਪਿਉ
ਜੰਗਲ਼ ਦੇ ਕਹਿੰਦੇ, ਰਹਿਣ ਵਾਲੇ ਸਨ ।

ਜੀ ਹਾਂ, ਉਹਦੀ ਮੌਤ ਦਾ
ਮੈਂ ਉਮਰ ਭਰ ਮਾਤਮ ਮਨਾਵਾਂਗਾ
ਤੇ ਆਪਣੇ ਆਪ ਦਾ ਹੁਣ ਕਤਲ
ਲੋਕਾਂ ਤੋਂ ਛੁਪਾਵਾਂਗਾ
ਮੈਂ ਪੈਰੀਂ ਬੰਨ੍ਹ ਕੇ ਗਰਦਿਸ਼
ਥਲਾਂ ਨੂੰ ਨਿਕਲ ਜਾਵਾਂਗਾ ।

ਮੈਂ ਪੈਰੀਂ ਬੰਨ੍ਹ ਕੇ ਗਰਦਿਸ਼
ਥਲਾਂ ਨੂੰ ਨਿਕਲ ਤੁਰਿਆ ਹਾਂ ।

ਮੇਰੇ ਪੈਰਾਂ ਨੂੰ ਮੰਜ਼ਿਲ ਦਾ
ਕੋਈ ਵੀ ਰਾਹ ਨਹੀਂ ਆਉਂਦਾ
ਖ਼ਲਾਅ ਤੋਂ ਮੈਂ ਖ਼ਲਾਅ ਤੱਕ
ਦਰਦ ਦੀ ਬਸ ਰੇਤ ਹਾਂ ਚਾਹੁੰਦਾ
ਤੇ ਹੁਣ ਵੀ ਜ਼ਿਹਨ 'ਚੋਂ
ਜੰਗਲੀ ਉਮਰ ਦਾ ਖ਼ੌਫ਼ ਨਹੀਂ ਜਾਂਦਾ ।

ਇਹ ਜੰਗਲੀ ਉਮਰ
ਮੇਰੀ ਹਿੱਕ ਵਿਚ ਰਾਤਾਂ ਨੂੰ ਰੋਂਦੀ ਹੈ
ਮੇਰੀ ਨੀਂਦਰ 'ਚ ਮੇਰੇ ਨਾਲ਼
ਜੰਗਲੀ ਚੀਖ਼ ਸੌਂਦੀ ਹੈ
ਥਲਾਂ ਦੀ ਰੇਤ, ਮੇਰੇ ਨਾਲ
ਨੰਗੇ ਪੈਰ ਭੌਂਦੀ ਹੈ
ਮੇਰੇ ਪਿੰਡੇ 'ਤੇ ਇਕ ਕੰਬਣੀ ਦੀ ਝਾੜੀ
ਉੱਗ ਖਲੋਂਦੀ ਹੈ ।

ਮੈਂ ਇਸ ਝਾੜੀ ਦੀ ਛਾਵੇਂ
ਜਦ ਕਦੇ ਵੀ ਆ ਖਲੋਂਦਾ ਹਾਂ
ਮੈਂ ਅੱਜ ਦੀ ਥਣ-ਵਿਹੂਣੀ
ਨਾਰ ਦੀ ਪੀੜ੍ਹੀ 'ਤੇ ਰੋਂਦਾ ਹਾਂ
ਤੇ ਮੈਂ ਇਕ ਵੰਸ਼ ਦਾ
ਨਿਰਵੰਸ਼ ਹੋਇਆ ਗਰਭ ਛੋਂਹਦਾ ਹਾਂ ।

ਮੇਰੀ ਪਿੱਠ 'ਤੇ ਖੜੀ
ਇਕ ਪੈੜ 'ਤੇ ਇਹ ਕੌਣ ਹੱਸਦਾ ਹੈ ?
ਇਹ ਕਿਸ ਦਾ ਅਰਧ-ਜੂਨਾ ਬਾਲ
ਮੇਰੀ ਪੈੜ ਤੱਕਦਾ ਹੈ
ਤੇ ਸਾਰੇ ਸ਼ਹਿਰ ਦੇ ਸਾਹਵੇਂ
ਇਹ ਮੈਨੂੰ ਬਾਪ ਦੱਸਦਾ ਹੈ ।

ਮੇਰੇ ਥਲ ਦੀ ਖ਼ਮੋਸ਼ੀ ਵਿਚ ਵੀ

ਇਹ ਸ਼ੋਰ ਕੈਸਾ ਹੈ
ਸ਼ਹਿਰ ਤੋਂ ਦੂਰ ਆ ਕੇ ਵੀ
ਇਹ ਨੰਗਾ ਬੋਲ ਕੈਸਾ ਹੈ
ਤੇ ਥਲ ਦਾ ਸਫ਼ਰ ਵੀ ਮੇਰੇ ਲਈ
ਕਿਉਂ ਸ਼ਹਿਰ ਜੈਸਾ ਹੈ ?

ਇਕ ਦਿਨ ਰੇਤ ਨੂੰ
ਥਲ ਵਿਚ ਹਵਾ ਮਿਲਣ ਆਈ
ਤੇ ਮੇਰੇ ਵਾਸਤੇ ਉਹ ਸ਼ਹਿਰ ਤੋਂ
ਇਕ ਖ਼ਬਰ ਲੈ ਆਈ
ਕਿ ਜਿਸ ਬਦਬਖ਼ਤ ਜੰਗਲ ਵਿਚ
ਕਦੇ ਮੇਰੀ ਉਮਰ ਉੱਗੀ ਸੀ
ਤੇ ਜਿਸ ਗੁੰਮਨਾਮ ਜੰਗਲ ਵਿਚ
ਕਦੇ ਮੇਰਾ ਕਤਲ ਹੋਇਆ ਸੀ
ਉਹਦੀ ਕੱਲ੍ਹ ਭਰ-ਦੁਪਹਿਰੇ
ਸ਼ਹਿਰ ਦੇ ਵਿਚ ਮੌਤ ਹੋ ਗਈ ਹੈ ।

ਮੈਨੂੰ ਇਕ ਪਲ਼ ਲਈ
ਇਹ ਖ਼ਬਰ ਸੁਣ ਕੇ ਇਸ ਤਰ੍ਹਾਂ ਲੱਗਿਆ
ਮੈਂ ਜੀਕਣ ਥਲ 'ਚ ਉੱਡਦੀ ਰੇਤ ਥੱਲੇ
ਦੱਬ ਗਿਆ ਹੋਵਾਂ
ਤੇ ਪੂਰਾ ਕੱਜ ਗਿਆ ਹੋਵਾਂ
ਤੇ ਚੁੱਪ ਦੇ ਸਫ਼ਰ ਵਿਚ ਵੀ
ਸ਼ੋਰ ਦੇ ਗਲ ਲੱਗ ਗਿਆ ਹੋਵਾਂ ।

ਤੇ ਫਿਰ ਜੰਗਲ ਦੇ ਨੰਗੇ ਬਿਰਛ
ਅੱਖਾਂ ਸਾਹਮਣੇ ਆਏ
ਤੇ ਲੱਖਾਂ ਲਰਜ਼ ਗਏ ਸਾਏ
ਜ਼ਿਹਨ ਵਿਚ ਮੋਰ ਜਹੇ ਕੂਕੇ
ਤੇ ਦਿਲ ਵਿਚ ਸੱਪ ਲਹਿਰਾਏ
ਤੇ ਥਲ ਵਿਚ ਭਟਕਦੇ ਸਾਏ

ਮੈਨੂੰ ਹੀ ਖਾਣ ਨੂੰ ਆਏ ।

ਤੇ ਫਿਰ ਮੈਂ ਵੇਖਿਆ
ਜੰਗਲ ਦੀ ਹਰ ਇਕ ਟਾਹਣ ਸੁੱਜ ਰਹੀ ਹੈ
ਤੇ ਕਾਲੇ ਸ਼ਹਿਦ ਦੇ ਖੱਗੇ 'ਤੇ
ਮੇਰੀ ਉਮਰ ਉੱਗ ਰਹੀ ਹੈ ।

ਮੈਂ ਆਪਣੀ ਉਮਰ ਉੱਗਦੀ ਤੱਕ ਕੇ
ਨਿੰਦਰ 'ਚ ਬੁਰੜਾਇਆ
ਮੈਂ ਜੰਗਲ ਵਾਲਿਓ
ਜੰਗਲ਼ ਚ ਪੈਦਾ ਹੋਣ ਨਹੀਂ ਆਇਆ
ਮੈਂ ਮਾਸੂਮੀਅਤ ਕਾਰਨ ਹੀ ਸਾਂ
ਜੰਗਲ 'ਚ ਉੱਗ ਆਇਆ
ਪਰ ਮੂੰਹ ਵਿਚ ਰੇਤ ਸੀ
ਇਕ ਬੋਲ ਵੀ ਮੇਰਾ ਬਾਹਰ ਨਾ ਆਇਆ ।

ਮੈਂ ਫਿਰ ਤੱਕਿਆ ਕਿ ਮੇਰੇ ਸ਼ਹਿਰ ਦੇ
ਕੁੱਝ ਤੰਗ ਦਿਲੇ ਲੋਕੀਂ
ਕੁੱਝ ਨੰਗੇ, ਅਲਫ਼ ਨੰਗੇ ਪੋਸਟਰ
ਕੰਧਾਂ 'ਤੇ ਲਾ ਰਹੇ ਨੇ
ਪੋਸ਼ੀਦਾ ਅੰਗ ਵਾਹ ਰਹੇ ਨੇ
ਤੇ ਮੇਰੇ ਕਤਲ ਦਾ ਉਹ ਜੁਰਮ
ਮੇਰੇ 'ਤੇ ਹੀ ਪਾ ਰਹੇ ਨੇ ।

ਤੇ ਫਿਰ ਇਕ ਸ਼ੋਰ ਚੁੱਪ ਨੂੰ ਚੀਰਦਾ
ਕੰਨਾਂ 'ਚ ਆ ਵੜਿਆ
ਕਿ ਜੰਗਲ ਦੀ ਚਿਖ਼ਾ ਦੇ ਨਾਲ
ਕਿਉਂ ਥਲ ਵੀ ਨਹੀਂ ਸੜਦਾ
ਜੋ ਜੰਗਲ ਦਾ ਸੀ ਅਪਰਾਧੀ
ਕਿਉਂ ਉਹਦੇ ਨਾਲ ਨਹੀਂ ਮਰਿਆ ?

ਤੇ ਫਿਰ ਥਲ ਵਿਚ ਮੇਰੇ ਸਾਹਵੇਂ
ਮੇਰਾ ਇਕ ਹੰਝੂ ਉੱਗ ਆਇਆ
ਤੇ ਮੇਰੀ ਚੁੱਪ ਨੇ ਮੁੜ ਸ਼ਹਿਰ ਦੇ
ਘਰ ਪੈਰ ਨਾ ਪਾਇਆ
ਹਮੇਸ਼ਾ ਥਲ 'ਚ ਹੀ ਵੱਸਿਆ
ਕਦੇ ਮੁੜ ਸ਼ਹਿਰ ਨਾ ਆਇਆ।

ਫਿਰ ਮੇਰੇ ਗੁੰਮਨਾਮ ਦਿਨ ਆਏ
ਬਹੁਤ ਹੀ ਬਦਨਾਮ ਦਿਨ ਆਏ
ਸਾਥ ਦੇਣਾ ਸੀ ਕੀ ਭਲਾ ਲੋਕਾਂ
ਕੰਡ ਆਪਣੇ ਹੀ
ਦੇ ਗਏ ਸਾਏ।

ਹਾਂ, ਮੇਰਾ ਹੁਣ ਖ਼ੂਨ ਤਕ ਉਦਾਸਾ ਸੀ
ਹਾਂ, ਮੇਰਾ ਹੁਣ ਮਾਸ ਤਕ ਉਦਾਸਾ ਸੀ
ਚੁਤਰਫ਼ੀਂ ਸੋਗਵਾਰ ਸੋਚਾਂ ਸਨ
ਜਾਂ ਯਾਰਾਂ ਦਾ ਜ਼ਲੀਲ ਹਾਸਾ ਸੀ।

ਸਫ਼ਰ ਸੀ, ਰੇਤ ਸੀ, ਖ਼ਾਮੋਸ਼ੀ ਸੀ
ਜ਼ਲਾਲਤ, ਸਹਿਮ ਸੀ, ਨਮੋਸ਼ੀ ਸੀ
ਖ਼ਲਾਅ ਸੀ, ਉਫ਼ਕ ਸੀ ਤੇ ਸੂਰਜ ਸੀ
ਜਾਂ ਆਪਣੀ ਪੈੜ ਦੀ
ਜ਼ੰਜ਼ੀਰ ਦੇ ਬਿਨ ਕੁਝ ਵੀ ਨਾ ਸੀ
ਕਿ ਜਿਸ ਨੂੰ ਵੇਖਿਆਂ
ਮੱਥੇ 'ਚ ਪਾਲਾ ਉੱਗਦਾ ਸੀ।

ਜ਼ਿੰਦਗੀ ਸੀ
ਕਿ ਗ਼ਮ ਦਾ ਬੋਝ ਲਈ
ਤਪੇ ਹੋਏ ਉਮਰ ਦੇ
ਮਾਰੂਥਲਾਂ 'ਚੋਂ ਲੰਘਾਦੀ ਸੀ
ਤੇ ਮੈਥੋਂ ਘੁੱਟ ਛਾਂ ਦਾ ਮੰਗਦੀ ਸੀ

ਪਰ ਮੇਰੀ ਨਜ਼ਰ ਵਿਚ
ਇਕ ਬੋਲਦਾ ਵੀ ਬਿਰਛ ਨਾ ਸੀ ।

ਮੈਂ ਆਪਣੇ ਕਤਲ 'ਤੇ
ਹੁਣ ਬਹੁਤ ਰੋਂਦਾ ਸਾਂ
ਸਰਾਪੀ ਚੁੱਪ ਦੇ
ਹੁਣ ਨਾਲ ਭੌਂਦਾ ਸਾਂ
ਤੇ ਮੂੰਹ 'ਤੇ ਢੱਕ ਕੇ
ਗ਼ਮਗ਼ੀਨ ਚਾਨਣੀਆਂ
ਵਿਛਾ ਕੇ ਰੇਤ ਖ਼ਿਆਲਾਂ 'ਚ
ਘੂਕ ਸੌਂਦਾ ਸਾਂ ।

ਮੈਂ ਚੁੱਪ ਦੇ ਸਫ਼ਰ ਵਿਚ ਇਹ ਵੇਖਿਆ
ਕਿ ਚੁੱਪ ਗਾਉਂਦੀ ਹੈ
ਚੁੱਪ ਰੋਂਦੀ ਹੈ, ਮੁਸਕਰਾਉਂਦੀ ਹੈ
ਤੇ ਚੁੱਪ ਨੂੰ ਬਹੁਤ ਸੋਹਣੀ
ਜ਼ਬਾਨ ਆਉਂਦੀ ਹੈ ।

ਮੈਂ ਥਲ ਦੀ ਰੇਤ ਤੋਂ
ਚੁੱਪ ਦੀ ਸਾਂ ਹੁਣ ਜ਼ਬਾਂ ਸਿੱਖਦਾ
ਗਵਾਚੀ ਚਾਨਣੀ ਨੂੰ
ਰੇਤ ਦੇ ਮੈਂ ਖ਼ਤ ਲਿਖਦਾ ।

ਮੈਂ ਚੁੱਪ ਦੀ ਮੌਨ ਬੋਲੀ
ਸਿੱਖ ਰਿਹਾ ਹਾਂ
ਮੈਂ ਚੁੱਪ ਦਾ ਗੀਤ
ਹਰ ਸੱਪਣੀ ਦੀ ਅੱਖ ਵਿਚ ਲਿਖ ਰਿਹਾ ਹਾਂ ।

ਮੇਰੀ ਛਾਤੀ ਦੇ ਵਿਚ ਹਰ ਰੋਜ਼
ਖੰਡਰ ਉੱਗ ਰਿਹਾ ਹੈ
ਤੇ ਮੇਰੇ ਸੀਸ ਵਿਚ

ਮੱਕੜੀ ਦਾ ਜਾਲਾ ਉੱਡ ਰਿਹਾ ਹੈ
ਮੈਂ ਚੁੱਪ ਦੀ ਮੌਨ ਬੋਲੀ
ਸਿੱਖ ਰਿਹਾ ਹਾਂ ।

ਨੀਲੇ ਗਗਨ 'ਤੇ ਖੰਭਾਂ ਦੇ ਹਰਫ਼
ਛਪਦੇ ਨੇ
ਗਗਨ ਤੋਂ ਧਰਤ 'ਤੇ
ਪਾਣੀ ਦੇ ਹਰਫ਼ ਵੱਸਦੇ ਨੇ
ਮੈਂ ਚੁੱਪ ਦੀ ਮੌਨ ਬੋਲੀ
ਸਿੱਖ ਰਿਹਾ ਹਾਂ ।

ਥੇਹ ਦੀ ਠੀਕਰੀ
ਪਹੇ 'ਤੇ ਗੀਤ ਗਾਉਂਦੀ ਹੈ
ਉਦਾਸੀ ਥੋਹਰ
ਇਕ ਤਕੀਏ ਦੇ ਕੋਲ ਰਹਿੰਦੀ ਹੈ
ਮੈਂ ਚੁੱਪ ਦੀ ਮੌਨ ਬੋਲੀ
ਸਿੱਖ ਰਿਹਾ ਹਾਂ ।

ਕਬਰਿਸਤਾਨ ਵਿਚ
ਤਿੱਖੀ ਦੁਪਹਿਰ ਆਉਂਦੀ ਹੈ
ਕਰੀਰਾਂ ਹੇਠ ਕੁੱਝ ਪਲ ਬੈਠ
ਪਰਤ ਜਾਂਦੀ ਹੈ
ਮੈਂ ਚੁੱਪ ਦੀ ਮੌਨ ਬੋਲੀ
ਸਿੱਖ ਰਿਹਾ ਹਾਂ ।

ਇਹ ਚੁੱਪ ਦੀ ਮੌਨ ਬੋਲੀ
ਸੱਪਨੀਆਂ ਦੀ ਬੋਲੀ ਹੈ
ਮੈਂ ਪਹਿਲੀ ਵਾਰ ਜਿਹੜੀ
ਇਸ ਜਹਾਂ 'ਚ ਬੋਲੀ ਹੈ ।

ਚੁੱਪ ਦੀ 'ਵਾਜ ਸੁਣੋ !

ਚੁੱਪ ਦੀ 'ਵਾਜ, ਸਿਰਫ਼ ਆਸ਼ਿਕ ਦੀ
ਰੱਤ ਸੁਣਦੀ ਹੈ
ਜਾਂ ਖੰਡਰਾਂ ਦੀ ਛੱਤ ਸੁਣਦੀ ਹੈ
ਜਾਂ ਸੱਪਣੀ ਦੀ ਅੱਖ ਸੁਣਦੀ ਹੈ
ਚੁੱਪ ਦੀ 'ਵਾਜ ਸੁਣੋ ।

ਹੁਣੇ ਜੋ ਸਾਵੇ ਰੁੱਖਾਂ ਦੇ ਵਿਚ
'ਵਾ ਬੋਲੀ ਹੈ
ਹੁਣੇ ਜੋ ਪੰਛੀ ਨੇ ਅੰਬਰਾਂ ਤੋਂ
ਛਾਂ ਡੋਲ੍ਹੀ ਹੈ
ਇਹ ਮੇਰੀ ਚੁੱਪ ਹੀ ਬੋਲੀ ਹੈ
ਚੁੱਪ ਦੀ 'ਵਾਜ ਸੁਣੋ ।

ਚੁੱਪ ਨੂੰ ਸੱਪਣੀ ਦੀ ਅੱਖ ਵਾਕਣ
ਪਿਆਰ ਕਰੋ
ਚੁੱਪ ਨੂੰ ਖੰਡਰਾਂ ਵਾਕਣ
ਰਲ ਕੇ ਯਾਦ ਕਰੋ
ਚੁੱਪ ਦਾ ਕਬਰਾਂ ਵਾਕਣ ਹੀ
ਸਤਿਕਾਰ ਕਰੋ ।

ਥਲ ਵਿਚ ਆਪਣੀ ਛਾਂ ਸੰਗ
ਰਲ ਕੇ ਸਫ਼ਰ ਕਰੋ
ਅੰਨ੍ਹੇ ਖੂਹ 'ਚੋਂ
ਅੱਧੀ ਰਾਤੀਂ ਡੋਲ ਭਰੋ
ਵਗਦੀ 'ਵਾ ਵਿਚ
ਬੁੱਢੇ ਬੋੜ੍ਹਾਂ ਹੇਠ ਬਹੋ
ਪਰਬਤ ਉੱਪਰ ਉੱਗੇ
ਸਾਵੇ ਹਰਫ਼ ਪੜ੍ਹੋ ।

ਮੇਰੀ ਚੁੱਪ ਸੰਗ
ਸੌ ਜਨਮਾਂ ਤੋਂ ਯਾਰੀ ਹੈ

ਮੈਂ ਸੱਪਣੀ ਦੀ ਅੱਖ ਵਿਚ
ਉਮਰ ਗੁਜ਼ਾਰੀ ਹੈ
ਚੁੱਪ ਦੀ 'ਵਾਜ ਜਿਸਮ ਭੋਗਣ ਤੋਂ
ਪਿਆਰੀ ਹੈ ।

ਚੁੱਪ ਦੀ 'ਵਾਜ ਸੁਣੋ !
ਚੁੱਪ ਦੀ 'ਵਾਜ ਸੁਣੋ !!
ਚੁੱਪ ਦੀ 'ਵਾਜ ਸੁਣੋ !!!

ਮੈਂ ਬੋਲੀ ਸੱਪਨੀਆਂ ਦੀ
ਬੋਲ ਰਿਹਾਂ
ਮੈਂ ਨੰਗਾ ਚਿਹਰਿਆਂ 'ਚ
ਦੌੜ ਰਿਹਾਂ ।

ਕਿਸੇ ਵੀ ਚਿਹਰੇ 'ਚ
ਸ਼ਬਦ ਨਹੀਂ ਬਾਕੀ
ਕਿਸੇ ਵੀ ਚਿਹਰੇ 'ਚ
ਗੀਤ ਨਹੀਂ ਬਾਕੀ
ਸਿਰਫ਼ ਜਿਸਮਾਂ 'ਚ
ਅੰਗ ਬਾਕੀ ਨੇ
ਸਿਰਫ਼ ਅੰਗਾਂ 'ਚ
ਅੱਗ ਬਲਦੀ ਹੈ
ਅਸ਼ਬਦਾ ਮਾਸ
ਬੱਸ ਸੁਲਗਦਾ ਹੈ
ਜੋ ਪਲ ਭਰ ਸੁਲਗ ਕੇ
ਤੇ ਬੁਝਦਾ ਹੈ ।

ਮੈਂ ਨੰਗਾ ਚਿਹਰਿਆਂ 'ਚ
ਦੌੜ ਰਿਹਾਂ
ਮੈਂ ਬੋਲੀ ਸੱਪਣੀ ਦੀ
ਬੋਲ ਰਿਹਾਂ

ਇਹ ਬੋਲੀ ਸ਼ਬਦ ਦੀ
ਸਰਾਪੀ ਹੈ
ਇਹ ਮੇਰੀ ਚੁੱਪ ਦੀ ਹੀ
ਬਾਕੀ ਹੈ ।

ਕਿਸੇ ਔਰਤ ਦੇ ਚਿਹਰੇ 'ਚੋਂ
ਮੈਨੂੰ ਹੁਣ ਗੀਤ ਨਹੀਂ ਲੱਭਦਾ
ਕਿਸੇ ਔਰਤ ਦਾ ਚਿਹਰਾ ਵੀ
ਮੈਨੂੰ ਹੁਣ ਮੀਤ ਨਹੀਂ ਲਗਦਾ ।

ਮੈਨੂੰ ਹੁਣ ਤਕ ਸਿਰਫ਼
ਔਰਤ ਦੇ ਕੁਝ ਕੁ ਅੰਗ ਲੱਭੇ ਨੇ
ਕਦੇ ਔਰਤ ਨਹੀਂ ਲੱਭੀ
ਮੈਂ ਬੱਸ ਕੁੱਝ ਸੁਲਗਦੇ ਅੰਗਾਂ 'ਚ
ਆਪਣੀ ਭਟਕਣਾ ਦੱਬੀ
ਜਾਂ ਰਾਤੀਂ ਓਢ ਕੇ ਮੂੰਹ 'ਤੇ
ਜਿਸਮ ਦੀ ਅੱਗ ਹੈ ਕੱਜੀ
ਮੈਨੂੰ ਕੁੱਝ ਅੰਗ ਤਾਂ ਲੱਭੇ ਨੇ
ਪਰ ਔਰਤ ਨਹੀ ਲੱਭੀ ।

ਮੈਨੂੰ ਔਰਤ ਨੇ ਹਰ ਮੌਸਮ 'ਚ
ਜੰਗਲ ਵਿਚ ਕਤਲ ਕੀਤਾ
ਸਰਾਪਿਆ ਦੁੱਧ ਮੈਂ ਪੀਤਾ
ਤੇ ਮੂੰਹ 'ਤੇ ਪੋਤੜਾ ਲੀਤਾ
ਮੈਂ ਔਰਤ ਕਦੇ ਨਹੀਂ ਮਾਣੀ
ਮੈਂ ਵਰਜਿਤ ਭੋਗ ਹੈ ਕੀਤਾ ।

ਜਦੋਂ ਵੀ ਮੈਂ ਕਦੇ
ਔਰਤ 'ਚ ਆਪਣਾ ਗੀਤ ਲੱਭਿਆ ਹੈ
ਮੈਨੂੰ ਔਰਤ ਨੇ ਇਕ ਬਾਫ਼ਰ ਜਿਹੇ
ਅੰਗ ਹੇਠ ਦੱਬਿਆ ਹੈ

ਜਿਸਮ ਦਾ ਸਫ਼ਰ ਮੁੱਕਦੇ ਹੀ
ਮੇਰਾ ਉਸ ਸਾਥ ਛੱਡਿਆ ਹੈ
ਮੈਨੂੰ ਔਰਤ ਨਹੀਂ
ਔਰਤ ਦਾ ਬਾਫ਼ਰ ਮਾਸ ਲੱਭਿਆ ਹੈ ।

ਮੈਂ ਹੁਣ ਔਰਤ ਦੇ ਚਿਹਰੇ 'ਚੋਂ
ਕਦੇ ਕੋਈ ਗੀਤ ਨਹੀਂ ਲੱਭਦਾ
ਮੈਂ ਦੁਨੀਆਂ ਵਿਚ ਕਿਸੇ ਔਰਤ ਨੂੰ
ਹੁਣ ਔਰਤ ਨਹੀਂ ਸੱਦਦਾ ।

ਮੈਂ ਹੁਣ ਥਲਾਂ ਵਿਚ ਭਟਕਦਾਂ
ਆਪਣੀ ਹੀ ਛਾਂ ਨੂੰ ਤਰਸਦਾਂ
ਆਪਣੇ ਖ਼ਲਾਅ ਵਿਚ ਲਟਕਦਾਂ ।

ਮੱਥੇ 'ਚ ਬਸ ਹੁਣ ਰੇਤ ਹੈ
ਨਾ ਰੇਤ 'ਤੇ ਕੋਈ ਪੈੜ ਹੈ
ਨਾ ਪੈੜ ਜੋਗਾ ਸਫ਼ਰ ਹੈ ।

ਨਾ ਸਫ਼ਰ ਜੋਗਾ ਸਾਥ ਹੈ
ਨਾ ਸਾਥ ਜੋਗਾ ਹਰਫ਼ ਹੈ
ਨਾ ਹਰਫ਼ ਜੋਗਾ ਗੀਤ ਹੈ ।

ਨਾ ਗੀਤ ਜੋਗੀ ਧੁੱਪ ਹੈ
ਨਾ ਧੁੱਪ ਜੋਗਾ ਰੁੱਖ ਹੈ
ਨਾ ਰੁੱਖ ਜੋਗੀ ਛਾਉਂ ਹੈ ।

ਇਕ ਸੁੰਞ ਵਰਗਾ ਸ਼ੋਰ ਹੈ
ਜਾਂ ਸ਼ੋਰ ਵਰਗੀ ਚੁੱਪ ਹੈ
ਇਹ ਖ਼ੁਦਕੁਸ਼ੀ ਦੀ ਰੁੱਤ ਹੈ ।

ਹਰ ਰੁੱਤ ਖ਼ੁਦਕੁਸ਼ੀ ਦੀ
ਪੂਰੀ ਬਹਾਰ 'ਤੇ ਹੈ

ਹਰ ਹਾਦਸੇ ਦਾ ਫੁੱਲ ਹੀ
ਆਇਆ ਨਿਖਾਰ 'ਤੇ ਹੈ
ਇਕ ਚੁੱਪ ਚਹਿਚਹਾਉਂਦੀ
ਦਿਲ ਦੀ ਚਨਾਰ 'ਤੇ ਹੈ
ਹੁਣ ਦਰਦ ਅਜਨਬੀ ਬਣ
ਆਇਆ ਦੁਆਰ 'ਤੇ ਹੈ ।

ਅਜਨਬੀ ਇਕ ਦਰਦ ਦੇ
ਹੁਣ ਸਾਥ ਵਿਚ ਭੌਂਦਾ ਹਾਂ ਮੈਂ
ਨੰਗੀਆਂ ਰਾਤਾਂ ਨੂੰ ਮੂੰਹ 'ਤੇ
ਓਢ ਕੇ ਸੌਂਦਾ ਹਾਂ ਮੈਂ
ਤੇ ਆਪਣੇ ਗਲ ਲੱਗ ਕੇ
ਹੁਣ ਆਪ ਹੀ ਰੋਂਦਾ ਹਾਂ ਮੈਂ ।

ਹੁਣ ਕਿਸੇ ਚਿਹਰੇ 'ਚੋਂ ਮੈਨੂੰ
ਗੀਤ ਕੋਈ ਲੱਭਦਾ ਨਹੀਂ
ਵੀਰਾਨਿਆਂ, ਮੈਖ਼ਾਨਿਆਂ
ਦੋਹਾਂ 'ਚ ਜੀਅ ਲੱਗਦਾ ਨਹੀਂ
ਤੇ ਮੌਤ ਦਾ ਅਹਿਸਾਸ ਹੁਣ
ਦਿਲ ਨੂੰ ਕਦੇ ਛੱਡਦਾ ਨਹੀਂ ।

ਹੁਣ ਚੁੱਪ ਏਨੀ ਹੈ
ਕਿ ਚੁੱਪ ਦੀ 'ਵਾਜ ਸੁਣ ਸਕਦਾ ਹਾਂ ਮੈਂ
ਤੇ ਦਰਦ ਏਨਾ ਹੈ
ਕਿ ਖ਼ੁਦ ਤੋਂ ਆਪ ਹੀ ਡਰਦਾ ਹਾਂ ਮੈਂ
ਬਦਚਲਨ ਰਾਤਾਂ ਦਾ ਹੁਣ
ਸੜਕਾਂ 'ਤੇ ਭਾਅ ਕਰਦਾ ਹਾਂ ਮੈਂ ।

ਤੇ ਸਿਫ਼ਲਸੀ ਸ਼ਾਮਾਂ ਦੀ ਠੰਢੀ
ਅੱਗ ਵਿਚ ਬਲਦਾ ਹਾਂ ਮੈਂ
ਹੁਣ ਰੋਜ਼ ਹੀ ਜਿਊਂਦਾ ਹਾਂ ਮੈਂ

ਤੇ ਰੋਜ਼ ਹੀ ਮਰਦਾ ਹਾਂ ਮੈਂ
ਹੁਣ ਪਿੱਠ 'ਤੇ ਜੰਗਲ ਉਠਾ ਕੇ
ਸ਼ਹਿਰ ਵਿਚ ਚੱਲਦਾ ਹਾਂ ਮੈਂ
ਮੈਂ ਪਿੱਠ 'ਤੇ ਚੁੱਕ ਕੇ ਜੰਗਲ
ਸ਼ਹਿਰ ਵਿਚ ਚੱਲ ਰਿਹਾ ਹਾਂ ।

ਸ਼ਹਿਰ ਦੇ ਮੋੜ 'ਤੇ ਬਾਜ਼ਾਰ
ਮੈਨੂੰ ਵੇਖਦੇ ਨੇ
ਸਰਦ ਮੌਸਮ 'ਚ ਵੀ ਲੋਕੀਂ
ਪਏ ਛਾਵਾਂ ਵੇਚਦੇ ਨੇ
ਮੇਰੇ ਜੰਗਲ ਨੂੰ ਅੱਗ ਲਾ ਕੇ
ਤੇ ਹੱਥ ਪਏ ਸੇਕਦੇ ਨੇ ।

ਸ਼ਹਿਰ ਦਾ ਐਨਾਸੀਨੀ ਸ਼ੋਰ
ਜੰਗਲ਼ ਤੋਂ ਵੀ ਭੱਦਾ ਹੈ
ਇਹ ਔਰਤ ਦੇ ਥਣਾਂ ਵਿਚਕਾਰ
ਕੁੱਤਾ ਕਿਸਨੇ ਬੱਧਾ ਹੈ
ਅਤੇ ਇਸ ਸ਼ਹਿਰ ਦੇ ਵਿਚ ਵਸ ਰਿਹਾ
ਹਰ ਮਰਦ ਅੱਧਾ ਹੈ
ਸ਼ਹਿਰ ਵਿਚ ਉੱਗਿਆ ਜੰਗਲ
ਮੇਰੇ ਜੰਗਲ ਤੋਂ ਵੱਡਾ ਹੈ ।

ਵੱਜਦੀ ਸਾਰੰਗੀ ਨੂੰ ਦੋਸਤੋ !
ਸਿਫ਼ਲਸ ਕਿਵੇਂ ਹੋਇਐ ?
ਨਿਰੋਧੀ-ਭੋਗ ਪਿੱਛੋਂ ਵੀ
ਸ਼ਹਿਰ ਨੂੰ ਗਰਭ ਕਿੰਜ ਹੋਇਐ ?
ਮੇਰਾ ਜੰਗਲ ਸ਼ਹਿਰ ਵਿਚ ਉੱਗ ਰਹੇ
ਜੰਗਲ 'ਤੇ ਕਿਉਂ ਰੋਇਐ ?

ਪੋਸ਼ੀਦਾ ਮਰਜ਼ ਵਾਕਣ
ਸ਼ਹਿਰ ਚਿਹਰੇ ਕਿਉਂ ਛੁਪਾਂਦਾ ਹੈ

ਇਹ ਆਪਣੇ ਜੰਗਲੀ ਚਿਹਰੇ
ਘਰੀਂ ਕਿਉਂ ਟੰਗ ਆਉਂਦਾ ਹੈ
ਏਥੇ ਹਰ ਘਰ ਹੀ
ਅਲਮਾਰੀ 'ਚ ਜੰਗਲ ਕਿਉਂ ਉੱਗਾਂਦਾ ਹੈ
ਇਹ ਖ਼ੁਦ ਨੂੰ ਸ਼ਹਿਰ ਤੇ ਮੈਨੂੰ ਭਲਾ
ਜੰਗਲ ਕਿਉਂ ਕਹਿੰਦਾ ਹੈ ?

ਮੈਂ ਪਿੱਠ 'ਤੇ ਚੁੱਕ ਕੇ ਜੰਗਲ
ਸ਼ਹਿਰ ਵਿਚ ਠਰ ਰਿਹਾ ਹਾਂ
ਮੈਂ ਅੱਧਾ ਥਣ 'ਚ ਮਰਿਆ ਸਾਂ
ਤੇ ਅੱਧਾ ਮਰ ਰਿਹਾ ਹਾਂ ।

ਮੈਂ ਅੱਧਾ ਥਣ 'ਚ ਜਦ ਮਰਿਆ ਸਾਂ
ਤਾਂ ਮੇਰੀ ਮਾਂ ਵਿਯੋਗਣ ਸੀ
ਮੈਂ ਅੱਧਾ ਸ਼ਹਿਰ ਵਿਚ ਜਦ ਮਰ ਰਿਹਾਂ
ਜੰਗਲ ਵਿਯੋਗੀ ਹੈ
ਮੈਂ ਧੁੱਪ ਵਿਚ ਵਰ੍ਹ ਰਹੀ
ਬਦਲੀ ਦੇ ਵਾਕਣ ਉਮਰ ਭੋਗੀ ਹੈ
ਤੇ ਕੁੱਖ ਤੋਂ ਕਬਰ ਤੱਕ
ਮੇਰੇ ਸਫ਼ਰ ਦੀ ਹਰ ਪੈੜ ਸੋਗੀ ਹੈ ।

ਮੈਂ ਥਣ ਦੇ ਚੁੱਪ ਖੰਡਰਾਤਾਂ 'ਚ
ਜਿਸ ਦਿਨ ਜਨਮ ਲੀਤਾ ਸੀ
ਤੇ ਕਾਲਾ ਦੁੱਧ ਪੀਤਾ ਸੀ
ਮੈਂ ਉਸ ਦਿਨ ਸਮਝ ਲੀਤਾ ਸੀ
ਮੇਰੇ ਵਰਗੇ ਮਸੀਹੇ ਵਾਸਤੇ
ਕਿੱਲ ਬਹੁਤ ਸਸਤੇ ਨੇ
ਸਲੀਬਾਂ ਤੋਂ ਬਿਨਾ ਵੀ ਮਰਨ ਦੇ
ਕਈ ਹੋਰ ਰਸਤੇ ਨੇ ।

ਸਰਾਪੇ ਦੁੱਧ ਨੂੰ ਜਦ ਵੀ

ਕਿਸੇ ਨੇ ਜਨਮ ਦਿੱਤਾ ਹੈ
ਉਹਨੂੰ ਉਸ ਮਾਰ ਦਿੱਤਾ ਹੈ
ਨਮੋਸ਼ੀ ਚੁੱਪ ਦੀ ਸੂਲੀ 'ਤੇ
ਉਹਨੂੰ ਚਾੜ੍ਹ ਦਿੱਤਾ ਹੈ
ਤੇ ਉਹਦੀ 'ਮੈਂ' ਨੂੰ
ਦੋ ਹਿੱਸਿਆਂ ਵਿਚ ਪਾੜ ਦਿੱਤਾ ਹੈ ।

ਸਰਾਪੇ ਦੁੱਧ ਵਾਲੇ ਸਭ ਮਸੀਹੇ
ਥਣ 'ਚ ਮਰਦੇ ਨੇ
ਤੇ ਕੁੱਖ ਤੋਂ ਕਬਰ ਤੱਕ ਦਾ ਸਫ਼ਰ
ਮੇਰੇ ਵਾਂਗ ਕਰਦੇ ਨੇ ।

ਮੈਂ ਮਰ ਚੁੱਕਿਆਂ
ਮੈਂ ਠਰ ਚੁੱਕਿਆਂ
ਮੈਂ ਆਪਣੇ ਦਰਦ ਦੀ ਸੂਲੀ 'ਤੇ
ਚਿਰ ਹੋਇਆ ਕਿ ਚੜ੍ਹ ਚੁੱਕਿਆਂ
ਮੈਂ ਆਪਣੇ ਸਾਥ ਸੰਗ ਆਪੇ
ਬਥੇਰਾ ਸਾਥ ਕਰ ਚੁੱਕਿਆਂ
ਮੈਂ ਆਪਣੇ ਆਪ ਤੋਂ ਆਪੇ
ਅਨੇਕ ਵਾਰ ਡਰ ਚੁੱਕਿਆਂ
ਮੈਂ ਆਪਣੇ ਆਪ ਨੂੰ ਆਪਣੇ
ਨਮੋਸ਼ੇ ਮੂੰਹ ਵਿਖਾ ਚੁੱਕਿਆਂ
ਮੈਂ ਆਪਣੇ ਆਪ ਤੋਂ ਆਪਣੇ
ਕਲੰਕਿਤ ਮੂੰਹ ਛੁਪਾ ਚੁੱਕਿਆਂ
ਮੈਂ ਇਕਲਾਪਾ, ਜ਼ਲਾਲਤ ਚੁੱਪ
ਹਿੱਸੇ ਦੀ ਹੰਢਾ ਚੁੱਕਿਆਂ
ਮੈਂ ਮਰ ਚੁੱਕਿਆਂ
ਮੈਂ ਜਾ ਚੁੱਕਿਆਂ ।

ਮੈਂ ਸੱਚ ਦੱਸਦਾਂ

ਮੈਂ ਸੱਚ ਕਹਿੰਦਾਂ
ਪਿਆ ਨਜ਼ਰੀਂ ਜੋ ਅੱਜ ਆਉਂਦਾ
ਇਹ ਮੈਂ ਨਹੀਂ ਹੋਰ ਹੈ ਕੋਈ
ਜੋ ਤੁਰਿਆ ਸਾਥ ਵਿਚ ਜਾਂਦਾ
ਇਹ ਮੇਰੀ ਬੀਤ ਚੁੱਕੀ ਕੱਲ੍ਹ ਦਾ
ਹੈ ਕਰੰਗ ਚੁੰਡਿਆਇਆ
ਮੈਂ ਇਸ ਤੋਂ ਬਹੁਤ ਡਰਦਾ ਹਾਂ
ਮੈਂ ਇਸ ਤੋਂ ਬਹੁਤ ਭੈਅ ਖਾਂਦਾ ।

ਮੇਰਾ ਸੰਕਟ ਸਦਾ ਇਹ ਸੀ
ਮੇਰਾ ਸੰਕਟ ਸਦਾ ਇਹ ਹੈ
ਉਮਰ ਜਦ ਹਾਣ ਸੀ ਮੇਰੇ
ਮੈਂ ਉਸ ਦੇ ਹਾਣ ਦਾ ਨਹੀਂ ਸਾਂ
ਮੈਂ ਉਸ ਦੇ ਹਾਣ ਦਾ ਜਦ ਹੋਇਆ
ਉਹ ਮੇਰੇ ਹਾਣ ਦੀ ਨਾ ਰਹੀ
ਸੋ ਮੈਨੂੰ ਕੱਲ੍ਹ ਦੀ ਉਮਰਾ
ਹਮੇਸ਼ਾ ਅੱਜ ਹੰਢਾਣੀ ਪਈ
ਤੇ ਮੇਰੀ ਅੱਜ ਦੀ ਉਮਰਾ
ਮੇਰੇ ਲਈ ਰੋਜ਼ ਵਿਰਥਾ ਗਈ
ਨਾ-ਜੀਂਦੀ ਜੂਨ ਮੈਂ ਭੋਗੀ
ਸਦਾ ਇਕ ਲਾਸ਼ ਜਿਊਂਦੀ ਲਈ
ਜੋ ਮੈਨੂੰ ਹੀ ਉਠਾਣੀ ਪਈ
ਜੋ ਮੈਨੂੰ ਹੀ ਜਲਾਣੀ ਪਈ ।

ਜੇ ਮੇਰੀ ਅੱਜ ਦੀ ਉਮਰਾ
ਜੇ ਕਿਧਰੇ ਅੱਜ ਮਿਲ ਵੀ ਪਈ
ਜੇ ਪਲ ਦੋ ਪਲ ਲਈ ਕਿਧਰੇ
ਉਹ ਮੇਰੇ ਕੋਲ਼ ਬਹਿ ਵੀ ਗਈ
ਨਾ ਉਹ ਪਹਿਚਾਣ ਵੀ ਸਕੀ
ਨਾ ਮੈਥੋਂ ਹੀ ਪਛਾਣੀ ਗਈ ।

ਸੀ ਏਨੇ ਗ਼ਮ ਹਯਾਤੀ ਦੇ
ਰੁਝੇਵੇਂ ਜ਼ਿੰਦਗਾਨੀ ਦੇ
ਸੀ ਵਿਰਸੇ ਵਿਚ ਮਿਲੀ ਭਟਕਣ
ਤੇ ਕਰਜ਼ੇ ਮਿਹਰਬਾਨੀ ਦੇ
ਸੀ ਏਨੇ ਬੋਝ ਰੂਹ ਆਪਣੀ 'ਤੇ
ਆਪਣੀ ਹੀ ਗ਼ੁਲਾਮੀ ਦੇ
ਕਿ ਏਨੀ ਵੇਲ੍ਹ ਨਾ ਲੱਭੀ
ਕਿ ਮੈਂ ਪਹਿਚਾਣ ਹੀ ਸਕਦਾ
ਕਿ ਮੈਂ ਉਹਨੂੰ ਮਾਣ ਹੀ ਸਕਦਾ
ਕਿ ਜੰਗਲ਼ ਤੋਂ ਉਚੇਰਾ
ਹੋਰ ਰਿਸ਼ਤਾ ਜਾਣ ਕੋਈ ਸਕਦਾ।

ਜਦੋਂ ਮੈਨੂੰ ਅੱਜ ਦੀ ਉਮਰਾ
ਜਦੋਂ ਮੈਨੂੰ ਅੱਜ ਮਿਲਦੀ ਹੈ
ਮੈਂ ਉਸ ਦਾ ਜਿਸਮ ਸੁੰਘ ਲੈਂਦਾ
ਮੈਂ ਉਸ ਦਾ ਮਾਸ ਖਾ ਲੈਂਦਾ
ਮੈਂ ਬੇਹੀ ਉਮਰ ਭੋਗਣ ਦਾ
ਵਸੀਲਾ ਖ਼ੁਦ ਬਣਾ ਲੈਂਦਾ
ਮੈਂ ਦੋ ਪਲ ਭੋਗ ਕੇ ਉਮਰਾ
ਕਿਸੇ ਸੇਜਾ 'ਤੇ ਮਰ ਜਾਂਦਾ
ਤੇ ਆਪਣਾ ਨਾਮ ਭੁੱਲ ਜਾਂਦਾ
ਤੇ ਉਸ ਦਾ ਨਾਮ ਭੁੱਲ ਜਾਂਦਾ
ਤੇ ਭੋਗੇ ਪਲਾਂ ਨੂੰ
ਮੈਂ ਸੱਪਣੀਆਂ ਦਾ ਗੀਤ ਕਹਿ ਲੈਂਦਾ।

ਕੀ ਮੇਰੀ ਲੋਥ 'ਚੋਂ
ਅੱਜ ਵੀ ਤੁਹਾਨੂੰ ਮਹਿਕ ਆਉਂਦੀ ਹੈ
ਕੀ ਮੇਰੀ ਲੋਥ 'ਚੋਂ
ਅੱਜ ਵੀ ਤੁਹਾਨੂੰ ਬੋਅ ਨਹੀਂ ਆਉਂਦੀ
ਕੋਈ ਐਸੀ ਬੋਅ ਕਿ ਜਿਹੜੀ

ਰਾਤ ਦੇ ਮੋੜਾਂ 'ਤੇ ਵਿਕਦੀ ਹੈ
ਨੰਗੇ ਬਾਜ਼ਾਰਾਂ 'ਚ ਬਹਿੰਦੀ ਹੈ
ਕੋਈ ਐਸੀ ਬੋਅ
ਜੋ ਮੋਈ ਚੁੱਪ ਨੂੰ ਸੱਪਣੀ ਨੂੰ ਡੰਗ ਆਉਂਦੀ ਹੈ
ਕੋਈ ਐਸੀ ਬੋਅ ਕਿ ਜਿਹੜੀ
ਇਕ ਸਰਾਪੇ ਥਣ 'ਚੋਂ ਆਉਂਦੀ ਹੈ
ਮੈਂ ਸਭ ਕੋਲੋਂ ਬੋਅ ਖ਼ਰੀਦੀ ਹੈ
ਤੇ ਸਭ ਨੂੰ ਮਹਿਕ ਦਿੱਤੀ ਹੈ
ਤੇ ਮੈਂ ਹੈਰਾਨ ਹਾਂ
ਮੇਰੀ ਉਮਰ ਜਿਊਂਦੀ ਕਿਸ ਨੇ ਭੋਗੀ ਹੈ ?
ਮੈਂ ਜਦ ਵੇਖੀ ਹੈ ਆਪਣੇ ਕੋਲ਼
ਆਪਣੀ ਲਾਸ਼ ਵੇਖੀ ਹੈ ।

ਮੈਂ ਬਸ ਕੁਝ ਔਰਤਾਂ ਦੀ
ਕੁੱਖ ਵਿਚ ਨਾਅਰੇ ਹੀ ਮਾਰੇ ਨੇ
ਤੇ ਕੁੱਝ ਅੰਗਾਂ ਨੂੰ ਭੋਗਣ ਵਾਸਤੇ
ਕੀਤੇ ਮੁਜ਼ਾਹਰੇ ਨੇ
ਸਰਾਪੇ ਥਣਾਂ ਨੇ
ਕੁਝ ਰੋਹ ਭਰੇ ਇਸ਼ਤਿਹਾਰ ਪਾੜੇ ਨੇ
ਮੈਂ ਜ਼ਿਹਨੀ ਜਲਾਵਤਨੀ ਦੇ
ਇਉਂ ਆਪਣੇ ਦਿਨ ਗੁਜ਼ਾਰੇ ਨੇ ।

ਮੈਂ ਜੋ ਬਚਿਆ ਹਾਂ , ਮੈਂ ਨਹੀਂ
ਮੇਰੀਆਂ ਹਾਰਾਂ ਦਾ ਪਿੰਜਰ ਹੈ
ਜਾਂ ਆਪਣੇ ਆਪ ਤੋਂ ਲਏ
ਬਦਲਿਆਂ ਦੀ ਰਾਖ ਦੀ ਚੁਟਕੀ
ਇਹ ਮੇਰੀ ਕੱਲ੍ਹ ਹੈ, ਇਹ ਅੱਜ ਨਹੀਂ
ਜੋ ਅੱਜ ਹੈ ਬਾਕੀ
ਜਾਂ ਆਤਮ-ਘਾਤ ਮੇਰੇ ਦੇ
ਵਿਲੰਬਤ ਗੀਤ ਦੀ ਬਾਕੀ ।

ਮੈਂ ਸੱਚ ਦੱਸਦਾਂ

ਮੈਂ ਸੱਚ ਕਹਿੰਦਾਂ

ਪਿਆ ਨਜ਼ਰੀਂ ਜੋ ਅੱਜ ਆਉਂਦਾਂ

ਜੋ ਤੁਰਿਆ ਸਾਥ ਵਿਚ ਜਾਂਦਾ

ਇਹ ਮੈਂ ਨਹੀਂ ਹੋਰ ਹੈ ਕੋਈ !

ਇਹ ਮੈਂ ਨਹੀਂ ਹੋਰ ਹੈ ਕੋਈ !!

ਇਹ ਮੈਂ ਨਹੀਂ ਹੋਰ ਹੈ ਕੋਈ !!!

**Peeran Da Paraga Shiv Kumar Batalvi**

**ਪੀੜਾਂ ਦਾ ਪਰਾਗਾ ਸ਼ਿਵ ਕੁਮਾਰ ਬਟਾਲਵੀ**

# ਮਿਰਚਾਂ ਦੇ ਪੱਤਰ

ਪੁੰਨਿਆਂ ਦੇ ਚੰਨ ਨੂੰ ਕੋਈ ਮੱਸਿਆ
ਕੀਕਣ ਅਰਘ ਚੜ੍ਹਾਏ ਵੇ
ਕਿਉਂ ਕੋਈ ਡਾਚੀ ਸਾਗਰ ਖ਼ਾਤਰ
ਮਾਰੂਥਲ ਛੱਡ ਜਾਏ ਵੇ ।

ਕਰਮਾਂ ਦੀ ਮਹਿੰਦੀ ਦਾ ਸੱਜਣਾ
ਰੰਗ ਕਿਵੇਂ ਦੱਸ ਚੜ੍ਹਦਾ ਵੇ
ਜੇ ਕਿਸਮਤ ਮਿਰਚਾਂ ਦੇ ਪੱਤਰ
ਪੀਠ ਤਲੀ 'ਤੇ ਲਾਏ ਵੇ ।

ਗ਼ਮ ਦਾ ਮੋਤੀਆ ਉਤਰ ਆਇਆ
ਸਿਦਕ ਮੇਰੇ ਦੇ ਨੈਣੀਂ ਵੇ
ਪ੍ਰੀਤ ਨਗਰ ਦਾ ਔਖਾ ਪੈਂਡਾ
ਜਿੰਦੜੀ ਕਿੰਜ ਮੁਕਾਏ ਵੇ ।

ਕਿੱਕਰਾਂ ਦੇ ਫੁੱਲਾਂ ਦੀ ਅੜਿਆ
ਕੌਣ ਕਰੇਂਦਾ ਰਾਖੀ ਵੇ
ਕਦ ਕੋਈ ਮਾਲੀ ਮਲ੍ਹਿਆਂ ਉੱਤੋਂ
ਹਰੀਅਲ ਆਣ ਉਡਾਏ ਵੇ ।

ਪੀੜਾਂ ਦੇ ਧਰਕੋਨੇ ਖਾ ਖਾ
ਹੋ ਗਏ ਗੀਤ ਕਸੈਲੇ ਵੇ
ਵਿਚ ਨੜੋਏ ਬੈਠੀ ਜਿੰਦੂ
ਕੀਕਣ ਸੋਹਲੇ ਗਾਏ ਵੇ ।

ਪ੍ਰੀਤਾਂ ਦੇ ਗਲ ਛੁਰੀ ਫਿਰੇਂਦੀ
ਵੇਖ ਕੇ ਕਿੰਜ ਕੁਰਲਾਵਾਂ ਵੇ
ਲੈ ਚਾਂਦੀ ਦੇ ਬਿੰਗ ਕਸਾਈਆਂ
ਮੇਰੇ ਗਲੇ ਫਸਾਏ ਵੇ ।

ਤੜਪ ਤੜਪ ਕੇ ਮਰ ਗਈ ਅੜਿਆ
ਮੇਲ ਤੇਰੇ ਦੀ ਹਸਰਤ ਵੇ
ਐਸੇ ਇਸ਼ਕ ਦੇ ਜ਼ੁਲਮੀ ਰਾਜੇ
ਬਿਰਹੋਂ ਬਾਣ ਚਲਾਏ ਵੇ ।

ਚੁਗ ਚੁਗ ਰੋੜ ਗਲੀ ਤੇਰੀ ਦੇ
ਘੁੰਗਣੀਆਂ ਵੱਤ ਚੱਬ ਲਏ ਵੇ
'ਕੱਠੇ ਕਰ ਕਰ ਕੇ ਮੈਂ ਤੀਲ੍ਹੇ
ਬੁੱਕਲ ਵਿਚ ਧੁਖਾਏ ਵੇ ।

ਇਕ ਚੂਲੀ ਵੀ ਪੀ ਨਾ ਸਕੀ
ਪਿਆਰ ਦੇ ਨਿੱਤਰੇ ਪਾਣੀ ਵੇ
ਵਿੰਹਦਿਆਂ ਸਾਰ ਪਏ ਵਿਚ ਪੂਰੇ
ਜਾਂ ਮੈਂ ਹੋਂਠ ਛੁਹਾਏ ਵੇ ।

# ਸ਼ਰੀਂਹ ਦੇ ਫੁੱਲ

ਦਿਲ ਦੇ ਝੱਲੇ ਮਿਰਗ ਨੂੰ ਲੱਗੀ ਹੈ ਤੇਹ ।
ਪਰ ਨੇ ਦਿਸਦੇ ਹਰ ਤਰਫ਼ ਵੀਰਾਨ ਥੇਹ ।

ਕੀ ਕਰਾਂ ? ਕਿਥੋਂ ਬੁਝਾਵਾਂ ਮੈਂ ਪਿਆਸ,
ਹੋ ਗਏ ਬੰਜਰ ਜਿਹੇ ਦੋ ਨੈਣ ਇਹ ।

ਥਲ ਹੋਏ ਦਿਲ 'ਚੋਂ ਗ਼ਮਾਂ ਦੇ ਕਾਫ਼ਲੇ,
ਰੋਜ਼ ਲੰਘਦੇ ਨੇ ਉਡਾ ਜਾਂਦੇ ਨੇ ਖੇਹ ।

ਦੁਆਰ ਦਿਲ ਦੇ ਖਾ ਗਈ ਹਠ ਦੀ ਸਿਉਂਕ,
ਖਾ ਗਈ ਚੰਦਨ ਦੀ ਦੇਹ ਬਿਰਹੋਂ ਦੀ ਲੇਹ ।

ਰਤਨ ਖ਼ੁਸ਼ੀਆਂ ਦੇ ਮਣਾਂ ਮੂੰਹ ਪੀਹ ਲਏ,
ਇਕ ਪਰਾਗਾ ਰੋੜ ਪਰ ਹੋਏ ਨਾ ਪੀਹ ।

ਮਨ ਮੋਏ ਦਾ ਗਾਹਕ ਨਾ ਮਿਲਿਆ ਕੋਈ,
ਤਨ ਦੀ ਡੋਲੀ ਦੇ ਮਿਲੇ ਪਰ ਰੋਜ਼ ਵੀਹ ।

ਚਿਰ ਹੋਇਆ ਮੇਰੇ ਮੁਹਾਣੇ ਡੁੱਬ ਗਏ,
ਹੁਣ ਸਹਾਰੇ ਖ਼ਿਜ਼ਰ ਦੇ ਦੀ ਲੋੜ ਕੀਹ ?

ਜਾਣਦੇ ਬੁਝਦੇ ਯਸੂ ਦੇ ਰਹਿਨੁਮਾ,
ਚਾੜ੍ਹ ਆਏ ਬੇ-ਗੁਨਾਹ ਸੂਲੀ ਮਸੀਹ ।

ਮੇਰਿਆਂ ਗੀਤਾਂ ਦੀ ਮੈਨਾਂ ਮਰ ਗਈ,
ਰਹਿ ਗਿਆ ਪਾਂਧੀ ਮੁਕਾ ਪਹਿਲਾ ਹੀ ਕੋਹ ।

ਆਖ਼ਰੀ ਫੁੱਲ ਵੀ ਸ਼ਰੀਂਹ ਦਾ ਡਿੱਗ ਪਿਆ,
ਖਾ ਗਿਆ ਸਰਸਬਜ਼ ਜੂਹਾਂ ਸਰਦ ਪੋਹ ।

ਚੰਨ ਦੀ ਰੋਟੀ ਪਕਾਈ ਤਾਰਿਆਂ,
ਬਦਲੀਆਂ ਮਰ ਜਾਣੀਆਂ ਗਈਆਂ ਲੈ ਖੋਹ ।

ਗੋਂਦਵੀਂ ਆਸਾਂ ਦੀ ਡੋਰੀ ਟੁੱਟ ਗਈ,
ਧਾਣ ਚਿੜੀਆਂ ਠੂੰਗ ਲਏ ਥੋਥੇ ਨੇ ਤੋਹ ।

ਪੈ ਗਈਆਂ ਫੁੱਲਾਂ ਦੇ ਮੂੰਹ 'ਤੇ ਝੁਰੜੀਆਂ,
ਤਿਤਲੀਆਂ ਦੀ ਹੋ ਗਈ ਧੁੰਦਲੀ ਨਿਗਾਹ ।

ਫੂਕ ਘੱਤੇ ਪਰ ਕਿਸੇ ਅੱਜ ਮੋਰ ਦੇ,
ਹਫ਼ ਗਏ ਕਿਸੇ ਭੌਰ ਦੇ ਉੱਡ-ਉੱਡ ਕੇ ਸਾਹ ।

ਵਗ ਰਹੀ ਹੈ ਓਪਰੀ ਜਿਹੀ ਅੱਜ ਹਵਾ,
ਲੌਂਗ ਊਸ਼ਾ ਦੇ, ਦੀ ਹੈ ਕੁਝ ਹੋਰ ਭਾਹ ।

ਫੂਕ ਲੈਣੇ ਨੇ ਮੈਂ ਢਾਰੇ ਆਪਣੇ,
ਭੁੱਲ ਜਾਣੇ ਨੇ ਮੈਂ ਆਪਣੇ ਆਪ ਰਾਹ ।

ਦੂਰ ਹੋ ਕੇ ਬਹਿ ਦਿਲ ਦੀਏ ਹਸਰਤੇ,
ਛੂਹ ਨਾ ਪੀੜਾਂ ਮਾਰੀਏ ਮੈਨੂੰ ਨਾ ਛੂਹ ।

ਖਾਣ ਦੇ ਜਿੰਦੂ ਨੂੰ ਕੱਲਰ ਸੋਗ ਦੇ,
ਮਹਿਕੀਆਂ ਰੋਹੀਆਂ ਦੇ ਵੱਲ ਇਹਨੂੰ ਨਾ ਧੂਹ ।

ਥੱਕ ਗਈ ਮੂੰਹ-ਜ਼ੋਰ ਜਿੰਦ ਲਾਹ ਲੈ ਲਗਾਮ,
ਨਰੜ ਕੇ ਬੰਨ੍ਹ ਲੈ ਮੇਰੀ ਬੇਚੈਨ ਰੂਹ ।

ਪੀਣ ਦੇ ਆਡਾਂ ਨੂੰ ਪਾਣੀ ਪੀਣ ਦੇ,
ਭਰ ਨਸਾਰਾਂ ਵਹਿਣ ਦੇ ਨੈਣਾਂ ਦੇ ਖੂਹ ।

# ਕੰਡਿਆਲੀ ਥੋਰ੍ਹ

ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ
ਉੱਗੀ ਵਿਚ ਉਜਾੜਾਂ ।
ਜਾਂ ਉਡਦੀ ਬਦਲੋਟੀ ਕੋਈ
ਵਰ੍ਹ ਗਈ ਵਿਚ ਪਹਾੜਾਂ ।

ਜਾਂ ਉਹ ਦੀਵਾ ਜਿਹੜਾ ਬਲਦਾ
ਪੀਰਾਂ ਦੀ ਦੇਹਰੀ 'ਤੇ,
ਜਾਂ ਕੋਈ ਕੋਇਲ ਕੰਠ ਜਿਦ੍ਹੇ ਦੀਆਂ
ਸੂਤੀਆਂ ਜਾਵਣ ਨਾੜਾਂ ।

ਜਾਂ ਚੰਬੇ ਦੀ ਡਾਲੀ ਕੋਈ

ਜੋ ਬਾਲਣ ਬਣ ਜਾਏ,
ਜਾਂ ਮਰੂਏ ਦਾ ਫੁੱਲ ਬਸੰਤੀ
ਜੋ ਠੁੰਗ ਜਾਣ ਗੁਟਾਰਾਂ ।

ਜਾਂ ਕੋਈ ਬੋਟ ਕਿ ਜਿਸ ਦੇ ਹਾਲੇ
ਨੈਣ ਨਹੀਂ ਸਨ ਖੁੱਲ੍ਹੇ,
ਮਾਰਿਆ ਮਾਲੀ ਕੱਸ ਗੁਲੇਲਾ
ਲੈ ਦਾਖਾਂ ਦੀਆਂ ਆੜਾਂ ।

ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ
ਉੱਗੀ ਕਿਤੇ ਕੁਰਾਹੇ,
ਨਾ ਕਿਸੇ ਮਾਲੀ ਸਿੰਜਿਆ ਮੈਨੂੰ
ਨਾ ਕੋਈ ਸਿੰਜਣਾ ਚਾਹੇ ।

ਯਾਦ ਤੇਰੀ ਦੇ ਉੱਚੇ ਮਹਿਲੀਂ
ਮੈਂ ਬੈਠੀ ਪਈ ਰੋਵਾਂ,
ਹਰ ਦਰਵਾਜ਼ੇ ਲੱਗਾ ਪਹਿਰਾ
ਆਵਾਂ ਕਿਹੜੇ ਰਾਹੇ ?

ਮੈਂ ਉਹ ਚੰਦਰੀ ਜਿਸ ਦੀ ਡੋਲੀ
ਲੁੱਟ ਲਈ ਆਪ ਕਹਾਰਾਂ,
ਬੰਨ੍ਹਣ ਦੀ ਥਾਂ ਬਾਬਲ ਜਿਸ ਦੇ
ਆਪ ਕਲੀਰੇ ਲਾਹੇ ।

ਕੂਲੀ ਪੱਟ ਉਮਰ ਦੀ ਚਾਦਰ
ਹੋ ਗਈ ਲੀਰਾਂ ਲੀਰਾਂ,
ਤਿੜਕ ਗਏ ਵੇ ਢੋਵਾਂ ਵਾਲੇ
ਪਲੰਘ ਵਸਲ ਲਈ ਡਾਹੇ ।

ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ
ਉੱਗੀ ਵਿਚ ਜੋ ਬੇਲੇ,

ਨਾ ਕੋਈ ਮੇਰੀ ਛਾਵੇਂ ਬੈਠੇ
ਨਾ ਪੱਤ ਖਾਵਣ ਲੇਲੇ ।

ਮੈਂ ਰਾਜੇ ਦੀ ਬਰਦੀ ਅੜਿਆ
ਤੂੰ ਰਾਜੇ ਦਾ ਜਾਇਆ,
ਤੂਹੀਓਂ ਦੱਸ ਵੇ ਮੋਹਰਾਂ ਸਾਹਵੇਂ
ਮੁੱਲ ਕੀ ਖੇਵਣ ਧੇਲੇ ?

ਸਿਖਰ ਦੁਪਹਿਰਾਂ ਜੇਠ ਦੀਆਂ ਨੂੰ
ਸਾਉਣ ਕਿਵੇਂ ਮੈਂ ਆਖਾਂ,
ਚੌਹੀਂ ਕੂਟੀਂ ਭਾਵੇਂ ਲੱਗਣ
ਲੱਖ ਤੀਆਂ ਦੇ ਮੇਲੇ ।

ਤੇਰੀ ਮੇਰੀ ਪ੍ਰੀਤ ਦਾ ਅੜਿਆ
ਉਹੀਓ ਹਾਲ ਸੂ ਹੋਇਆ,
ਜਿਉਂ ਚਕਵੀ ਪਹਿਚਾਣ ਨਾ ਸੱਕੇ
ਚੰਨ ਚੜ੍ਹਿਆ ਦਿਹੁੰ ਵੇਲੇ ।
ਮੈਂ ਕੰਡਿਆਲੀ ਥੋਰ੍ਹ ਵੇ ਸੱਜਣਾ
ਉੱਗੀ ਵਿਚ ਜੋ ਬਾਗ਼ਾਂ,
ਮੇਰੇ ਮੁੱਢ ਬਣਾਈ ਵਰਮੀ
ਕਾਲੇ ਫ਼ਨੀਅਰ ਨਾਗਾਂ ।

ਮੈਂ ਮੁਰਗਾਈ ਮਾਨਸਰਾਂ ਦੀ
ਜੋ ਫੜ ਲਈ ਕਿਸੇ ਸ਼ਿਕਰੇ,
ਜਾਂ ਕੋਈ ਲਾਲ੍ਹੀ ਪਰ ਸੰਧੂਰੀ
ਨੋਚ ਲਏ ਜਿਦ੍ਹੇ ਕਾਗਾਂ ।

ਜਾਂ ਸੱਸੀ ਦੀ ਭੈਣ ਵੇ ਦੂਜੀ
ਕੰਮ ਜਿਦ੍ਹਾ ਬਸ ਰੋਣਾ,
ਲੁੱਟ ਖੜਿਆ ਜਿਦ੍ਹਾ ਪੁਨੂੰ ਹੋਤਾਂ
ਪਰ ਆਈਆਂ ਨਾ ਜਾਗਾਂ ।

ਬਾਗ਼ਾਂ ਵਾਲਿਆ ਤੇਰੇ ਬਾਗ਼ੀਂ
ਹੁਣ ਜੀ ਨਹੀਓਂ ਲੱਗਦਾ,
ਖਲੀ-ਖਲੋਤੀ ਮੈਂ ਵਾੜਾਂ ਵਿਚ
ਸੌ ਸੌ ਦੁਖੜੇ ਝਾਗਾਂ ।

# ਇਕ ਗੀਤ ਹਿਜਰ ਦਾ

ਮੋਤੀਏ ਰੰਗੀ ਚਾਨਣੀ ਦੀ ਭਰ ਪਿਚਕਾਰੀ ।
ਮਾਰੀ ਨੀ ਕਿਸ ਮੁੱਖ ਮੇਰੇ 'ਤੇ ਮਾਰੀ ।

ਕਿਸ ਲਾਈ ਮੇਰੇ ਮੱਥੇ ਚੰਨ ਦੀ ਦੌਣੀ,
ਕਿਸ ਰੱਤੀ ਮੇਰੀ ਸੂਹੀ ਗੁਟ ਫੁਲਕਾਰੀ ।

ਰਹਿਣ ਦਿਓ ਨੀ ਹੰਸ ਦਿਲੇ ਦਾ ਫਾਕੇ,
ਜਾਂਦੀ ਨਹੀਂ ਮੈਥੋਂ ਮਹਿੰਗੀ ਚੋਗ ਖਿਲਾਰੀ ।

ਤੋੜੇ ਮਾਲ੍ਹ ਤਰੱਕਲਾ ਚਰਖੀ ਫੂਕੋ,
ਕਿਸ ਮੇਰੀ ਵੈਰਣ ਕੌਡਾਂ ਨਾਲ ਸ਼ਿੰਗਾਰੀ ।

ਕਿਸ, ਕੂਲ੍ਹਾਂ ਦੇ ਆਣ ਘਚੋਲੇ ਪਾਣੀ,
ਕਿਸ ਤਤੜੀ ਨੇ ਆਣ ਮਰੁੰਡੀਆਂ ਛਾਵਾਂ ।

ਕਿਸ ਖੂਹੇ ਬਹਿ ਧੋਵਾਂ ਦਾਗ਼ ਦਿਲੇ ਦੇ,
ਕਿਸ ਚੌਂਕੀ ਬਹਿ ਮਲ ਮਲ ਵਟਣਾ ਨ੍ਹਾਵਾਂ ।

ਕੀਹ ਗੁੰਦਾਂ ਹੁਣ ਗੁੱਡੀਆਂ ਦੇ ਸਿਰ ਮੋਤੀ,
ਕੀਕਣ ਉਮਰ ਨਿਆਣੀ ਮੋੜ ਲਿਆਵਾਂ ।

ਕਿਸ ਸੰਗ ਖੇਡਾਂ ਅੜੀਓ ਨੀ ਮੈਂ ਕੰਜਕਾਂ,
ਕਿਸ ਸੰਗ ਅੜੀਓ ਰਾੜੇ ਬੀਜਣ ਜਾਵਾਂ ।

ਉੱਡ ਗਈਆਂ ਡਾਰਾਂ ਸੱਭੇ ਬੰਨ੍ਹ ਕਤਾਰਾਂ,
ਮੈਂ ਕੱਲੀ ਵਿਚ ਫਸ ਗਈ ਜੇ ਨੀ ਫਾਹੀਆਂ ।

ਲੱਖ ਸ਼ੁਦੈਣਾਂ ਔਂਸੀਆਂ ਪਾ ਪਾ ਮੋਈਆਂ,
ਵਾਤ ਨਾ ਪੁੱਛੀ ਏਸ ਗਿਰਾਂ ਦਿਆਂ ਰਾਹੀਆਂ ।

ਪਰਤ ਕਦੇ ਨਾ ਆਵੇ ਮਹਿਰਮ ਘਰ ਨੂੰ,
ਐਵੇਂ ਉਮਰਾਂ ਵਿਚ ਉਡੀਕ ਵਿਹਾਈਆਂ ।

ਆਖੋ ਸੂ, ਚੰਨ ਮੱਸਿਆ ਨੂੰ ਨਹੀਂ ਚੜ੍ਹਦਾ,
ਮੱਸਿਆ ਵੰਡਦੀ ਆਈ ਧੁਰੋਂ ਸਿਆਹੀਆਂ ।

ਝੱਬ ਕਰ ਅੜੀਏ ਤੂੰ ਵੀ ਉੱਡ ਜਾ ਚਿੜੀਏ,
ਇਹਨੀਂ ਮਹਿਲੀਂ ਹਤਿਆਰੇ ਨੇ ਵੱਸਦੇ ।

ਏਸ ਖੇਤ ਵਿਚ ਕਦੇ ਨਹੀਂ ਉਗਦੀ ਕੰਗਣੀ,
ਏਸ ਖੇਤ ਦੇ ਧਾਨ ਕਦੇ ਨਹੀਂ ਪੱਕਦੇ ।

ਭੁੱਲ ਨਾ ਬੋਲੇ ਕੋਇਲ ਇਹਨੀਂ ਅੰਬੀਂ,
ਇਹਨੀਂ ਬਾਗ਼ੀਂ ਮੋਰ ਕਦੇ ਨਹੀਂ ਨੱਚਦੇ ।

ਅੜੀਓ ਨੀ ਮੈਂ ਘਰ ਬਿਰਹੋਂ ਦੇ ਜਾਈਆਂ,
ਰਹਿਣਗੇ ਹੋਂਠ ਹਸ਼ਰ ਤਕ ਹੰਝੂ ਚੱਟਦੇ ।

ਕੀਹ ਰੋਵਾਂ ਮੈਂ ਗਲ ਸੱਜਣਾ ਦੇ ਮਿਲ ਕੇ,
ਕੀਹ ਹੱਸਾਂ ਮੈਂ ਅੜੀਓ ਮਾਰ ਛੜੱਪੀਆਂ ।

ਕੀਹ ਬੈਠਾਂ ਮੈਂ ਛਾਵੇਂ ਸੰਦਲ ਰੁੱਖ ਦੀ,
ਕੀਹ ਬਣ ਬਣ 'ਚੋਂ ਚੁਗਦੀ ਫਿਰਾਂ ਮੈਂ ਰੱਤੀਆਂ ।

ਕੀਹ ਟੇਰਾਂ ਮੈਂ ਸੂਤ ਗ਼ਮਾਂ ਦੇ ਖੱਦੇ,
ਕੀਹ ਖੋਹਲਾਂ ਮੈਂ ਗੰਢਾਂ ਪੇਚ ਪਲੱਚੀਆਂ ।

ਕੀਹ ਗਾਵਾਂ ਮੈਂ ਗੀਤ ਹਿਜਰ ਦੇ ਗੁੰਗੇ,
ਕੀਹ ਛੇੜਾਂ ਮੈਂ ਮੂਕ ਦਿਲੇ ਦੀਆਂ ਮੱਟੀਆਂ ।

# ਤਿਤਲੀਆਂ

ਮੈਂ ਤਿਤਲੀਆਂ ਫੜਦੀ ਫਿਰਾਂ
ਮੈਂ ਤਿਤਲੀਆਂ ਫੜਦੀ ਫਿਰਾਂ

ਜ਼ਿੰਦਗੀ ਦੀ ਖ਼ੂਬਸੂਰਤ
ਪੁਸ਼ਪ-ਬਸਤੀ ਮਹਿਕਦੀ 'ਚੋਂ
ਸੋਨ ਰੰਗੀਆਂ, ਨੀਲੀਆਂ
ਚਮਕੀਲੀਆਂ ਤੇ ਪੀਲੀਆਂ
ਸੋਚਦੀ ਜਾਂ ਸਾਰੀਆਂ ਤੋਂ
ਵੰਨ-ਸੁਵੰਨੀ ਫੜ ਲਵਾਂ

ਤੇ ਤੋਤਲੇ ਜਹੇ ਖੰਭ ਉਸ ਦੇ
ਮੇਢੀਆਂ ਵਿਚ ਜੜ ਲਵਾਂ
ਪਰ ਜਦੋਂ ਮੈਂ ਫੜਨ ਲੱਗਾਂ
ਇਸ ਤਰ੍ਹਾਂ ਦਿਲ ਕੰਬ ਜਾਏ
ਜਿਸ ਤਰ੍ਹਾਂ ਕੋਈ ਸ਼ਾਖ਼ ਮਹਿੰਦੀ ਦੀ
ਵਿਚ ਹਵਾ ਦੇ ਥਰ-ਥਰਾਏ
ਦੂਰ ਤਿਤਲੀ ਉੱਡਦੀ ਜਾਏ ।

ਫੁੱਲ ਗੁਨਾਹ ਦੇ ਘੁੱਪ ਕਾਲੇ
ਸੁਪਨਿਆਂ ਵਿਚ ਖਿੜਨ ਲੱਗਣ
ਮਹਿਕ ਖਿੰਡੇ ਇਤਰ-ਭਿੰਨੀ
ਧੜਕਣਾਂ ਵਿਚ ਪਸਰ ਜਾਏ

ਉਡਦੀ ਉਡਦੀ ਤਿਤਲੀਆਂ ਦੀ
ਸੋਹਲ ਜਹੀ ਪਟਨਾਰ ਆਏ
ਫੁੱਲ ਗੁਨਾਹ ਦੇ ਵੇਖ ਟਹਿਕੇ

ਮਸਤ ਜਹੀ ਹੋ ਬੈਠ ਜਾਏ
ਮੈਂ ਅੰਞਾਣੀ ਫੁੱਲ ਸਾਰੇ
ਤੋੜ ਝੋਲੀ ਪਾ ਲਵਾਂ
ਪਰ ਜਦੋਂ ਮੈਂ ਟੁਰਨ ਲੱਗਾਂ
ਝੋਲ ਮੇਰੀ ਪਾਟ ਜਾਏ
ਤੇ ਦੂਰ ਤਿਤਲੀ ਉੱਡ ਜਾਏ ।

ਮੈਂ ਵਲੱਲੀ ਸੋਚਦੀ ਜਾਂ
ਕੀਹ ਫੜਾਂਗੀ ਤਿਤਲੀਆਂ
ਭਰ ਗ਼ਮਾਂ ਦੀ ਸਰਦ ਪੋਹ ਵਿਚ
ਫੁੱਲ ਖ਼ੁਸ਼ੀ ਦੇ ਸੜ ਗਏ
ਵੇਲ ਸਾਵੀ ਆਸ ਦੀ ਦੇ
ਪੱਤ ਨਰੋਏ ਝੜ ਗਏ

ਵੇਖ ਨੀ ਉਹ ਸ਼ਾਹ ਸਿਆਹੀਆਂ
ਵਾਦੀਆਂ ਵਿਚ ਢਿਲਕ ਆਈਆਂ
ਚੁਗਣ ਗਈਆਂ ਦੂਰ ਡਾਰਾਂ
ਹਸਰਤਾਂ ਦੀਆਂ ਪਰਤ ਆਈਆਂ

ਜ਼ਿੰਦਗੀ ਦੀ ਸ਼ਾਮ ਹੋਈ
ਕੰਵਲ ਦਿਲ ਦੇ ਸੌਂ ਗਏ
ਤ੍ਰੇਲ ਕਤਰੇ ਆਤਮਾ ਦੇ
ਡੁੱਲ੍ਹ ਗਏ ਕੁਝ ਪੀ ਗਈਆਂ
ਨੀ ਸਵਾਦ ਲਾ ਲਾ ਤਿਤਲੀਆਂ ।

ਜਦ ਕਦੇ ਵੀ ਰਾਤ ਬੀਤੂ
ਸੋਚਦੀ ਹਾਂ ਦਿਨ ਚੜ੍ਹੇਗਾ
ਮੁੜ ਭੁਲੇਖਾ ਕਾਲਖਾਂ ਦਾ
ਸੂਰਜਾਂ ਨੂੰ ਨਾ ਰਵ੍ਹੇਗਾ
ਸਾਂਝ ਦਾ ਕੋਈ ਕੰਵਲ ਦੂਧੀ
ਧਰਤੀਆਂ 'ਤੇ ਖਿੜ ਪਵੇਗਾ

ਆਸ ਹੈ ਕਿ ਫੇਰ ਅੜੀਏ
ਮਹਿਕਦੀ ਉਸ ਗੁਲਫ਼ਸ਼ਾਂ 'ਚੋਂ
ਤਿਤਲੀਆਂ ਮੈਂ ਫੜ ਸਕਾਂਗੀ ।

# ਚੁੱਪ ਦੇ ਬਾਗ਼ੀਂ

ਨੈਣ ਨਿੱਤਰੇ ਕਿਉਂ ਅੱਜ ਹੋਏ ਗਹਿਰੇ,
ਨੀਝਾਂ ਗਈਆਂ ਕਿਉਂ ਅੱਜ ਘਚੋਲੀਆਂ ਵੇ ।

ਥੇਹ ਹੁਸਨ ਦੇ ਸੁੰਨ-ਮੁਸੰਨਿਆਂ ਤੋਂ,
ਕਿਨ੍ਹੇਂ ਠੀਕਰਾਂ ਆਣ ਫਰੋਲੀਆਂ ਵੇ ।

ਕਿਨ੍ਹੇਂ ਬਾਲ ਦੀਵੇ ਦੇਹਰੀ ਇਸ਼ਕ ਦੀ 'ਤੇ,
ਅੱਖਾਂ ਮੁੰਦੀਆਂ ਛਮ ਛਮ ਡੋਹਲੀਆਂ ਵੇ ।

ਹਾਰ ਹੁੱਟ ਕੇ ਕਿਉਂ ਅੱਜ ਕਾਲਖਾਂ ਨੇ,
ਵੱਲ ਚੰਨ ਦੇ ਭਿੱਤੀਆਂ ਖੋਹਲੀਆਂ ਵੇ ।

ਕਿਨ੍ਹੇਂ ਆਣ ਗੇੜੇ ਖੂਹੇ ਕਾਲਖਾਂ ਦੇ,
ਰੋਹੀਆਂ ਵਿਚ ਕਿਉਂ ਰੋਣ ਟਟੀਰ੍ਹੀਆਂ ਵੇ ।

ਸੋਨ-ਤਿਤਲੀਆਂ ਦੇ ਕਿਨ੍ਹੇਂ ਖੰਭ ਤੋੜੇ,
ਵਿੰਨ੍ਹ ਲਈਆਂ ਕਿਸ ਸੂਲ ਭੰਬੀਰੀਆਂ ਵੇ ।

ਕਿਨ੍ਹੇਂ ਆਣ ਬੀਜੇ ਬੀ ਹੌਕਿਆਂ ਦੇ,
ਕਿਨ੍ਹੇਂ ਲਾਈਆਂ ਚਾ ਸੋਗ ਪਨੀਰੀਆਂ ਵੇ ।

ਕਾਹਨੂੰ ਜਿੰਦ ਨੂੰ ਜੱਚਣ ਨਾ ਸ਼ਹਿਨਸ਼ਾਹੀਆਂ,
ਮੰਗਦੀ ਫਿਰੇ ਕਿਉਂ ਨਿੱਤ ਫ਼ਕੀਰੀਆਂ ਵੇ ।

ਕਦੋਂ ਡਿੱਠੀ ਹੈ ਕਿਸੇ ਨੇ ਹੋਂਦ 'ਵਾ ਦੀ,

ਬਿਨਾਂ ਕੰਡਿਆਂ ਕਿੱਕਰਾਂ ਬੇਰੀਆਂ ਵੇ ।

ਦਾਖਾਂ ਪੈਣ ਨਾ ਕਦੇ ਵੀ ਨਿੰਮੜੀ ਨੂੰ,
ਦੂਧੀ ਹੋਣ ਨਾ ਕਦੇ ਵੀ ਗੇਰੀਆਂ ਵੇ ।

ਛੱਲਾਂ ਉੱਠਦੀਆਂ ਸਦਾ ਨੇ ਸਾਗਰਾਂ 'ਚੋਂ,
ਮਾਰੂਥਲਾਂ 'ਚੋਂ ਸਦਾ ਹਨੇਰੀਆਂ ਵੇ ।

ਰੀਝਾਂ ਨਾਲ ਮੈਂ ਵਸਲ ਦੇ ਸੂਤ ਕੱਤੇ,
ਤੰਦਾਂ ਰਹੀਆਂ ਪਰ ਸਦਾ ਕਚੇਰੀਆਂ ਵੇ ।

ਤੱਤੀ ਮਾਣ ਕੀ ਕਰਾਂਗੀ ਜੱਗ ਅੰਦਰ,
ਤੇਰੇ ਲਾਰਿਆਂ ਦੀ ਮੋਈ ਮਾਰੀਆਂ ਵੇ ।

ਚਾਰੇ ਕੰਨੀਆਂ ਕੋਰੀਆਂ ਉਮਰ ਦੀਆਂ,
ਰੰਗੀ ਇਕ ਨਾ ਲੀਰ ਲਲਾਰੀਆਂ ਵੇ ।

ਰਹੀ ਨੱਚਦੀ ਤੇਰੇ ਇਸ਼ਾਰਿਆ 'ਤੇ,
ਜਿਵੇਂ ਪੁਤਲੀਆਂ ਹੱਥ ਮਦਾਰੀਆਂ ਵੇ ।

ਰਹੀਆਂ ਰੁਲਦੀਆਂ ਕਾਲੀਆਂ ਭੌਰ ਜ਼ੁਲਫ਼ਾਂ,
ਕਦੇ ਗੁੰਦ ਨਾ ਵੇਖੀਆਂ ਬਾਰੀਆਂ ਵੇ ।

ਪਾਣੀ ਗ਼ਮਾਂ ਦੀ ਬੌਲੀ 'ਚੋਂ ਰਹੇ ਮਿਲਦੇ,
ਰਹੀਆਂ ਖਿੜੀਆਂ ਆਸਾਂ ਦੀਆਂ ਕੱਮੀਆਂ ਵੇ ।

ਨਾ ਹੀ ਤਾਂਘ ਮੁੱਕੀ ਨਾ ਹੀ ਉਮਰ ਮੁੱਕੀ,
ਦੋਵੇਂ ਹੋ ਗਈਆਂ ਲੰਮ-ਸਲੰਮੀਆਂ ਵੇ ।

ਆ ਵੇ ਹਾਣੀਆਂ ਹੇਕ ਲਾ ਗੀਤ ਗਾਈਏ,
ਵਾਟਾਂ ਜਾਣ ਸਕੋੜੀਆਂ ਲੰਮੀਆਂ ਵੇ ।

ਰਲ ਮਿਲ ਹੱਸੀਏ ਖਿੱਲੀਆਂ ਘੱਤੀਏ ਵੇ,

ਬਾਹਵਾਂ ਖੋਹਲੀਏ ਗਲੀਂ ਪਲੰਮੀਆਂ ਵੇ ।

# ਹੰਝੂਆਂ ਦੀ ਛਬੀਲ

ਯਾਦ ਤੇਰੀ ਦੇ ਤਪਦੇ ਰਾਹੀਂ,
ਮੈਂ ਹੰਝੂਆਂ ਦੀ ਛਬੀਲ ਲਾਈ ।
ਮੈਂ ਜ਼ਿੰਦਗੀ ਦੇ ਧੁਆਂਖੇ ਹੋਠਾਂ ਨੂੰ
ਰੋਜ਼ ਗ਼ਮ ਦੀ ਗਲੋ ਪਿਆਈ ।

ਮੇਰੇ ਗੀਤਾਂ ਦਾ ਹੰਸ ਜ਼ਖ਼ਮੀ
ਮੈਂ ਸੋਚਦੀ ਹਾਂ ਕਿ ਮਰ ਜਾਏਗਾ,
ਜੇ ਜੁਦਾਈ ਵਸਲ ਦੇ ਮੋਤੀ-
ਅੱਜ ਆਪ ਹੱਥੀਂ ਨਾ ਲੈ ਕੇ ਆਈ ।

ਵਰ੍ਹ ਰਹੀਆਂ ਬਦਲੋਟੀਆਂ 'ਤੇ
ਤਾਂ ਚਾਤ੍ਰਿਕ ਨੂੰ ਗਿਲਾ ਨਹੀਂ ਕੋਈ,
ਇਹ ਉਸ ਦੀ ਆਪਣੀ ਹੈ ਬਦਨਸੀਬੀ
ਕਿ ਜੀਭ ਉਹਦੀ ਰਹੀ ਤਿਹਾਈ ।

ਨਿੰਮੜੀ ਦੇ ਕਸੈਲੇ ਫੁੱਲਾਂ
ਦੇ ਵਿਚ ਵੀ ਸੱਜਣਾ ਵੇ ਸ਼ਹਿਦ ਹੁੰਦੈ
ਕਸਮ ਹੈ ਤੈਨੂੰ ਤੂੰ ਮੁੜ ਨਾ ਆਖੀਂ
ਵੇ ਭੌਰਿਆਂ ਨੂੰ ਕਦੇ ਸ਼ੁਦਾਈ ।

ਯਾਦ ਤੇਰੀ ਦੇ ਤਪਦੇ ਰਾਹੀਂ,
ਨੇ ਹਰ ਕਦਮ ਤੇ ਉਜਾੜ ਖੋਲੇ ।
ਬੇਚੈਨ ਹੋਏ ਜਿਹੇ ਉਡਦੇ ਫਿਰਦੇ
ਨੇ ਜਾਂ ਉਮੀਦਾਂ ਦੇ ਵਾਵਰੋਲੇ ।

ਇਹਨਾਂ ਰਾਹਾਂ ਤੋਂ ਗੁਜ਼ਰ ਜਾਂਦੀ
ਹੈ ਰੋਜ਼ ਪੁਨੂੰ ਨੂੰ ਰੋਂਦੀ ਕੋਈ,

ਕਦੇ ਕਦੇ ਜਾਂ ਗੁਜ਼ਰ ਨੇ ਜਾਂਦੇ
ਵੇ ਖੇੜੇ ਹੀਰਾਂ ਦੇ ਲੈ ਕੇ ਡੋਲੇ ।

ਜਾਂ ਇਹਨਾਂ ਰਾਹਾਂ ਦੇ ਮੀਲ-ਪੱਥਰਾਂ
ਤੇ ਰੋਜ਼ ਬਿਰਹੋਂ ਦੇ ਬਾਜ਼ ਬੈਠਣ,
ਜਾਂ ਮਾਸ ਖੋਰੀ ਕੋਈ ਡਾਰ ਗਿੱਧਾਂ ਦੀ
ਹੱਡੋ-ਰੋੜੇ ਪਈ ਟਟੋਲੇ ।

ਇਕ ਸਮਾਂ ਸੀ ਮੈਂ ਸਮਝਦੀ ਸਾਂ
ਵੇ ਪ੍ਰੀਤ-ਅਗਨੀ ਦਾ ਕੁੰਡ ਤੈਨੂੰ,
ਪਰ ਇਕ ਸਮਾਂ ਹੈ ਤੂੰ ਬੁਝ ਗਿਆ ਹੈਂ
ਵੇ ਵਾਂਗ ਧੁਖ਼ਦੇ ਬਿਆਰੀ ਕੋਲੇ ।

ਯਾਦ ਤੇਰੀ ਦੇ ਤਪਦੇ ਰਾਹੀਂ
ਵੇ ਹੋਰ ਮੈਥੋਂ ਨਾ ਟੁਰਿਆ ਜਾਏ ।
ਕੌਣ ਥੋਰ੍ਹਾਂ ਨੂੰ ਸਮਝ ਕਲੀਆਂ
ਵੇ ਜਾਣ ਬੁਝ ਕੇ ਗਲੇ ਲਗਾਏ ।

ਸੜ੍ਹੈਂਦ ਲੱਦੀ ਹਵਾ ਸਮੇਂ ਦੀ
'ਚ ਕੌਣ ਖ਼ੁਸ਼ੀਆਂ ਦਾ ਇਤਰ ਛਿੜਕੇ,
ਕੌਣ ਗਿਰਝਾਂ ਥਾਂ ਹਸਰਤਾਂ ਦੇ
ਵੇ ਧੁੰਧਲੇ ਅਰਸ਼ੀਂ ਹੁਮਾ ਉਡਾਏ ।

ਕੌਣ ਇਸ਼ਕੇ ਦੀ ਖ਼ੂਨੀ ਮਿੱਟੀ 'ਚ
ਸੁਪਨਿਆਂ ਦੇ ਵੇ ਬੀਜ ਬੀਜੇ,
ਕੌਣ ਦਿਲ ਦੀ ਵੀਰਾਨ ਧਰਤੀ
ਤੇ ਰੁੱਖ ਮੰਧਾਰੀ ਦੀ ਕਲਮ ਲਾਏ ।

ਕੌਣ ਜ਼ਖ਼ਮਾਂ 'ਚੋਂ ਪੀਕ ਸਿੰਮਦੀ
ਤੇ ਧੂੜੇ ਹੱਥੀਂ ਵੇ ਆਪ ਮਿਰਚਾਂ,
ਕੌਣ ਜ਼ੁਲਫ਼ਾਂ ਦੇ ਮਹਿਕੇ ਲੱਛਿਆਂ

'ਚ ਹੂੰਝ ਰਾਹਵਾਂ ਦੀ ਖੇਹ ਮਿਲਾਏ ।

ਯਾਦ ਤੇਰੀ ਦੇ ਤਪਦੇ ਰਾਹੀਂ
ਮੈਂ ਔਸੀਆਂ ਪਾ ਪਾ ਉਮਰ ਹੈ ਗਾਲੀ
ਇਕ ਮੇਲ ਤੇਰੇ ਦੀ ਮੈਲੀ ਖਿੰਦੜੀ
ਵੇ ਘੋਲ ਕੱਲਰ ਮੈਂ ਨਿੱਤ ਹੰਗਾਲੀ ।

ਨਿੱਤ ਉਡੀਕਾਂ ਦੀ ਅੱਗ ਪੀ ਪੀ ਕੇ
ਦਿਲ ਦਾ ਪਿੱਤਾ ਮੈਂ ਸਾੜ ਲੀਤਾ,
ਮੈਂ ਆਪ ਆਪਣੀ ਖ਼ੁਸ਼ੀ ਦੇ ਚੰਬੇ ਦੀ
ਛਾਂਗ ਸੁੱਟੀ ਹੈ ਡਾਲੀ ਡਾਲੀ ।

ਤੇਲ ਹੁੰਦਿਆਂ ਵੀ ਮੇਰੀ ਮਹਿਫ਼ਲ ਦੇ
ਸਾਰੇ ਦੀਵੇ ਕਿਉਂ ਬੁਝ ਗਏ ਨੇ,
ਪਤਾ ਨਹੀਂ ਮਾਲੀ ਤੋਂ ਹਰ ਲਗਰ ਨੂੰ
ਕਿਉਂ ਸੁਹਣਾ ਲੱਗਦਾ ਹੈ ਅੱਜ ਅਯਾਲੀ ?

ਠਹਿਰ ਮੌਤੇ ਨੀ ਲੈ ਜਾ ਮੈਨੂੰ-
ਨਿਰਾਸ ਹੋ ਕੇ ਕਿਉਂ ਮੁੜ ਚੱਲੀ ਏਂ,
ਖਾਲੀ ਮੋੜਨ ਨੂੰ ਜੀ ਨਹੀਂ ਕਰਦਾ
ਜਦੋਂ ਦਰ 'ਤੇ ਆਇਆ ਕੋਈ ਸਵਾਲੀ ।

# ਮਨ ਮੰਦਰ

ਬਲ ਬਲ ਨੀ ਮੇਰੇ ਮਨ-ਮੰਦਰ ਦੀਏ ਜੋਤੇ ।
ਹੱਸ ਹੱਸ ਨੀ ਮੇਰੇ ਸੋਹਲ ਦਿਲੇ ਦੀਏ ਕਲੀਏ ।

ਤਕ ਤਕ ਨੀ ਔਹ ਨੀਮ ਉਨਾਬੀ ਧੂੜਾਂ,
ਆ ਉਨ੍ਹਾਂ ਵਿਚ ਨੂਰ ਨੂਰ ਹੋ ਰਲੀਏ ।

ਰੁਣਝੁਣ ਰੁਣਝੁਣ ਟੁਣਕਣ, ਸਾਜ਼ ਸਮੀਰੀ,

ਜਿਉਂ ਛਲਕਣ ਬੀਜ ਸ਼ਰੀਂਹ ਦੀ ਸੁੱਕੀ ਫਲੀਏ ।

ਫ਼ਰ ਫ਼ਰ ਵਗਣ ਹਵਾਵਾਂ ਮਲ ਖ਼ੁਸ਼ਬੋਈਆਂ,
ਆ ਇਨ੍ਹਾਂ ਸੰਗ ਦੂਰ ਕਿਤੇ ਟੁਰ ਚੱਲੀਏ ।

ਔਹ ਵੇਖ ਨੀ ! ਬਦਲੀ ਲਾਲ ਬਿੰਬ ਜਿਹੀ ਉਡਦੀ
ਜਿਉਂ ਦੂਹਰਾ ਘੁੰਡ ਕੋਈ ਕੱਢ ਪੰਜਾਬਣ ਆਈ ।

ਤਕ ਦੂਰ ਦੁਮੇਲੀਂ ਧਰਤ ਅਰਸ਼ ਨੂੰ ਮਿਲ ਗਈ,
ਜਿਉਂ ਘੁਟਣੀ ਰਾਧਾ ਸੰਗ ਸਾਂਵਲੇ ਪਾਈ ।

ਔਹ ਵੇਖ ਨੀ ਕਾਹੀਆਂ ਕੱਢ ਲਏ ਬੁੰਬਲ ਲੈਰੇ,
ਹਾਏ ਵੇਖ ਸਾਉਣ ਦੀਆਂ ਝੜੀਆਂ ਧਰਤ ਨੁਹਾਈ ।

ਹਰ ਧੜਕਣ ਬਣ ਮਰਦੰਗ ਹੈ ਡਗਡਗ ਵੱਜਦੀ,
ਹਰ ਸਾਹ ਵਿਚ ਵੱਜਦੀ ਜਾਪੇ ਨੀ ਸ਼ਹਿਨਾਈ ।

ਅੱਜ ਫੇਰੇ ਕੀ ਕੋਈ ਅੜੀਏ ਮਨ ਦੇ ਮਣਕੇ
ਅੱਜ ਪ੍ਰਭੱਤਾ ਦੇ ਮਨ ਦੀ ਹੈ ਟੇਕ ਗੁਆਚੀ ।

ਅੱਜ ਧਰਤੀ ਮੇਰੀ ਨੱਚ ਰਹੀ ਹੈ ਤਾਂਡਵ,
ਅੱਜ ਭਾਰ ਜਿਹਾ ਦਿਸਦੀ ਹੈ ਪਾਕ ਹਯਾਤੀ ।

ਅੱਜ ਹੁਸਨ ਦੀ ਅੜੀਏ ਕੱਚ-ਕਚੋਈ ਵੀਣੀ,
ਅੱਜ ਇਸ਼ਕ ਦੀ ਅੜੀਏ ਪੱਥਰ ਹੋ ਗਈ ਛਾਤੀ ।

ਅੱਜ ਰੋਟੀ ਹੈ ਬਸ ਜਗ ਦਾ ਇਸ਼ਟ-ਮੁਨਾਰਾ,
ਅੱਜ ਮਨੁੱਖਤਾ ਤੋਂ ਮਹਿੰਗੀ ਮਿਲੇ ਚਪਾਤੀ ।

ਮੈਂ ਆਪੇ ਆਪਣੀ ਡੋਬ ਲੈਣੀ ਹੈ ਬੇੜੀ,
ਮੈਨੂੰ ਜਚਦੇ ਨਹੀਂ ਨੀ ਅੜੀਏ ਹੁਸਨ ਕਿਨਾਰੇ ।

ਮੇਰੇ ਰੱਥ ਤਾਂ ਉੱਡ ਸਕਦੇ ਸਨ ਤਾਰਾ-ਗਣ ਵਿਚ,

ਪਰ ਕੀ ਕਰਨੇ ਸਨ ਅੜੀਏ ਮੈਂ ਇਹ ਤਾਰੇ ।

ਕਦੇ ਪੂਰਬ ਨਹੀਂ ਹੋ ਸਕਦੇ ਅੜੀਏ ਪੱਛਮ,
ਨਹੀਂ ਹੋ ਸਕਦੇ ਨੀ ਰੰਗ-ਪੁਰ ਕਦੇ ਹਜ਼ਾਰੇ ।

ਤੱਕ ਪ੍ਰੀਤ 'ਚ ਚਕਵੀ ਆਪੇ ਹੋ ਗਈ ਬੌਰੀ,
ਕਿਸੇ ਚੰਨ ਭੁਲੇਖੇ ਫੱਕਦੀ ਪਈ ਅੰਗਿਆਰੇ ।

ਜੀਣ ਜੀਣ ਕੋਈ ਆਖ਼ਰ ਕਦ ਤਕ ਲੋੜੇ,
ਮੌਤ ਮੌਤ ਵਿਚ ਵਟ ਜਾਵਣ ਜਦ ਸਾਹਾਂ ।

ਡੋਲ੍ਹ ਡੋਲ੍ਹ ਮੈਂ ਚੱਟਾਂ ਕਦ ਤਕ ਹੰਝੂ,
ਖੋਰ ਖੋਰ ਕੇ ਪੀਵਾਂ ਕਦ ਤਕ ਆਹਾਂ ।

ਸਾਥ ਵੀ ਦੇਂਦਾ ਕਦ ਤਕ ਮੇਰਾ ਸਾਥੀ,
ਅੱਤ ਲੰਮੀਆਂ ਹਨ ਇਸ ਜ਼ਿੰਦਗੀ ਦੀਆਂ ਰਾਹਾਂ ।

ਇਸ਼ਕ ਦੇ ਵਣਜੋਂ ਕੀਹ ਕੁਝ ਖੱਟਿਆ ਜਿੰਦੇ ?
ਦੋ ਤੱਤੀਆਂ ਦੋ ਠੰਢੀਆਂ ਠੰਢੀਆਂ ਸਾਹਾਂ ।

# ਅੰਬਰ ਲਿੱਸੇ ਲਿੱਸੇ

ਹਾਏ ਨੀ ! ਅੱਜ ਅੰਬਰ ਲਿੱਸੇ ਲਿੱਸੇ ।
ਹਾਏ ਨੀ ! ਅੱਜ ਤਾਰੇ ਹਿੱਸੇ ਹਿੱਸੇ ।

ਹਾਏ ਨੀ ! ਅੱਜ ਮੋਈਆਂ ਮੋਈਆਂ ਪੌਣਾਂ,
ਹਾਏ ਨੀ ! ਜੱਗ ਵੱਸਦਾ ਕਬਰਾਂ ਦਿੱਸੇ ।

ਹਾਏ ਨੀ ! ਅੱਜ ਪੱਥਰ ਹੋਈਆਂ ਜੀਭਾਂ,
ਹਾਏ ਨੀ ! ਦਿਲ ਭਰਿਆ ਪਲ ਪਲ ਫਿੱਸੇ ।

ਹਾਏ ਨੀ ! ਮੇਰੀ ਰੀਸ ਨਾ ਕਰਿਓ ਕੋਈ,

ਹਾਏ ਨੀ ! ਇਸ਼ਕੇ ਦੇ ਪਾਣੀ ਵਿੱਸੇ ।

ਹਾਏ ਨੀ ! ਇਹ ਡਾਢੇ ਪੈਂਡੇ ਲੰਮੇ,
ਹਾਏ ਨੀ ! ਨਿਰੀਆਂ ਸੂਲਾਂ ਗਿੱਟੇ ਗਿੱਟੇ ।

ਹਾਏ ਨੀ ! ਏਥੇ ਸਭ ਕੁਝ ਲੁੱਟਿਆ ਜਾਂਦਾ,
ਹਾਏ ਨੀ ! ਏਥੇ ਮੌਤ ਨਾ ਆਉਂਦੀ ਹਿੱਸੇ ।

ਹਾਏ ਨੀ ! ਅੱਜ ਪ੍ਰੀਤ ਦੇ ਨਗਮੇ ਕੌੜੇ,
ਹਾਏ ਨੀ ! ਇਹ ਜ਼ਹਿਰ ਨੇ ਮਿੱਠੇ ਮਿੱਠੇ ।

# ਚਾਂਦੀ ਦੀਆਂ ਗੋਲੀਆਂ

ਸ਼ਾਮ ਦੀ ਮੈਂ ਫਿੱਕੀ ਫਿੱਕੀ
ਉੱਡੀ ਉੱਡੀ ਧੁੰਦ ਵਿਚੋਂ,
ਨਿੰਮ੍ਹੇ-ਨਿੰਮ੍ਹੇ ਟਾਵੇਂ-ਟਾਵੇਂ
ਤਾਰੇ ਪਿਆ ਵੇਖਦਾਂ ।

ਦੂਰ ਅੱਜ ਪਿੰਡ ਤੋਂ-
ਮੈਂ ਡੰਡੀਆਂ 'ਤੇ ਖੜਾ ਖੜਾ,
ਮੰਦਰਾਂ ਦੇ ਕਲਸ 'ਤੇ
ਮੁਨਾਰੇ ਪਿਆ ਵੇਖਦਾਂ ।

ਹੌਲੀ-ਹੌਲੀ ਉੱਡ-ਉੱਡ
ਰੁੰਡਿਆਂ ਜਹੇ ਰੁੱਖਾਂ ਉੱਤੇ,
ਬਹਿੰਦੀਆਂ ਮੈਂ ਡਾਰਾਂ ਦੇ
ਨਜ਼ਾਰੇ ਪਿਆ ਵੇਖਦਾਂ ।

ਮੈਂ ਵੀ ਅੱਜ ਰਾਂਝੇ ਵਾਂਗੂੰ
ਹੀਰ ਖੇੜੀਂ ਟੋਰ ਕੇ,
ਤੇ ਸੁੰਞੇ ਸੁੰਞੇ ਆਪਣੇ

ਹਜ਼ਾਰੇ ਪਿਆ ਵੇਖਦਾਂ ।

ਪੌਣ ਦੇ ਫ਼ਰਾਟੇ-
ਮੇਰੇ ਕੋਲੋਂ ਰੋਂਦੇ ਲੰਘ ਰਹੇ ਨੇ,
ਜਾਪਦੇ ਨੇ ਜਿਵੇਂ ਅੱਜ
ਦੇ ਰਹੇ ਨੇ ਅਲਾਹੁਣੀਆਂ ।

ਪਿੱਪਲੀ ਦਾ ਰੁੱਖ
ਜਿਦ੍ਹੇ ਥੱਲੇ ਦੋਵੇਂ ਬੈਠਦੇ ਸਾਂ,
ਉਹਦੀਆਂ ਅਯਾਲੀ ਕਿਸੇ
ਛਾਂਗ ਲਈਆਂ ਟਾਹਣੀਆਂ ।

ਗੋਲ੍ਹਾਂ ਖਾਣ ਘੁੱਗੀਆਂ
ਜੋ ਦੋ ਨਿੱਤ ਆਉਂਦੀਆਂ ਸੀ,
ਉਹ ਵੀ ਅੱਜ ਸਾਰਾ ਦਿਨ
ਆਈਆਂ ਨਹੀਂ ਨਮਾਣੀਆਂ ।

ਧਰਤੀ ਦੀ ਹਿੱਕ 'ਤੇ
ਰਮਾਈ ਮੇਰੇ ਦੁੱਖਾਂ ਧੂਣੀ,
ਅੱਗ ਅਸਮਾਨੀਂ ਲਾਈ
ਹਾਉਕਿਆਂ ਨੇ ਹਾਣੀਆਂ ।

ਇਹਦਾ ਉੱਕਾ ਦੁੱਖ ਨਹੀਂ
ਕਿ ਅੱਜ ਤੂੰ ਪਰਾਇਆ ਹੋਇਓਂ,
ਦੁੱਖ ਹੈ ਕਿ ਤੈਨੂੰ ਮੈਨੂੰ
ਕੌਡੀਆਂ ਨੇ ਪਿਆਰੀਆਂ ।

ਦੁੱਖ ਹੈ ਸ਼ਿਕਾਰੀ ਕਿਸੇ
ਮਹਿਲਾਂ ਉਹਲੇ ਲੁਕ ਕੇ ਤੇ
ਚਾਂਦੀ ਦੀਆਂ ਗੋਲੀਆਂ
ਨਿਸ਼ਾਨੇ ਬੰਨ੍ਹ ਮਾਰੀਆਂ ।

ਦੁੱਖ ਨਹੀਂ ਕਿ ਤੇਰੇ ਨਾਲ
ਖੇਡ ਨੰਗੀ ਖੇਡਿਆ ਨਾ,
ਦੁੱਖ ਹੈ ਕਿ ਨੀਂਹਾਂ ਕਾਹਨੂੰ
ਰੇਤ 'ਤੇ ਉਸਾਰੀਆਂ ।

ਦੁੱਖ ਨਹੀਂ ਕਿ ਰਾਹੀਆਂ ਪੈਰੀਂ
ਲੱਖਾਂ ਸੂਲਾਂ ਪੁੜ ਗਈਆਂ,
ਦੁੱਖ ਹੈ ਕਿ ਰਾਹਵਾਂ ਹੀ
ਨਖੁੱਟੀਆਂ ਵਿਚਾਰੀਆਂ ।

ਮੰਨਿਆ, ਪਿਆਰ ਭਾਵੇਂ
ਰੂਹਾਂ ਦਾ ਹੀ ਮੇਲ ਹੁੰਦੈ,
ਦੇਰ ਪਾ ਕੇ ਸਿਉਂਕ
ਲੱਗ ਜਾਂਦੀ ਹੈ ਸਰੀਰਾਂ ਨੂੰ ।

ਲੰਘਦੈ ਜਵਾਨੀਆਂ ਦਾ-
ਹਾੜ੍ਹ ਬੜੀ ਛੇਤੀ ਛੇਤੀ
ਸਾਉਣ ਏਂ ਜੰਗਾਲ ਦੇਂਦਾ
ਨੈਣਾਂ ਦਿਆਂ ਤੀਰਾਂ ਨੂੰ ।

ਪਰ ਨਹੀਂ ਵੇ ਹੁੰਦੇ ਸਿੱਪ
ਮੋਤੀਆਂ ਦੇ ਰੱਕੜਾਂ 'ਚ
ਇਕੋ ਜਹੇ ਨਹੀਂ ਪੱਤ ਪੈਂਦੇ
ਬੋਹੜਾਂ ਤੇ ਕਰੀਰਾਂ ਨੂੰ ।

ਸਿਊਣ ਨੂੰ ਤਾਂ ਲੱਖ ਵਾਰੀ
ਸੀਤੀਆਂ ਵੀ ਜਾਂਦੀਆਂ ਨੇ,
ਨਾਂ ਪਰ ਲੀਰਾਂ ਰਹਿੰਦੈ
ਸਿਉਂ ਕੇ ਵੀ ਲੀਰਾਂ ਨੂੰ ।

ਠੀਕ ਹੈ ਕਿ ਚੰਨ ਤਾਰੇ

ਭਾਵੇਂ ਅੱਜ ਬੰਦੇ ਦੇ ਨੇ,
ਬੰਦਾ ਪਰ ਹਾਲੇ ਤੀਕ
ਹੋਇਆ ਨਹੀਂ ਵੇ ਬੰਦੇ ਦਾ ।

ਸੱਸੀ ਦਾ ਭੰਬੋਰ-
ਲੁੱਟ-ਪੁੱਟ ਕੇ ਵੀ ਹਾਲੇ ਤੀਕ
ਹੋਤਾਂ ਸਾਥ ਛੱਡਿਆ,
ਨਹੀਂ ਡਾਚੀਆਂ ਦੇ ਧੰਦੇ ਦਾ ।

ਹੱਦਾਂ ਬੰਨੇ ਬੰਨ੍ਹ ਕੇ ਵੀ
ਗੋਰਿਆਂ ਤੇ ਕਾਲਿਆਂ ਨੇ,
ਹੱਥੋਂ ਰੱਸਾ ਛੱਡਿਆ ਨਹੀਂ
ਮਜ਼੍ਹਬਾਂ ਦੇ ਫੰਦੇ ਦਾ ।

ਲੂਣੇ ਪਾਣੀ ਅੱਖਾਂ ਦੇ ਦਾ
ਹਾਲੇ ਕੋਈ ਨਹੀਂ ਮੁੱਲ ਪੈਂਦਾ,
ਮੁੱਲ ਭਾਵੇਂ ਪਿਆ ਪੈਂਦੈ
ਪਾਣੀ ਗੰਦੇ ਮੰਦੇ ਦਾ ।

ਰੱਬ ਜਾਣੇ ਕਿੰਨਾ ਅਜੇ
ਹੋਰ ਮੇਰਾ ਪੈਂਡਾ ਰਹਿੰਦਾ,
ਕਦੋਂ ਜਾ ਕੇ ਮੁੱਕਣੇ ਨੇ
ਕੋਹ ਮੇਰੇ ਸਾਹਵਾਂ ਦੇ ।

ਕਿੰਨਾ ਚਿਰ ਹਾਲੇ ਹੋਰ
ਸੋਹਣੀਆਂ ਨੇ ਡੁੱਬਣਾ ਏਂ
ਕਿੰਨਾ ਚਿਰ ਲੱਥਣੇ
ਤੂਫ਼ਾਨ ਨਹੀਂ ਝਨਾਂਵਾਂ ਦੇ ।

ਕਿੰਨਾ ਚਿਰ ਪੀਲਕਾਂ ਨੇ
ਖੋਲ਼ਿਆਂ 'ਚ ਉੱਗਣਾ ਏਂ,

ਕਿੰਨਾ ਚਿਰ ਰਾਹੀਆਂ ਦਿਲ
ਠੱਗਣੇ ਨੇ ਰਾਹਵਾਂ ਦੇ ।

ਕਿੰਨਾ ਚਿਰ ਡੋਲੀਆਂ
ਤੇ ਰੱਖਾਂ 'ਚ ਜਨਾਜ਼ੇ ਜਾਣੇ,
ਕਿੰਨਾ ਚਿਰ ਸੌਦੇ ਹੋਣੇ
ਧੀਆਂ ਭੈਣਾਂ ਮਾਵਾਂ ਦੇ ।

# ਪੰਛੀ ਹੋ ਜਾਵਾਂ

ਜੀ ਚਾਹੇ ਪੰਛੀ ਹੋ ਜਾਵਾਂ
ਉੱਡਦਾ ਜਾਵਾਂ, ਗਾਉਂਦਾ ਜਾਵਾਂ
ਅਣ-ਛੂਹ ਸਿਖਰਾਂ ਨੂੰ ਛੂਹ ਪਾਵਾਂ
ਇਸ ਦੁਨੀਆਂ ਦੀਆਂ ਰਾਹਵਾਂ ਭੁੱਲ ਕੇ
ਫੇਰ ਕਦੀ ਵਾਪਸ ਨਾ ਆਵਾਂ
ਜੀ ਚਾਹੇ ਪੰਛੀ ਹੋ ਜਾਵਾਂ ।

ਜਾ ਇਸ਼ਨਾਨ ਕਰਾਂ ਵਿਚ ਜ਼ਮ ਜ਼ਮ
ਲਾ ਡੀਕਾਂ ਪੀਆਂ ਡਾਨ ਦਾ ਪਾਣੀ
ਮਾਨ-ਸਰੋਵਰ ਦੇ ਬਹਿ ਕੰਢੇ
ਟੁੱਟਾ ਜਿਹਾ ਇਕ ਗੀਤ ਮੈਂ ਗਾਵਾਂ ।
ਜੀ ਚਾਹੇ ਪੰਛੀ ਹੋ ਜਾਵਾਂ ।

ਜਾ ਬੈਠਾਂ ਵਿਚ ਖਿੜੀਆਂ ਰੋਹੀਆਂ
ਫੱਕਾਂ ਪੌਣਾਂ ਇਤਰ ਸੰਜੋਈਆਂ
ਹਿੱਮ ਟੀਸੀਆਂ ਮੋਈਆਂ ਮੋਈਆਂ
ਯੁਗਾਂ ਯੁਗਾਂ ਤੋਂ ਕੱਕਰ ਹੋਈਆਂ
ਘੁੱਟ ਕਲੇਜੇ ਮੈਂ ਗਰਮਾਵਾਂ
ਜੀ ਚਾਹੇ ਪੰਛੀ ਹੋ ਜਾਵਾਂ ।

ਹੋਏ ਆਲ੍ਹਣਾ ਵਿਚ ਸ਼ਤੂਤਾਂ
ਜਾਂ ਵਿਚ ਜੰਡ ਕਰੀਰ ਸਰੂਟਾਂ
ਆਉਣ ਪੁਰੇ ਦੇ ਸੀਤ ਫਰਾਟੇ
ਲਚਕਾਰੇ ਇਉਂ ਲੈਣ ਡਾਲੀਆਂ
ਜਿਉਂ ਕੋਈ ਡੋਲੀ ਖੇਡੇ ਜੁੜੀਆਂ
ਵਾਲ ਖਿਲਾਰੀ ਲੈ ਲੈ ਝੂਟਾਂ ।
ਇਕ ਦਿਨ ਐਸਾ ਝੱਖੜ ਝੁੱਲੇ
ਉੱਡ ਪੁੱਡ ਜਾਵਣ ਸੱਭੇ ਤੀਲੇ,
ਬੇ-ਘਰ ਬੇ-ਦਰ ਹੋ ਜਾਵਾਂ ।
ਸਾਰੀ ਉਮਰ ਪੀਆਂ ਰਸ ਗ਼ਮ ਦਾ
ਏਸ ਨਸ਼ੇ ਵਿਚ ਜਿੰਦ ਹੰਢਾਵਾਂ
ਜੀ ਚਾਹੇ ਪੰਛੀ ਹੋ ਜਾਵਾਂ ।

# ਬਦ-ਅਸੀਸ

ਯਾਰੜਿਆ ! ਰੱਬ ਕਰਕੇ ਮੈਨੂੰ
ਪੈਣ ਬਿਰਹੋਂ ਦੇ ਕੀੜੇ ਵੇ ।
ਨੈਣਾਂ ਦੇ ਦੋ ਸੰਦਲੀ ਬੂਹੇ
ਜਾਣ ਸਦਾ ਲਈ ਭੀੜੇ ਵੇ ।

ਯਾਦਾਂ ਦਾ ਇਕ ਛੰਭ ਮਟੀਲਾ
ਸਦਾ ਲਈ ਸੁੱਕ ਜਾਏ ਵੇ ।
ਖਿੜੀਆਂ ਰੂਪ ਮੇਰੇ ਦੀਆਂ ਕੱਮੀਆਂ
ਆ ਕੋਈ ਢੋਰ ਲਤੀੜੇ ਵੇ ।

ਬੰਨ੍ਹ ਤਤੀਰੀ ਚੋਵਣ ਦੀਦੇ
ਜਦ ਤੇਰਾ ਚੇਤਾ ਆਵੇ ਵੇ ।
ਐਸਾ ਸਰਦ ਭਰਾਂ ਇਕ ਹਉਕਾ
ਟੁੱਟ ਜਾਵਣ ਮੇਰੇ ਬੀੜੇ ਵੇ ।

ਇਉਂ ਕਰਕੇ ਮੈਂ ਘਿਰ ਜਾਂ ਅੜਿਆ
ਵਿਚ ਕਸੀਸਾਂ ਚੀਸਾਂ ਵੇ ।
ਜਿਉਂ ਗਿਰਝਾਂ ਦਾ ਟੋਲਾ ਕੋਈ
ਮੋਇਆ ਕਰੰਗ ਧਰੀੜੇ ਵੇ ।

ਲਾਲ ਬਿੰਬ ਹੋਠਾਂ ਦੀ ਜੋੜੀ
ਘੋਲ ਵਸਾਰਾਂ ਪੀਵੇ ਵੇ ।
ਬੱਬਰੀਆਂ ਬਣ ਰੁਲਣ ਕੁਰਾਹੀਂ
ਮਨ ਮੰਦਰ ਦੇ ਦੀਵੇ ਵੇ ।

ਆਸਾਂ ਦੀ ਪਿੱਪਲੀ ਰੱਬ ਕਰਕੇ
ਤੋੜ ਜੜ੍ਹੋਂ ਸੁੱਕ ਜਾਏ ਵੇ ।
ਡਾਰ ਸ਼ੌਕ ਦੇ ਟੋਟਰੂਆਂ ਦੀ
ਗੋਲ੍ਹਾਂ ਬਾਝ ਮਰੀਵੇ ਵੇ ।

ਮੇਰੇ ਦਿਲ ਦੀ ਹਰ ਇਕ ਹਸਰਤ
ਬਨਵਾਸੀਂ ਟੁਰ ਜਾਏ ਵੇ,
ਨਿੱਤ ਕੋਈ ਨਾਗ ਗ਼ਮਾਂ ਦਾ
ਮੇਰੀ ਹਿੱਕ 'ਤੇ ਕੁੰਜ ਲਹੀਵੇ ਵੇ ।

ਬੱਝੇ ਚੌਲ ਉਮਰ ਦੀ ਗੰਢੀਂ
ਸਾਹਵਾਂ ਦੇ ਡੁੱਲ੍ਹ ਜਾਵਣ ਵੇ ।
ਚਾੜ੍ਹ ਗ਼ਮਾਂ ਦੇ ਛੱਜੀਂ ਕਿਸਮਤ
ਰੋ ਰੋ ਰੋਜ਼ ਛਟੀਵੇ ਵੇ ।

ਐਸੀ ਪੀੜ ਰਚੇ ਮੇਰੇ ਹੱਡੀਂ
ਹੋ ਜਾਂ ਝੱਲ-ਵਲੱਲੀ ਵੇ,
ਤਾਅ ਕੱਕਰਾਂ 'ਚੋਂ ਭਾਲਣ ਦੀ
ਮੈਨੂੰ ਪੈ ਜਾਏ ਚਾਟ ਅਵੱਲੀ ਵੇ ।

ਭਾਸਣ ਰਾਤ ਦੀ ਹਿੱਕ ਤੇ ਤਾਰੇ

ਸਿੰਮਦੇ ਸਿੰਮਦੇ ਛਾਲੇ ਵੇ,
ਦਿਸੇ ਬਦਲੀ ਦੀ ਟੁਕੜੀ
ਜਿਉਂ ਜ਼ਖ਼ਮੋਂ ਪੀਕ ਉਥੱਲੀ ਵੇ ।

ਸੱਜਣਾ ਤੇਰੀ ਭਾਲ 'ਚ ਅੜਿਆ
ਇਉਂ ਕਰ ਉਮਰ ਵੰਞਾਵਾਂ ਵੇ,
ਜਿਉਂ ਕੋਈ ਵਿਚ ਪਹਾੜਾਂ ਕਿਧਰੇ
ਵਗੇ ਕੂਲ ਇਕੱਲੀ ਵੇ ।

ਮੰਗਾਂ ਗਲ ਵਿਚ ਪਾ ਕੇ ਬਗਲੀ
ਦਰ ਦਰ ਮੌਤ ਦੀ ਭਿੱਖਿਆ ਵੇ ।
ਅੱਡੀਆਂ ਰਗੜ ਮਰਾਂ ਪਰ ਮੈਨੂੰ
ਮਿਲੇ ਨਾ ਮੌਤ ਸਵੱਲੀ ਵੇ ।

ਘੋਲੀ ਸ਼ਗਨਾਂ ਦੀ ਮੇਰੀ ਮਹਿੰਦੀ
ਜਾਂ ਦੂਧੀ ਹੋ ਜਾਏ ਵੇ ।
ਹਰ ਸੰਗਰਾਂਦ ਮੇਰੇ ਘਰ ਕੋਈ
ਪੀੜ ਪਰਾਹੁਣੀ ਆਏ ਵੇ ।

ਲੱਪ ਕੁ ਹੰਝੂ ਮੁੱਠ ਕੁ ਪੀੜਾਂ
ਹੋਵੇ ਪਿਆਰ ਦੀ ਪੂੰਜੀ ਵੇ ।
ਜਿਉਂ ਜਿਉਂ ਕਰਾਂ ਉਮਰ 'ਚੋਂ ਮਨਫ਼ੀ
ਤਿਉਂ ਤਿਉਂ ਵਧਦੀ ਜਾਏ ਵੇ ।

ਜ਼ਿੰਦਗੀ ਦੀ ਰੋਹੀ ਵਿਚ ਸੱਜਣਾਂ.
ਵਧਦੀਆਂ ਜਾਣ ਉਜਾੜਾਂ ਵੇ ।
ਜਿਉਂ ਭਖੜੇ ਦਾ ਇਕ ਫੁੱਲ ਪੱਕ ਕੇ
ਸੂਲਾਂ ਚਾਰ ਬਣਾਏ ਵੇ ।

ਜਿਊਂਦੇ ਜੀ ਅਸੀਂ ਕਦੇ ਨਾ ਮਿਲੀਏ
ਬਾਅਦ ਮੋਇਆਂ ਪਰ ਸੱਜਣਾ ਵੇ ।

ਪਿਆਰ ਅਸਾਡੇ ਦੀ ਕੱਥ ਸੁੱਚੜੀ
ਆਲਮ ਕੁੱਲ ਸੁਣਾਏ ਵੇ ।

# ਗ਼ਮਾਂ ਦੀ ਰਾਤ

ਗ਼ਮਾਂ ਦੀ ਰਾਤ ਲੰਮੀ ਏ
ਜਾਂ ਮੇਰੇ ਗੀਤ ਲੰਮੇ ਨੇ ।
ਨਾ ਭੈੜੀ ਰਾਤ ਮੁੱਕਦੀ ਏ,
ਨਾ ਮੇਰੇ ਗੀਤ ਮੁੱਕਦੇ ਨੇ ।

ਇਹ ਸਰ ਕਿੰਨੇ ਕੁ ਡੂੰਘੇ ਨੇ
ਕਿਸੇ ਨੇ ਹਾਥ ਨਾ ਪਾਈ,
ਨਾ ਬਰਸਾਤਾਂ 'ਚ ਚੜ੍ਹਦੇ ਨੇ
ਤੇ ਨਾ ਔੜਾਂ 'ਚ ਸੁੱਕਦੇ ਨੇ ।

ਮੇਰੇ ਹੱਡ ਹੀ ਅਵੱਲੇ ਨੇ
ਜੋ ਅੱਗ ਲਾਇਆਂ ਨਹੀਂ ਸੜਦੇ
ਨਾ ਸੜਦੇ ਹਉਕਿਆਂ ਦੇ ਨਾਲ
ਹਾਵਾਂ ਨਾਲ ਧੁਖਦੇ ਨੇ ।

ਇਹ ਫੱਟ ਹਨ ਇਸ਼ਕ ਦੇ ਯਾਰੋ
ਇਹਨਾਂ ਦੀ ਕੀ ਦਵਾ ਹੋਵੇ
ਇਹ ਹੱਥ ਲਾਇਆਂ ਵੀ ਦੁਖਦੇ ਨੇ
ਮਲ੍ਹਮ ਲਾਇਆਂ ਵੀ ਦੁਖਦੇ ਨੇ ।

ਜੇ ਗੋਰੀ ਰਾਤ ਹੈ ਚੰਨ ਦੀ
ਤਾਂ ਕਾਲੀ ਰਾਤ ਹੈ ਕਿਸ ਦੀ ?
ਨਾ ਲੁਕਦੇ ਤਾਰਿਆਂ ਵਿਚ ਚੰਨ
ਨਾ ਤਾਰੇ ਚੰਨ 'ਚ ਲੁਕਦੇ ਨੇ ।

# ਨੂਰਾਂ

ਰੋਜ਼ ਉਹ ਉਸ ਕਬਰ 'ਤੇ ਆਇਆ ਕਰੇ ।
ਬਾਲ ਕੇ ਦੀਵਾ ਮੁੜ ਜਾਇਆ ਕਰੇ ।

ਨੂਰਾਂ ਉਸ ਦਾ ਨਾਂ ਪਰ ਦਿਲ ਦੀ ਸਿਆਹ,
ਸਿਆਹ ਹੀ ਬੁਰਕਾ ਰੇਸ਼ਮੀ ਪਾਇਆ ਕਰੇ ।

ਆਖਦੇ ਨੇ ਵਿਚ ਜਵਾਨੀ ਗਿਰਝ ਉਹ,
ਨਿੱਤ ਨਵਾਂ ਦਿਲ ਮਾਰ ਕੇ ਖਾਇਆ ਕਰੇ ।

ਕੱਟਦੀ ਇਕ ਰਾਤ ਉਹ ਜਿਸ ਆਲ੍ਹਣੇ,
ਉਮਰ ਭਰ ਪੰਛੀ ਉਹ ਕੁਰਲਾਇਆ ਕਰੇ ।

ਭੂਰੇ ਭੂਰੇ ਕੇਸ ਤੇ ਮੁਖੜੇ ਦਾ ਤਿਲ,
ਸਾਰੀ ਬਸਤੀ ਵੇਖ ਲਲਚਾਇਆ ਕਰੇ ।

ਬਦਲ ਜਾਂਦਾ ਰੁਖ ਹਵਾਵਾਂ ਦਾ ਤਦੋਂ,
ਹੇਕ ਲੰਮੀ ਲਾ ਕੇ ਜਦ ਗਾਇਆ ਕਰੇ ।

ਸੜ ਕੇ ਰਹਿ ਜਾਇਆ ਕਰੇ ਦੰਦਾਸੜਾ,
ਨਾਲ ਹੋਠਾਂ ਦੇ ਜਦੋਂ ਲਾਇਆ ਕਰੇ ।

ਧੁਖਣ ਲੱਗ ਜਾਇਆ ਕਰਨ ਕਲੀਆਂ ਦੇ ਦਿਲ,
ਸ਼ਰਬਤੀ ਜਦ ਨੈਣ ਮਟਕਾਇਆ ਕਰੇ ।

ਆਖਦੇ ਨੇ ਨੌਜਵਾਂ ਇਕ ਮਨਚਲਾ,
ਪਿਆਰ ਪਾ ਕੇ ਦੇ ਗਿਆ ਉਸ ਨੂੰ ਦਗ਼ਾ ।

ਜੋਕ ਬਣ ਕੇ ਪੀ ਗਿਆ ਉਸ ਦਾ ਲਹੂ,
ਚੂਪ ਲੀਤਾ ਮਰਮਰੀ ਅੰਗਾਂ 'ਚੋਂ ਤਾ ।

ਜ਼ਖ਼ਮੀ ਕਰਕੇ ਸੁੱਟ ਗਿਆ ਨੈਣਾਂ ਦੀ ਨੀਂਦ,
ਡੋਲ੍ਹ ਕੇ ਕਿਤੇ ਟੁਰ ਗਿਆ ਘੋਲੀ ਹਿਨਾ ।

ਚਾਰਦੀ ਸੀ ਰੋਜ਼ ਜਿਸ ਨੂੰ ਦਿਲ ਦਾ ਮਾਸ,
ਸ਼ਿਕਰਾ ਬਣ ਕੇ ਉੱਡ ਗਿਆ ਸੀ ਉਹ ਹੁਮਾ ।

ਯਾਦ ਆ ਜਾਂਦੀ ਜਦੋਂ ਉਸ ਦੀ ਨੁਹਾਰ,
ਆਦਰਾਂ ਵਿਚ ਰੜਕਦਾ ਉਹਦੇ ਸਰਕੜਾ ।

ਸੋਚਦੀ ਕਿ ਬੇ-ਵਫ਼ਾ ਹੈ ਆਦਮੀ,
ਬੇ-ਵਫ਼ਾਈ ਹੀ ਤਾਂ ਹੈ ਉਸ ਦਾ ਸ਼ਿਵਾ ।

ਬਣ ਕੇ ਰਹਿਣਾ ਸੀ ਜੇ ਆਦਮ ਦਾ ਗ਼ੁਲਾਮ,
ਜਨਮ ਕਿਉਂ ਲੀਤਾ ਸੀ ਤਾਂ ਮਾਈ ਹੱਵਾ ।

ਠੀਕ ਹੈ ਹਰ ਚੀਜ਼ ਜਦ ਹੈ ਬੇ-ਵਫ਼ਾ,
ਉਸ ਦਾ ਹੱਕ ਸੀ ਉਹ ਵੀ ਹੋ ਜਾਏ ਬੇ-ਵਫ਼ਾ ।

ਦੇ ਕੇ ਹੋਕਾ ਵੇਚਦੀ ਸਸਤੇ ਉਹ ਸਾਹ,
ਫਜ਼ਰ ਦਾ ਤਾਰਾ ਹੈ ਅੱਜ ਤੀਕਣ ਗਵਾਹ ।

ਜਿਸਮ ਉਹਦਾ ਬਰਫ਼ ਨਾਲੋਂ ਵੀ ਸਫ਼ੈਦ,
ਲੇਖ ਉਹਦੇ ਰਾਤ ਨਾਲੋਂ ਵੀ ਸਿਆਹ ।

ਨਿੱਤ ਨਵਾਂ ਪੱਤਣ ਤੇ ਨਵੀਆਂ ਬੇੜੀਆਂ,
ਨਿੱਤ ਨਵੇਂ ਉਹਦੇ ਬਾਦਬਾਂ ਉਹਦੇ ਮਲਾਹ ।

ਰਾਤ ਹਰ ਲੱਭਦੀ ਨਵਾਂ ਤਾਰਾ ਕੋਈ,
ਹਰ ਸੁਬ੍ਹਾ ਲੱਭਦੀ ਨਵੀਂ ਮੰਜ਼ਿਲ ਦੀ ਰਾਹ ।

ਪੀਂਦੀ ਮੋਮੀ ਸੀਨਿਆਂ ਦੀ ਨਿੱਤ ਤ੍ਰੇਲ,
ਚੱਟਦੀ ਹੋਠਾਂ ਤੋਂ ਉਹ ਹਵਸਾਂ ਦੀ ਸਵਾਹ ।

ਬਣ ਨਾ ਸਕੀ ਕੁਰਬਲਾ ਸੀਨੇ ਦੀ ਪੀੜ,
ਹੋ ਨਾ ਸਕੀ ਫੇਰ ਵੀ ਬੰਜਰ ਨਿਗਾਹ ।

ਹੌਕਿਆਂ ਦੀ ਉਹਦੇ ਘਰ ਆਈ ਬਰਾਤ,
ਹੰਝੂਆਂ ਸੰਗ ਹੋ ਗਿਆ ਉਸ ਦਾ ਨਿਕਾਹ ।

ਬਹਿ ਇਕੱਲੀ ਕੱਤਦੀ ਹਿਜਰਾਂ ਦੇ ਸੂਤ,
ਗਾਂਹਦੀ ਰਹਿੰਦੀ ਰਾਤ ਦਿਨ ਯਾਦਾਂ ਦੇ ਗਾਹ ।

ਸੱਦਿਆ ਉਸ ਨਾਮਵਰ ਇਕ ਚਿਤ੍ਰਕਾਰ,
ਯਾਰੜੇ ਦੀ ਓਸ ਨੂੰ ਦੱਸੀ ਨੁਹਾਰ ।

ਚਿਤ੍ਰ ਦੋ ਇਕ ਆਪਣਾ ਇਕ ਯਾਰ ਦਾ,
ਖ਼ੂਨ ਆਪਣੇ ਨਾਲ ਕਰਵਾਏ ਤਿਆਰ ।

ਕਬਰ ਪੁੱਟ ਕੇ ਚਿਤ੍ਰ ਦਫ਼ਨਾਏ ਗਏ,
ਨਾਲ ਦਫ਼ਨਾਏ ਗਏ ਹੰਝੂਆਂ ਦੇ ਹਾਰ ।

ਕਬਰ ਨੇੜੇ ਖੂਹ ਵੀ ਖੁਦਵਾਇਆ ਗਿਆ,
ਚਾਂਦੀ ਦੀ ਅੱਜ ਤੀਕ ਹੈ ਉਸ ਦੀ ਨਿਸਾਰ ।

ਆਖਦੇ ਨੇ ਅੱਜ ਵੀ ਕੋਹ-ਕਾਫ਼ ਤੋਂ,
ਨ੍ਹਾਉਣ ਆਵੇ ਰੋਜ਼ ਇਕ ਪਰੀਆਂ ਦੀ ਡਾਰ ।

ਬਾਲਦੀ ਉਸ ਕਬਰ ਤੇ ਉਹ ਨਿੱਤ ਦੀਆ,
ਰੋਂਦੀ ਰਹਿੰਦੀ ਰਾਤ ਦਿਨ ਜ਼ੁਲਫ਼ਾਂ ਖਿਲਾਰ ।

ਓਸੇ ਰਾਹ ਜੋ ਵੀ ਰਾਹੀ ਲੰਘਦਾ,
ਝੱਲੀਆਂ ਵੱਤ ਪੁੱਛਦੀ ਉਸ ਨੂੰ ਖਲ੍ਹਾਰ ।

ਡਿੱਠਾ ਜੇ ਕਿਤੇ ਮੇਰਾ ਬੋਦਿਆਂ ਵਾਲੜਾ,
ਨੀਲੇ ਨੈਣਾਂ ਵਾਲੜਾ ਕਿਤੇ ਉਹਦਾ ਯਾਰ ?

ਆਖਦੇ ਨੇ ਸਾਲ ਕਈ ਹੁੰਦੇ ਚਲੇ ।
ਓਦਾਂ ਹੀ ਅੱਜ ਤੀਕ ਉਹ ਦੀਵਾ ਬਲੇ ।

ਜਦ ਕਦੇ ਵੀ ਤੇਜ਼ ਵਗਦੀ ਹੈ ਹਵਾ,
ਵਿਚ ਹਵਾਵਾਂ ਮਹਿਕ ਜਿਹੀ ਇਕ ਆ ਰਲੇ ।

ਹਿਚਕੀਆਂ ਦੀ ਅੱਜ ਵੀ ਆਵੇ ਆਵਾਜ਼,
ਕਬਰ ਨੇੜੇ ਜੋ ਕੋਈ ਆਸ਼ਕ ਖਲੇ ।

ਹਰ ਅਮਾਵਸ ਦੀ ਹਨੇਰੀ ਰਾਤ ਨੂੰ,
ਆ ਕੇ ਓਥੇ ਬੈਠਦੇ ਨੇ ਦਿਲ-ਜਲੇ ।

ਲੈ ਕੇ ਉਸ ਦੀਵੇ 'ਚੋਂ ਬੂੰਦ ਇਕ ਤੇਲ ਦੀ,
ਯਾਰ ਦੇ ਹੋਠਾਂ 'ਤੇ ਹਰ ਕੋਈ ਮਲੇ ।

ਰੋਂਦੇ ਲਾ ਕੇ ਢਾਸਣਾ ਉਸ ਕਬਰ ਨਾਲ,
ਹਿਜਰ ਦੀ ਲੂਣੀਂ ਜਿਨ੍ਹਾਂ ਦੇ ਹੱਡ ਗਲੇ ।

ਦੂਰ ਉਸ ਵਾਦੀ 'ਚ ਔਹ ਟਿੱਬਿਆਂ ਤੋਂ ਪਾਰ,
ਨਾਲ ਮੇਰੇ ਜੇ ਕੋਈ ਅੱਜ ਵੀ ਚਲੇ ।

ਲੁੜਛੇ ਪਈ ਅੱਜ ਤੀਕ ਵੀ ਨੂਰਾਂ ਦੀ ਰੂਹ,
ਓਦਾਂ ਹੀ ਅੱਜ ਤੀਕ ਉਹ ਦੀਵਾ ਬਲੇ ।

# ਹੰਝੂਆਂ ਦਾ ਭਾੜਾ

ਤੈਨੂੰ ਦਿਆਂ ਹੰਝੂਆਂ ਦਾ ਭਾੜਾ,
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਭੱਠੀ ਵਾਲੀਏ ਚੰਬੇ ਦੀਏ ਡਾਲੀਏ

ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਹੋ ਗਿਆ ਕੁਵੇਲਾ ਮੈਨੂੰ
ਢਲ ਗਈਆਂ ਛਾਵਾਂ ਨੀ
ਬੇਲਿਆਂ 'ਚੋਂ ਮੁੜ ਗਈਆਂ
ਮੱਝੀਆਂ ਤੇ ਗਾਵਾਂ ਨੀ
ਪਾਇਆ ਚਿੜੀਆਂ ਨੇ ਚੀਕ-ਚਿਹਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਛੇਤੀ ਛੇਤੀ ਕਰੀਂ
ਮੈਂ ਤੇ ਜਾਣਾ ਬੜੀ ਦੂਰ ਨੀ
ਜਿਥੇ ਮੇਰੇ ਹਾਣੀਆਂ ਦਾ
ਟੁਰ ਗਿਆ ਪੂਰ ਨੀ
ਓਸ ਪਿੰਡ ਦਾ ਸੁਣੀਂਦੈ ਰਾਹ ਮਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਮੇਰੀ ਵਾਰੀ ਪੱਤਿਆਂ ਦੀ
ਪੰਡ ਸਿੱਲ੍ਹੀ ਹੋ ਗਈ
ਮਿੱਟੀ ਦੀ ਕੜਾਹੀ ਤੇਰੀ
ਕਾਹਨੂੰ ਪਿੱਲੀ ਹੋ ਗਈ
ਤੇਰੇ ਸੇਕ ਨੂੰ ਕੀਹ ਵੱਜਿਆ ਦੁਗਾੜਾ

ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਲੱਪ ਕੁ ਏ ਚੁੰਗ ਮੇਰੀ
ਮੈਨੂੰ ਪਹਿਲਾਂ ਟੋਰ ਨੀ
ਕੱਚੇ ਕੱਚੇ ਰੱਖ ਨਾ ਨੀ
ਰੋੜ੍ਹ ਥੋੜ੍ਹੇ ਹੋਰ ਨੀ
ਕਰਾਂ ਮਿੰਨਤਾਂ ਮੁਕਾ ਦੇ ਨੀ ਪੁਆੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

ਸੌਂ ਗਈਆਂ ਹਵਾਵਾਂ ਰੋ ਰੋ
ਕਰ ਵਿਰਲਾਪ ਨੀ
ਤਾਰਿਆਂ ਨੂੰ ਚੜ੍ਹ ਗਿਆ
ਮੱਠਾ ਮੱਠਾ ਤਾਪ ਨੀ
ਜੰਞ ਸਾਹਵਾਂ ਦੀ ਦਾ ਰੁੱਸ ਗਿਆ ਲਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ
ਭੱਠੀ ਵਾਲੀਏ ।

# ਹੈ ਰਾਤ ਕਿੰਨੀ ਕੁ ਦੇਰ ਹਾਲੇ

ਮੁੰਡੇਰ ਦਿਲ ਦੀ ਤੇ ਨਾਂ ਤੇਰੇ ਦੇ,
ਮੈਂ ਰੱਤ ਚੋ ਚੋ ਨੇ ਦੀਪ ਬਾਲੇ ।

ਮੈਂ ਡਰ ਰਹੀ ਹਾਂ ਕਿ ਤੇਜ਼ ਬੁੱਲਾ,
ਕੋਈ ਜ਼ਿੰਦਗੀ ਦਾ ਨਾ ਆ ਹਿਸਾਲੇ ।

ਜਾਂ ਪੌ-ਫੁਟਾਲਾ ਮਨੁੱਖਤਾ ਦਾ,
ਨਾ ਹੋਣ ਤੀਕਰ ਲੋਅ ਸਾਥ ਪਾਲੇ ।

ਜਾਂ ਨੀਲ ਰਲੇ ਦੋ ਨੈਣ ਸਿੱਲ੍ਹੇ,
ਵੇ ਜਾਣ ਕਿਧਰੇ ਸੂ ਨਾ ਜੰਗਾਲੇ ।

ਵੇ ਦੂਰ ਦਿਸਦੀ ਹੈ ਭੋਰ ਹਾਲੇ ।
ਵੇ ਦੂਰ ਦਿਸਦੀ ਹੈ ਭੋਰ ਹਾਲੇ ।

ਸਮੇਂ ਦੇ ਥੇਹ 'ਤੇ ਵੇਖ ਅੜਿਆ,
ਕੋਈ ਬਿੱਲ-ਬਤੌਰੀ ਪਈ ਬੋਲਦੀ ਹੈ ।

ਵੇ ਅਮਰ ਜੁਗਨੂੰ ਕੋਈ ਆਤਮਾ ਦਾ,
ਚਿਰਾਂ ਤੋਂ ਦੁਨੀਆਂ ਪਈ ਟੋਲਦੀ ਹੈ ।

ਬੇਤਾਲ ਸ਼ੂਕਰ ਵੇ ਰਾਕਟਾਂ ਦੀ,
ਸੁਣ ਸੁਣ ਕੇ ਧਰਤੀ ਪਈ ਡੋਲਦੀ ਹੈ ।

ਵੇ ਆਖ ਅੱਲੜ੍ਹ ਮਨੁੱਖ ਹਾਲੇ ਵੀ,
ਘੁੱਗੀਆਂ ਦੀ ਥਾਂ ਬਾਜ਼ ਪਾਲੇ ।

ਵੇ ਘੋਰ ਕਾਲੀ ਹੈ ਰਾਤ ਹਾਲੇ ।
ਵੇ ਘੋਰ ਕਾਲੀ ਹੈ ਰਾਤ ਹਾਲੇ ।

ਵੇ ਬਾਝ ਤੇਰੇ ਨੇ ਫੋਗ ਸਹਿਰਾ,
ਵੇ ਬਿਨ ਸਕੂੰ ਦੇ ਹੈ ਫੋਗ ਮਸਤੀ ।

ਵੇ ਦਿਲ ਮੁਸੱਵਰ ਦੇ ਬਿਨ ਅਜੰਤਾ,
ਹੈ ਪੱਬਾਂ ਦੀ ਬੇ-ਹਿੱਸ ਬਸਤੀ ।

ਵੇ ਚਾਤ੍ਰਿਕ ਲਈ ਤਾਂ ਪਾਕ ਗੰਗਾ,
ਵੇ ਪਾਣੀਆਂ ਦੀ ਹੈ ਖ਼ਾਕ ਹਸਤੀ ।

ਵੇ ਚੰਨ ਦੀ ਥਾਂ ਚਕੋਰੀਆਂ ਤੋਂ,
ਹਾਏ ਜਾਣ ਸਾਗਰ ਕਿਵੇਂ ਹੰਗਾਲੇ ।

ਵੇ ਦਿਲ ਦਿਲਾਂ ਤੋਂ ਨੇ ਦੂਰ ਹਾਲੇ ।
ਵੇ ਦਿਲ ਦਿਲਾਂ ਤੋਂ ਨੇ ਦੂਰ ਹਾਲੇ ।

ਵੇ ਹੋ ਵੀ ਸਕਦੈ ਕਿ ਪੌਣ ਮਿੱਠੀ,
ਜੋ ਵਗ ਰਹੀ ਹੈ ਤੂਫ਼ਾਨ ਹੋਵੇ ।

ਜਾਂ ਹੋ ਵੀ ਸਕਦੈ ਕਿ ਮੇਰੇ ਘਰ
ਕੱਲ੍ਹ ਢੁਕਣੀ ਮੇਰੀ ਮਕਾਣ ਹੋਵੇ ।

ਜਾਂ ਹੋ ਵੀ ਸਕਦੈ ਕਿ ਕੱਲ੍ਹ ਤੀਕਣ,
ਨਾ ਹੋਣ ਡਲਾਂ ਨਾ ਡਾਣ ਹੋਵੇ ।

ਜਾਂ ਗੋਰ ਅੰਦਰ ਹੋਣ ਕਿਧਰੇ
ਨਾ ਮੁਰਦਿਆਂ ਲਈ ਵੇ ਸਾਹ ਸੰਭਾਲੇ ।

ਹੈ ਦੂਰ ਨਜ਼ਰਾਂ ਤੋਂ ਅੰਤ ਹਾਲੇ ।
ਹੈ ਦੂਰ ਨਜ਼ਰਾਂ ਤੋਂ ਅੰਤ ਹਾਲੇ ।

ਮੈਂ ਸੋਚਦੀ ਹਾਂ ਕਿ ਵਿੱਸ ਕਾਲੀ,
ਹਨੇਰਿਆਂ ਦੀ ਨੂੰ ਕੌਣ ਪੀਵੇ ।

ਵੇ ਨੰਗ-ਮੁਨੰਗੀ ਜਿਹੀ ਧਰਤ ਭੁੱਖੀ,
ਵੇ ਹੋਰ ਕਿੰਨੀ ਕੁ ਦੇਰ ਜੀਵੇ ।

ਯੁੱਗ ਵਿਹਾਏ ਨੇ ਬਾਲਦੀ ਨੂੰ
ਹਾਏ ਰੱਤ ਚੋ ਚੋ ਕੇ ਰੋਜ਼ ਦੀਵੇ ।

ਪਰ ਨਾ ਹੀ ਬੀਤੀ ਇਹ ਰਾਤ ਕਾਲੀ
ਹੈ ਨਾ ਹੀ ਬਹੁੜੀ ਉਸ਼ੇਰ ਹਾਲੇ ।

ਹੈ ਰਾਤ ਕਿੰਨੀ ਕੁ ਦੇਰ ਹਾਲੇ ।
ਹੈ ਰਾਤ ਕਿੰਨੀ ਕੁ ਦੇਰ ਹਾਲੇ ।

# ਡਾਚੀ ਸਹਿਕਦੀ

ਜੇ ਡਾਚੀ ਸਹਿਕਦੀ ਸੱਸੀ ਨੂੰ
ਪੁਨੂੰ ਥੀਂ ਮਿਲਾ ਦੇਂਦੀ ।
ਤਾਂ ਤੱਤੀ ਮਾਣ ਸੱਸੀ ਦਾ
ਉਹ ਮਿੱਟੀ ਵਿਚ ਰੁਲਾ ਦੇਂਦੀ ।

ਭਲੀ ਹੋਈ ਕਿ ਸਾਰਾ ਸਾਉਣ ਹੀ
ਬਰਸਾਤ ਨਾ ਹੋਈ,
ਪਤਾ ਕੀ ਆਲ੍ਹਣੇ ਦੇ ਟੋਟਰੂ
ਬਿਜਲੀ ਜਲਾ ਦੇਂਦੀ ।

ਮੈਂ ਅਕਸਰ ਵੇਖਿਐ-
ਕਿ ਤੇਲ ਹੁੰਦਿਆਂ ਸੁੰਦਿਆਂ ਦੀਵੇ,
ਹਵਾ ਕਈ ਵਾਰ ਦਿਲ ਦੀ
ਮੌਜ ਖ਼ਾਤਰ ਹੈ ਬੁਝਾ ਦੇਂਦੀ ।

ਭੁਲੇਖਾ ਹੈ ਕਿ ਜ਼ਿੰਦਗੀ
ਪਲ ਦੋ ਪਲ ਲਈ ਘੂਕ ਸੌਂ ਜਾਂਦੀ,
ਜੇ ਪੰਛੀ ਗ਼ਮ ਦਾ ਦਿਲ ਦੀ
ਸੰਘਣੀ ਜੂਹ 'ਚੋਂ ਉਡਾ ਦੇਂਦੀ ।

ਹਕਕੀਤ ਇਸ਼ਕ ਦੀ
ਜੇ ਮਹਿਜ ਹੁੰਦੀ ਖੇਡ ਜਿਸਮਾਂ ਦੀ,
ਤਾਂ ਦੁਨੀਆਂ ਅੱਜ ਤੀਕਣ
ਨਾਂ ਤੇਰਾ ਮੇਰਾ ਭੁਲਾ ਦੇਂਦੀ ।

ਮੈਂ ਬਿਨ ਸੂਲਾਂ ਦੇ ਰਾਹ 'ਤੇ
ਕੀ ਟੁਰਾਂ ਮੈਨੂੰ ਸ਼ਰਮ ਆਉਂਦੀ ਹੈ,
ਮੈਂ ਅੱਖੀਂ ਵੇਖਿਐ
ਕਿ ਹਰ ਕਲੀ ਓੜਕ ਦਗ਼ਾ ਦੇਂਦੀ ।

ਵਸਲ ਦਾ ਸਵਾਦ ਤਾਂ
ਇਕ ਪਲ ਦੋ ਪਲ ਦੀ ਮੌਜ ਤੋਂ ਵੱਧ ਨਹੀਂ,
ਜੁਦਾਈ ਹਸ਼ਰ ਤੀਕਣ
ਆਦਮੀ ਨੂੰ ਹੈ ਨਸ਼ਾ ਦੇਂਦੀ ।

## ਹਯਾਤੀ ਨੂੰ

ਚੁਗ ਲਏ ਜਿਹੜੇ ਮੈਂ ਚੁਗਣੇ ਸਨ
ਮਾਨਸਰਾਂ 'ਚੋਂ ਮੋਤੀ ।
ਹੁਣ ਤਾਂ ਮਾਨਸਰਾਂ ਵਿਚ ਮੇਰਾ
ਦੋ ਦਿਨ ਹੋਰ ਬਸੇਰਾ ।

ਘੋਰ ਸਿਆਹੀਆਂ ਨਾਲ ਪੈ ਗਈਆਂ
ਹੁਣ ਅੜੀਓ ਕੁਝ ਸਾਂਝਾਂ
ਤਾਹੀਓਂ ਚਾਨਣੀਆਂ ਰਾਤਾਂ ਵਿਚ
ਜੀ ਨਹੀਂ ਲੱਗਦਾ ਮੇਰਾ ।

ਉਮਰ ਅਯਾਲਣ ਛਾਂਗ ਲੈ ਗਈ
ਹੁਸਨਾਂ ਦੇ ਪੱਤੇ ਸਾਵੇ,
ਹੁਣ ਤਾਂ ਬਾਲਣ ਬਾਲਣ ਦਿਸਦਾ

ਅੜੀਓ ਚਾਰ ਚੁਫ਼ੇਰਾ ।

ਫੂਕੋ ਨੀ ਹੁਣ ਲੀਰ ਪਟੋਲੇ
ਗੁੱਡੀਆਂ ਦੇ ਸਿਰ ਸਾੜੋ,
ਮਾਰ ਦੁਹੱਥੜਾਂ ਪਿੱਟੋ ਨੀ
ਹੁਣ ਮੇਰੇ ਮਰ ਗਏ ਹਾਣੀ ।

ਝੱਟ ਕਰੋ ਨੀ ਖਾ ਲਓ ਟੁੱਕਰ
ਹੱਥ ਵਿਚ ਹੈ ਜੋ ਫੜਿਆ
ਔਹ ਵੇਖੋ ਨੀ ! ਚੀਲ੍ਹ ਸਮੇਂ ਦੀ
ਉੱਡ ਪਈ ਆਦਮ-ਖਾਣੀ ।

ਡਰੋ ਨਾ ਲੰਘ ਜਾਣ ਦਿਓ ਅੜੀਓ
ਕਾਂਗਾਂ ਨੂੰ ਕੰਢਿਆਂ ਤੋਂ
ਡੀਕ ਲੈਣਗੀਆਂ ਭੁੱਬਲ ਹੋਈਆਂ
ਰੇਤਾਂ ਆਪੇ ਪਾਣੀ ।

ਰੀਝਾਂ ਦੀ ਜੇ ਸੰਝ ਹੋ ਗਈ
ਤਾਂ ਕੀ ਹੋਇਆ ਜਿੰਦੇ
ਹੋਰ ਲੰਮੇਰੇ ਹੋ ਜਾਂਦੇ ਨੇ
ਸੰਝ ਪਈ ਪਰਛਾਵੇਂ ।

ਕਲਵਲ ਹੋਵੋ ਨਾ ਨੀ ਏਦਾਂ
ਵੇਖ ਲਗਦੀਆਂ ਲੋਆਂ
ਉਹ ਬੂਟਾ ਘੱਟ ਹੀ ਪਲਦਾ ਹੈ
ਜੋ ਉੱਗਦਾ ਹੈ ਛਾਵੇਂ ।

# ਜਾਚ ਮੈਨੂੰ ਆ ਗਈ

ਜਾਚ ਮੈਨੂੰ ਆ ਗਈ ਗ਼ਮ ਖਾਣ ਦੀ ।
ਹੌਲੀ ਹੌਲੀ ਰੋ ਕੇ ਜੀ ਪਰਚਾਣ ਦੀ ।

ਚੰਗਾ ਹੋਇਆ ਤੂੰ ਪਰਾਇਆ ਹੋ ਗਿਉਂ,
ਮੁੱਕ ਗਈ ਚਿੰਤਾ ਤੈਨੂੰ ਅਪਨਾਣ ਦੀ ।

ਮਰ ਤੇ ਜਾਂ ਪਰ ਡਰ ਹੈ ਦੱਮਾਂ ਵਾਲਿਓ,
ਧਰਤ ਵੀ ਵਿਕਦੀ ਹੈ ਮੁੱਲ ਸ਼ਮਸ਼ਾਨ ਦੀ ।

ਨਾ ਦਿਓ ਮੈਨੂੰ ਸਾਹ ਉਧਾਰੇ ਦੋਸਤੋ,
ਲੈ ਕੇ ਮੁੜ ਹਿੰਮਤ ਨਹੀਂ ਪਰਤਾਣ ਦੀ ।

ਨਾ ਕਰੋ 'ਸ਼ਿਵ' ਦੀ ਉਦਾਸੀ ਦਾ ਇਲਾਜ,
ਰੋਣ ਦੀ ਮਰਜ਼ੀ ਹੈ ਅੱਜ ਬੇਈਮਾਨ ਦੀ ।

# ਪ੍ਰੀਤ ਲਹਿਰ

ਬਾਲ ਯਾਰ ਦੀਪ ਬਾਲ
ਸਾਗਰਾਂ ਦੇ ਦਿਲ ਹੰਗਾਲ
ਜ਼ਿੰਦਗੀ ਦੇ ਪੈਂਡਿਆਂ ਦਾ
ਮੇਟ ਕਹਿਰ ਤੇ ਹਨੇਰ
ਹਰ ਜਿਗਰ 'ਚ ਸਾਂਭ
ਹਸਰਤਾਂ ਦੇ ਖ਼ੂਨ ਦੀ ਉਸ਼ੇਰ
ਹਰ ਉਮੰਗ ਜ਼ਿੰਦਗੀ ਦੀ
ਕਰਬਲਾ ਦੇ ਵਾਂਗ ਲਾਲ
ਬਾਲ ਯਾਰ ਦੀਪ ਬਾਲ !

ਰੋਮ ਰੋਮ ਜ਼ਿੰਦਗੀ ਦਾ
ਦੋਜ਼ਖ਼ਾਂ ਦੀ ਹੈ ਅਗਨ
ਜਗਤ-ਨੇਤਰਾਂ 'ਚੋਂ
ਚੋ ਰਹੀ ਹੈ ਪੀੜ ਤੇ ਥਕਨ
ਸੋਹਲ ਬੁੱਲ੍ਹੀਆਂ ਤੇ
ਮੌਨ ਹੌਕਿਆਂ ਦੇ ਲੱਖ ਕਫ਼ਨ

ਨਫ਼ਰਤਾਂ 'ਚ ਚੂਰ
ਹੁਸਨਾਂ ਦੇ ਨੱਚ ਰਹੇ ਬਦਨ
ਰੋ ਰਹੀ ਹੈ ਰੂਹ ਮੇਰੀ ਦੀ
ਝੂਮ ਝੂਮ ਕੇ ਹਵਾ
ਵੀਰਾਨ ਆਤਮਾ ਦੇ
ਖੰਡਰਾਂ 'ਚੋਂ ਚੀਕਦੀ ਹਵਾ
ਬੇ-ਨੂਰ ਜ਼ਿੰਦਗੀ 'ਚੋਂ
ਸਿੰਮਦਾ ਹੈ ਸੋਗ ਦਾ ਗੁਲਾਲ
ਬਾਲ ਯਾਰ ਦੀਪ ਬਾਲ !

ਪੋਟਿਆਂ 'ਚੋਂ ਨਫ਼ਰਤਾਂ ਦੀ
ਸੂਲ ਜਿਹੀ ਹੈ ਪੁੜ ਗਈ
ਮਨੁੱਖਤਾ ਦੀ ਵਾਟ
ਰੇਤ ਰੇਤ ਹੋ ਕੇ ਖੁਰ ਗਈ
ਗੁਨਾਹ ਤੇ ਹਿਰਸ ਹਵਸ ਨੇ
ਜੋ ਮਾਰੀਆਂ ਉਡਾਰੀਆਂ
ਬੇਅੰਤ ਪਾਪ ਦੀ ਝਨਾਂ 'ਚ
ਸੋਹਣੀਆਂ ਸੰਘਾਰੀਆਂ
ਅਨੇਕ ਸੱਸੀਆਂ
ਸਮਾਜ ਰੇਤਿਆਂ ਨੇ ਸਾੜੀਆਂ
ਆ ਜ਼ਰਾ ਕੁ ਛੇੜ
ਜ਼ਿੰਦਗੀ ਦੇ ਬੇ-ਸੁਰੇ ਜਿਹੇ ਤਾਲ
ਅਲਾਪ ਮੌਤ ਦਾ ਖ਼ਿਆਲ !

ਕੁਟਲ ਧੋਖਿਆਂ ਦੀ ਨੈਂ
ਨਜ਼ਰ ਨਜ਼ਰ 'ਚ ਸ਼ੂਕਦੀ
ਹਜ਼ਾਰ ਮੰਦਰਾਂ 'ਚ ਜੋਤ
ਖ਼ੂਨ ਪਈ ਹੈ ਚੂਸਦੀ
ਆ ਨਸੀਬ ਨੂੰ ਉਠਾਲ
ਆਤਮਾ ਨੂੰ ਲੋਅ ਵਿਖਾਲ

ਇਸ਼ਕ ਨੂੰ ਵੀ ਕਰ ਹਲਾਲ
ਬਾਲ ਯਾਰ ਦੀਪ ਬਾਲ !

# ਆਪਣੀ ਸਾਲ ਗਿਰ੍ਹਾ 'ਤੇ

ਬਿਰਹਣ ਜਿੰਦ ਮੇਰੀ ਨੀ ਸਈਓ
ਕੋਹ ਇਕ ਹੋਰ ਮੁਕਾਇਆ ਨੀ ।
ਪੱਕਾ ਮੀਲ ਮੌਤ ਦਾ ਨਜ਼ਰੀਂ
ਅਜੇ ਵੀ ਪਰ ਨਾ ਆਇਆ ਨੀ ।

ਵਰ੍ਹਿਆਂ ਨਾਲ ਉਮਰ ਦਾ ਪਾਸ਼ਾ
ਖੇਡਦਿਆਂ ਮੇਰੀ ਦੇਹੀ ਨੇ,
ਹੋਰ ਸਮੇਂ ਹੱਥ ਸਾਹਵਾਂ ਦਾ
ਇਕ ਸੰਦਲੀ ਨਰਦ ਹਰਾਇਆ ਨੀ ।

ਆਤਮ-ਹੱਤਿਆ ਦੇ ਰਥ ਉੱਤੇ
ਜੀ ਕਰਦੈ ਚੜ੍ਹ ਜਾਵਾਂ ਨੀ,
ਕਾਇਰਤਾ ਦੇ ਦੱਮਾਂ ਦਾ
ਪਰ ਕਿਥੋਂ ਦਿਆਂ ਕਿਰਾਇਆ ਨੀ ।

ਅੱਜ ਕਬਰਾਂ ਦੀ ਕੱਲਰੀ ਮਿੱਟੀ
ਲਾ ਮੇਰੇ ਮੱਥੇ ਮਾਏ ਨੀਂ
ਇਸ ਮਿੱਟੜੀ 'ਚੋਂ ਮਿੱਠੜੀ ਮਿੱਠੜੀ
ਅੱਜ ਖ਼ੁਸ਼ਬੋਈ ਆਏ ਨੀ ।

ਲਾ ਲਾ ਲੂਣ ਖੁਆਏ ਦਿਲ ਦੇ
ਡੱਕਰੇ ਕਰ ਕਰ ਪੀੜਾਂ ਨੂੰ
ਪਰ ਇਕ ਪੀੜ ਵਸਲ ਦੀ ਤਾਂ ਵੀ
ਭੁੱਖੀ ਮਰਦੀ ਜਾਏ ਨੀ ।

ਸਿਦਕ ਦੇ ਕੂਲੇ ਪਿੰਡੇ 'ਤੇ

ਅੱਜ ਪੈ ਗਈਆਂ ਇਉਂ ਲਾਸ਼ਾਂ ਨੀ
ਜਿਉਂ ਤੇਰੇ ਬੱਗੇ ਵਾਲੀਂ ਕੋਈ
ਕਾਲਾ ਨਜ਼ਰੀਂ ਆਏ ਨੀ ।

ਨੀ ਮੇਰੇ ਪਿੰਡ ਦੀਓ ਕੁੜੀਓ ਚਿੜੀਓ
ਆਓ ਮੈਨੂੰ ਦਿਓ ਦਿਲਾਸਾ ਨੀ
ਪੀ ਚੱਲਿਆ ਮੈਨੂੰ ਘੁੱਟ-ਘੁੱਟ ਕਰਕੇ
ਗ਼ਮ ਦਾ ਮਿਰਗ ਪਿਆਸਾ ਨੀ ।

ਹੰਝੂਆਂ ਦੀ ਅੱਗ ਸੇਕ ਸੇਕ ਕੇ
ਸੜ ਚੱਲੀਆਂ ਜੇ ਪਲਕਾਂ ਨੀ,
ਪਰ ਪੀੜਾਂ ਦੇ ਪੋਹ ਦਾ ਅੜੀਓ
ਘਟਿਆ ਸੀਤ ਨਾ ਮਾਸਾ ਨੀ ।

ਤਾਪ ਤ੍ਰਈਏ ਫ਼ਿਕਰਾਂ ਦੇ ਨੀ
ਮਾਰ ਮੁਕਾਈ ਜਿੰਦੜੀ ਨੀ,
ਲੂਸ ਗਿਆ ਹਰ ਹਸਰਤ ਮੇਰੀ
ਲੱਗਿਆ ਹਿਜਰ ਚੁਮਾਸਾ ਨੀ ।

ਪੀੜਾਂ ਪਾ ਪਾ ਪੂਰ ਲਿਆ
ਮੈਂ ਦਿਲ ਦਾ ਖੂਹ ਖਾਰਾ ਨੀ ।
ਪਰ ਬਦਬਖਤ ਨਾ ਸੁੱਕਿਆ ਅੱਥਰਾ
ਇਹ ਕਰਮਾਂ ਦਾ ਮਾਰਾ ਨੀ ।

ਅੱਧੀ ਰਾਤੀਂ ਉੱਠ ਉੱਠ ਰੋਵਾਂ
ਕਰ ਕਰ ਚੇਤੇ ਮੋਇਆਂ ਨੂੰ
ਮਾਰ ਦੁਹੱਥੜਾਂ ਪਿੱਟਾਂ ਜਦ ਮੈਂ
ਟੁੱਟ ਜਾਏ ਕੋਈ ਤਾਰਾ ਨੀ ।

ਦਿਲ ਦੇ ਵਿਹੜੇ ਫੂਹੜੀ ਪਾਵਾਂ
ਯਾਦਾਂ ਆਉਣ ਮਕਾਣੇ ਨੀ,

ਰੋਜ਼ ਗ਼ਮਾਂ ਦੇ ਸੱਥਰ ਸੌਂ ਸੌਂ
ਜੋੜੀਂ ਬਹਿ ਗਿਆ ਪਾਰਾ ਨੀ ।

ਸਈਓ ਰੁੱਖ ਹਯਾਤੀ ਦੇ ਨੂੰ
ਕੀਹ ਪਾਵਾਂ ਮੈਂ ਪਾਣੀ ਨੀ ।
ਸਿਉਂਕ ਇਸ਼ਕ ਦੀ ਫੋਕੀ ਕਰ ਗਈ
ਇਹਦੀ ਹਰ ਇਕ ਟਾਹਣੀ ਨੀ ।

ਯਾਦਾਂ ਦਾ ਕਰ ਲੋਗੜ ਕੋਸਾ
ਕੀ ਮੈਂ ਕਰਾਂ ਟਕੋਰਾਂ ਨੀ ।
ਪਈ ਬਿਰਹੋਂ ਦੀ ਸੋਜ ਕਲੇਜੇ
ਮੋਇਆਂ ਬਾਝ ਨਾ ਜਾਣੀ ਨੀ ।

ਡੋਲ੍ਹ ਇਤਰ ਮੇਰੀ ਜ਼ੁਲਫ਼ੀਂ ਮੈਨੂੰ
ਲੈ ਚੱਲੇ ਕਬਰਾਂ ਵੱਲੇ ਨੀ,
ਖੌਰੇ ਭੂਤ ਭੁਤਾਣੇ ਹੀ ਬਣ
ਚੰਬੜ ਜਾਵਣ ਹਾਣੀ ਨੀ ।

## ਹੰਝੂਆਂ ਦੇ ਗਾਹ

ਤੇਰੀ ਯਾਦ ਦੀ ਰਸੌਂਦ ਦੇ ਕਟੋਰੇ ਭਰ ਭਰ
ਬਦੋ ਬਦੀ ਹਾਂ ਮੈਂ ਦਿਲੇ ਨੂੰ ਪਿਆਲਦੀ ਪਈ ।

ਪਿੱਤ-ਪਾਪੜੀ ਮੈਂ ਪੀੜਾਂ ਦੀ ਲੁੰਗ ਤੋੜ ਤੋੜ
ਕੱਢ ਲਿਲੀਆਂ ਹਾਂ ਜਿੰਦੂ ਨੂੰ ਖੁਆਲਦੀ ਪਈ ।

ਜੜੀ ਹੰਝੂਆਂ ਦੇ ਮੋਤੀ ਚੰਨਾ ਪੱਖੀ ਝੋਲ ਝੋਲ
ਦੇ ਦੇ ਲੋਰੀਆਂ ਮੈਂ ਦੀਦੇ ਹਾਂ ਸੁਆਲਦੀ ਪਈ ।

ਲੈ ਲੈ ਚਾਨਣੀ ਮੈਂ ਝੱਸਾਂ ਕਾਲੀ ਰਾਤੜੀ ਦੇ ਕੇਸ
ਮਲ ਮੱਖਣੀ ਮੈਂ ਜੀਭਾਂ ਹਾਂ ਨੁਹਾਲਦੀ ਪਈ ।

ਦੋਹਣੀ ਦਿਲੇ ਦੀ 'ਚੋਂ ਕੌੜਾ ਦੁੱਧ ਅੱਕ ਦਾ ਕੜ੍ਹਾਂਘਾ
ਅੱਖਾਂ ਮੀਚ ਕੇ ਮੈਂ ਹਾਣੀਆਂ ਵੇ ਸਾਰਾ ਪੀ ਲਿਆ ।

ਵੇ ਮੈਂ ਤੋੜਕੇ ਧਤੂਰੜੇ ਦਾ ਫੁੱਲ ਖਾ ਲਿਆ
ਵੇ ਮੈਂ ਜੀਭ ਉੱਤੇ ਪੋਹਲੀਏ ਦਾ ਪੱਤ ਸੀ ਲਿਆ ।

ਵੇ ਮੈਂ ਗ਼ਮਾਂ ਦੇ ਦੁਖੀਂਦੇ ਨੈਣੀਂ ਕੂੰਜ ਹੈ ਛੁਹਾਈ
ਮੈਥੋਂ ਮੱਸਿਆ ਨੇ ਕਾਲਖਾਂ ਦਾ ਮੁੱਲ ਬੀ ਲਿਆ ।

ਮੇਰੇ ਵਿਹੜੇ ਵਿਚ ਉੱਗੂ ਕਦੇ ਸੂਰਜ ਦਾ ਰੁੱਖ
ਏਸੇ ਆਸ ਦੇ ਸਹਾਰੇ ਅੱਜ ਤੀਕ ਜੀ ਲਿਆ ।

ਤੇਰੇ ਪਿਆਰ ਦੇ ਨਿਆਜ਼-ਬੋ ਦੀ ਮਿੱਠੜੀ ਸੁਗੰਧ
ਮੇਰੀ ਹਿੱਕੜੀ 'ਚ ਅਜੇ ਵੀ ਹੈ ਜਾਗਦੀ ਪਈ ।

ਭਾਵੇਂ ਘੁੱਗੀ ਮਾੜੀ ਜਿੰਦੜੀ ਦੇ ਟੁੱਟ ਗਏ ਨੇ ਪਰ
ਪਰ ਅਜੇ ਵੀ ਉਡਾਰੀਆਂ ਨੂੰ ਝਾਗਦੀ ਪਈ ।

ਮੈਂ ਉਹ ਚੰਦਰੀ ਹਾਂ ਜਿਦ੍ਹੀ ਪਹਿਲਾਂ ਸੈਂਤ ਹੋ ਗਈ
ਪਿੱਛੋਂ ਨੱਕ ਵਿਚ ਨੱਥ ਨਾ ਸੁਹਾਗ ਦੀ ਪਈ ।

ਮੇਰੇ ਲੇਖਾਂ ਦੇ ਸ਼ਤੂਤੀਂ ਭਾਵੇਂ ਲੱਗਿਆ ਮਖੀਰ
ਮੈਨੂੰ ਸਦਾ ਮੱਟੀ ਚੂਪਣੀ ਹੈ ਆਗ ਦੀ ਪਈ ।

ਜਿਨ੍ਹਾਂ ਖਿੱਤੀਆਂ 'ਚ ਬੀਜੇ ਸੀ ਮੈਂ ਤਾਰਿਆਂ ਦੇ ਬੀ
ਉਨ੍ਹਾਂ ਖਿੱਤੀਆਂ 'ਚ ਭੱਖੜਾ ਭੁਘਾਟ ਉੱਗਿਆ ।

ਜਹੀ ਲੜੀ ਮੇਰੇ ਕਾਲਜੇ ਤੋਂ ਬ੍ਰਿਹੋਂ ਦੀ ਧਮੂੜੀ
ਮੇਰੇ ਜੇਰਿਆਂ ਦਾ ਅਰਸ਼ ਤੇ ਪਤਾਲ ਸੁੱਜਿਆ ।

ਬੈਠੀ ਕੱਢ ਰਹੀ ਸਾਂ ਆਸ ਦਾ ਬਲੂੰਬਰੀ ਰੁਮਾਲ
ਤੇਜ਼ ਗ਼ਮਾਂ ਦੀ ਹਵਾ ਦੇ ਨਾਲ ਦੂਰ ਉੱਡਿਆ ।

ਮੈਨੂੰ ਦੁੱਖ ਹੈ ਕਿ ਡੁੱਬੀ ਮੇਰੀ ਰੱਕੜਾਂ ਦੀ ਬੇੜੀ
ਇਹ ਨਹੀਂ ਦੁੱਖ ਮੇਰਾ ਪੂਰ ਕਿਉਂ ਨਾ ਪਾਰ ਪੁੱਜਿਆ ।

ਮੈਨੂੰ ਜਦੋਂ ਮੇਰੇ ਦੁੱਖਾਂ ਦਾ ਖ਼ਿਆਲ ਆ ਗਿਆ
ਗੀਤਾਂ ਮੇਰਿਆਂ ਅੰਞਾਣਿਆਂ ਨੂੰ ਗਸ਼ ਪੈ ਗਈ ।

ਮੇਰੇ ਹਾਸਿਆਂ ਦੇ ਮੁੱਖ 'ਤੇ ਤ੍ਰੇਲੀ ਆ ਗਈ
ਮੇਰੀ ਸੋਚ ਮੈਨੂੰ ਤਾਰਿਆਂ ਤੋਂ ਪਾਰ ਲੈ ਗਈ ।

ਮੇਰੀ ਚੁੱਪ ਦੇ ਸਰੋਵਰਾਂ 'ਚ ਜੀਭ ਡੁੱਬ ਮੋਈ
ਗਾਹ ਗਾਹ ਹੰਝੂਆਂ ਦੇ ਗਾਹ ਮੇਰੀ ਅੱਖ ਚੈ ਗਈ ।

ਇਕ ਤੇਰੀ ਦੂਜੇ ਤੇਰੀ ਸਾਰੀ ਧਰਤੀ ਦੀ ਪੀੜ
ਤੇਰੀ ਥੁੜ ਮੇਰੇ ਨਾਂ ਅੱਜ ਕਰ ਬੈ ਗਈ ।

ਤੇਰੇ ਮੇਲ ਦੀ ਅਸਾਨੂੰ ਚੰਨਾ ਜਹੀ ਔੜ ਲੱਗੀ
ਮੇਰੇ ਸਾਹਾਂ ਦੀਆਂ ਮੁੰਜਰਾਂ 'ਚੋਂ ਦੁੱਧ ਸੁੱਕਿਆ ।

ਮੇਰੇ ਵਾਲਾਂ ਦੀਆਂ ਥੱਬੀਆਂ 'ਚ ਰਾਤ ਸੌਂ ਗਈ
ਮੇਰੇ ਨੈਣਾਂ ਦੀਆਂ ਬੌਲੀਆਂ 'ਚੋਂ ਨੀਰ ਮੁੱਕਿਆ ।

ਮੈਥੋਂ ਪੁੱਛੀ ਜਦੋਂ ਕਿਸੇ ਮੇਰੇ ਪਿਆਰ ਦੀ ਕਹਾਣੀ
ਗਿਆ ਫੁੱਲੀਂ ਬੈਠੇ ਭੌਰਿਆਂ ਦਾ ਬੁੱਲ੍ਹ ਟੁੱਕਿਆ ।

ਤੇਰੇ ਪਿਆਰ ਦੀ ਨਿਸ਼ਾਨੀ ਛੱਲਾ ਇਵੇਂ ਅੱਜ ਲੱਗੇ
ਜਿਵੇਂ ਚੀਚੀ ਉੱਤੇ ਗ਼ਮਾਂ ਦਾ ਪਹਾੜ ਚੁੱਕਿਆ ।

ਰੱਬ ਇਕ ਵਾਰੀ ਤੇਰਾ ਮੇਰਾ ਮੇਲ ਜੋ ਕਰਾਏ
ਸਹੁੰ ਤੇਰੀ ਸਾਰੇ ਥਲਾਂ ਦੀ ਭੜਾਸ ਸੀਕ ਲਾਂ ।

ਮੇਰੇ ਸਾਹਵੇਂ ਖੜ੍ਹੀ ਮੌਤ ਨੂੰ ਮੈਂ ਗੋਲੀ ਮਾਰਦਾਂ
ਬੁਝੀ ਲੇਖਾਂ ਦੀ ਲਕੀਰ ਚੰਨ ਆਪ ਲੀਕ ਲਾਂ ।

ਹੱਥੀਂ ਲਿੱਲਾਂ ਉੱਤੇ ਮਾਖਿਓਂ ਦੀ ਚਾਸ਼ਨੀ ਚੜ੍ਹਾਵਾਂ,
ਵੇ ਮੈਂ ਕੱਚੀਆਂ ਨਮੋਲੀਆਂ 'ਚੋਂ ਜ਼ਹਿਰ ਡੀਕ ਲਾਂ ।

ਇਕੋ ਛਾਲ ਮਾਰ ਟੱਪ ਜਾਂ ਸਮੁੰਦਰਾਂ ਤੋਂ ਪਾਰ
ਡੁੱਬ ਮਰਾਂ ਜੇ ਮੈਂ ਪਾਣੀਆਂ ਨੂੰ ਪੈਰ ਤੀਕ ਲਾਂ ।

# ਯਾਰ ਦੀ ਮੜ੍ਹੀ 'ਤੇ

ਰੋਜ਼ ਪਲਕਾਂ ਮੁੰਦ ਕੇ ਮੇਰੇ ਹਾਣੀਆਂ,
ਝੱਲੀਆਂ ਤੇਰੀ ਯਾਦ ਨੂੰ ਮੈਂ ਚੌਰੀਆਂ ।

ਪੈ ਗਈਆਂ ਮੇਰੀ ਨੀਝ ਦੇ ਹੱਥ ਚੰਡੀਆਂ,
ਬਣ ਗਈਆਂ ਹੰਝੂਆਂ ਦੇ ਪੈਰੀਂ ਭੌਰੀਆਂ ।

ਰੋਜ਼ ਦਿਲ ਦੀਆਂ ਧੜਕਣਾਂ ਮੈਂ ਪੀਠੀਆਂ,
ਲੈ ਗ਼ਮਾਂ ਦੀਆਂ ਸ਼ਿੰਗਰਫ਼ੀ ਲੱਖ ਦੌਰੀਆਂ ।

ਕੂਚਦੀ ਮਰ ਗਈ ਹਿਜਰ ਦੀਆਂ ਅੱਡੀਆਂ,
ਪਰ ਨਾ ਗਈਆਂ ਇਹ ਬਿਆਈਆਂ ਖ਼ੌਰਹੀਆਂ ।

ਨਾਂ ਲਿਆਂ ਤੇਰਾ ਵੇ ਮੋਏ ਮਿੱਤਰਾ,
ਦਿਲ ਮੇਰਾ ਕੁਝ ਇਸ ਤਰ੍ਹਾਂ ਅੱਜ ਮੌਲਦੈ ।

ਜਿਸ ਤਰ੍ਹਾਂ ਪਰਭਾਤ ਵੇਲੇ ਚਾਨਣੀ,
ਵੇਖ ਕੇ ਗੁੱਲ੍ਹਰ ਦਾ ਫੁੱਲ ਅੱਖ ਖੋਲ੍ਹਦੈ ।

ਜਿਸ ਤਰ੍ਹਾਂ ਖੰਡਰਾਂ 'ਚੋਂ ਲੰਘਦੀ ਹੈ ਹਵਾ,
ਜਿਸ ਤਰ੍ਹਾਂ ਗੁੰਬਦ 'ਚ ਕੋਈ ਬੋਲਦੈ ।

ਜਿਸ ਤਰ੍ਹਾਂ ਕਿ ਸਾਉਣ ਦੀ ਪਹਿਲੀ ਘਟਾ,
ਵੇਖ ਕੇ ਬਗਲਾ ਪਰਾਂ ਨੂੰ ਤੋਲਦੈ ।

ਇਸ ਕਦਰ ਹੈ ਖ਼ੂਬਸੂਰਤ ਗ਼ਮ ਤੇਰਾ,
ਜਿਸ ਤਰ੍ਹਾਂ ਕਿ ਕੰਵਲ-ਪੱਤਿਆਂ 'ਤੇ ਤ੍ਰੇਲ ।

ਨ੍ਹਾਉਣ ਜਿਉਂ ਵਗਦੀ ਨਦੀ ਵਿਚ ਗੋਰੀਆਂ,
ਮਰਮਰ ਦੇਹੀਆਂ ਨੂੰ ਮਲ ਸੰਦਲ ਦਾ ਤੇਲ ।

ਪੂਰੇ ਚੰਨ ਦੀ ਚਾਨਣੀ ਥਲ ਦਾ ਸਫ਼ਰ,
ਡਾਚੀਆਂ ਦੇ ਗਲ ਜਿਵੇਂ ਛਣਕੇ ਹਮੇਲ ।

ਬਦਲੀਆਂ ਨੂੰ ਅੱਗ ਲੱਗ ਜਾਏ ਜਿਵੇਂ,
ਹੋ ਜਾਏ ਪੀਲਾ ਜਿਹਾ ਸਾਰਾ ਦੁਮੇਲ ।

ਅੱਜ ਮੈਂ ਤੇਰੀ ਮੜ੍ਹੀ 'ਤੇ ਹਾਣੀਆਂ,
ਪੂਰਾ ਕੋਤਰ-ਸੌ ਸੀ ਦੀਵਾ ਬਾਲਿਆ ।

ਪਰ ਵੇਖ ਲੈ ਹੁਣ ਤੀਕ ਬਸ ਇਕੋ ਬਲੇ,
ਬਾਕੀਆਂ ਨੂੰ ਹੈ ਹਵਾਵਾਂ ਖਾ ਲਿਆ ।

ਓਸ ਦੀ ਵੀ ਲਾਟ ਕੰਬਦੀ ਹੈ ਪਈ,
ਡਰਦਿਆਂ ਮੈਂ ਹੈ ਮੜ੍ਹੀ ਤੋਂ ਚਾ ਲਿਆ ।

ਵੇਲ਼ ਲੈ ਇਹ ਵੀ ਵਿਚਾਰਾ ਬੁਝ ਗਿਆ,
ਦੋਸ਼ ਕੀਹ ਕਿਸਮਤ ਦਾ ਕਰਮਾਂ ਵਾਲਿਆ ।

ਉਮਰ ਦੀ ਗੋਜੀ ਨੂੰ ਖਪਰਾ ਸਮੇਂ ਦਾ,
ਗ਼ਮ ਨਹੀਂ ਜੇ ਖਾ ਰਿਹੈ ਮੇਰੇ ਹਾਣੀਆ ।

ਗ਼ਮ ਨਹੀਂ ਸਣੇ ਬਾਦਬਾਂ ਤੇ ਬੇੜੀਆਂ,
ਰੁੜ੍ਹਦਾ ਪੱਤਣ ਜਾ ਰਿਹੈ ਮੇਰੇ ਹਾਣੀਆ ।

ਗ਼ਮ ਨਹੀਂ ਜੇਕਰ ਉਮੀਦਾਂ ਦਾ ਮਖੀਰ,
ਬਣਦਾ ਤੁੰਮਾ ਜਾ ਰਿਹੈ ਮੇਰੇ ਹਾਣੀਆ ।

ਠੀਕ ਹੈ ਕੱਲਰ ਹੈ ਤੇਰੇ ਬਾਝ ਦਿਲ,
ਪਰ ਮੈਂ ਪੀੜਾਂ ਦੇ ਕਿਉਂ ਪਾਲਾਂ ਸ਼ੇਸ਼ ਨਾਗ ।

ਕਿਸ ਲਈ ਫ਼ਿਕਰਾਂ ਦਾ ਫੱਕਾਂ ਸੰਖੀਆ,
ਕਿਸ ਲਈ ਨੈਣਾਂ ਨੂੰ ਲਾਂ ਹੰਝੂਆਂ ਦੀ ਜਾਗ ।

ਕਿਸ ਲਈ ਮੈਂ ਕੇਸ ਕਾਲੇ ਪੰਡ ਕੁ,
ਖੋਹਲ ਕੇ ਦੱਸਦੀ ਫਿਰਾਂ ਰੁਲਿਆ ਸੁਹਾਗ ।

ਸੁਹਣਿਆ ! ਮੈਨੂੰ ਸੱਲ ਹੈ ਤੇਰੇ ਮੇਲ ਦਾ,
ਪਰ ਨਹੀਂ ਤੇਰੀ ਮੌਤ ਦਾ ਸੀਨੇ 'ਚ ਦਾਗ਼ ।

ਹੈ ਗਿਲਾ ਮੈਨੂੰ ਤਾਂ ਬਸ ਇਹੋ ਹੀ ਹੈ,
ਮਰ ਗਿਆਂ ਦੀ ਯਾਦ ਕਿਉਂ ਮਰਦੀ ਨਹੀਂ ।

ਆਸ ਪੰਜ-ਫੂਲੀ ਦਾ ਜ਼ਹਿਰੀ ਬੂਟੜਾ,
ਸੋਚ ਦੀ ਹਿਰਨੀ ਕੋਈ ਚਰਦੀ ਨਹੀਂ ।

ਕਿਉਂ ਕੋਈ ਤਿਤਲੀ ਲੈ ਫੁੱਲਾਂ ਦੀ ਕਟਾਰ,
ਮਾਲੀਆਂ ਦੇ ਦਿਲ ਜ਼ਬ੍ਹਾ ਕਰਦੀ ਨਹੀਂ ।

ਕਿਉਂ ਹਿਜਰ ਦੇ ਆਜੜੀ ਦੀ ਬੰਸਰੀ,
ਗੀਤ ਖ਼ੁਸ਼ੀਆਂ ਦਾ ਕੋਈ ਝਰਦੀ ਨਹੀਂ ।

# ਮਹਿਕ

ਅਸਾਂ ਚੁੰਮ ਲਏ ਅੱਜ ਫੇਰ ਕਿਸੇ ਦੇ ਬੋਦੇ ।
ਅਸਾਂ ਰਾਤ ਗੁਜ਼ਾਰੀ ਬੈਠ ਸੱਜਣ ਦੀ ਗੋਦੇ ।

ਅੱਜ ਸਾਹ 'ਚੋਂ ਆਵੇ ਮਹਿਕ ਗੁਲਾਬਾਜ਼ੀ ਦੀ,
ਅੱਜ ਕੌਣ ਪਿਆ ਪੁੱਠ-ਕੰਡਾ ਗ਼ਮ ਦਾ ਖੋਦੇ ।

ਅਸਾਂ ਪੀਤਾ ਨੀ ਉਹਦੇ ਹੰਝੂਆਂ ਦਾ ਚਰਨਾਮਤ,
ਅਸਾਂ ਬਿੰਦੇ ਨੀ ਉਹਦੇ ਪੈਰ ਨਿਵਾ ਕੇ ਗੋਡੇ ।

ਆਏ ਨਿਕਲ ਨੀ ਅੜੀਓ ਕਿੱਲ ਸਮੇਂ ਦੇ ਮੁੱਖ 'ਤੇ,
ਅਸਾਂ ਨੈਣ ਉਹਦੇ ਜਦ ਨੈਣਾਂ ਦੇ ਵਿਚ ਡੋਬੇ ।

ਖੁਲ੍ਹਿਆ ਨੀ ਉਹਦੀ ਦੀਦ ਦਾ ਰੋਜ਼ਾ ਖੁਲ੍ਹਿਆ,
ਪੜ੍ਹੀਆਂ ਨੀ ਅਸਾਂ ਦਿਲ ਦੀਆਂ ਆਇਤਾਂ ਪੜ੍ਹੀਆਂ ।

ਕਰੇ ਨਾਲ ਨਜ਼ਾਕਤ ਬਾਤੜੀਆਂ ਜਦ ਮਾਹੀ,
ਹੋ ਜਾਣ ਪੁਰੇ ਦੀਆਂ ਸੀਤ ਹਵਾਵਾਂ ਖੜੀਆਂ ।

ਓਹਦੇ ਮੁੱਖ ਦੀ ਲਏ ਪਰਦੱਖਣਾ ਚੰਨ ਸਰਘੀ ਦਾ,
ਉਹਦੇ ਨੈਣਾਂ ਦੇ ਵਿਚ ਰਾਤੜੀਆਂ ਡੁੱਬ ਮਰੀਆਂ ।

ਉਹਦੇ ਵਾਲਾਂ ਦੇ ਵਿਚ ਖੇਡੇ ਪੋਹ ਦੀ ਮੱਸਿਆ,
ਉਹਦੇ ਬੁਲ੍ਹੀਂ ਸੂਹੀਆਂ ਚੀਚ-ਵਹੁਟੀਆਂ ਖਰੀਆਂ ।

ਮੌਲੀ ਨੀ ਸਾਡੇ ਦਿਲ ਦੀ ਵੇਦਨ ਮੌਲੀ,
ਪੀਤੀ ਨੀ ਅਸਾਂ ਪੀੜ ਚੁਲੀ ਭਰ ਪੀਤੀ ।

ਪੈ ਗਈ ਨੀ ਮੇਰੇ ਡੋਲ ਕਲੇਜੇ ਪੈ ਗਈ,
ਅਸਾਂ ਤੋੜ ਕਲੀ ਸਤਬਰਗੇ ਦੀ ਅੱਜ ਲੀਤੀ ।

ਸੁੰਨ-ਮਸੁੰਨੀ ਸੰਘਣੀ ਦਿਲ ਦੀ ਝੰਗੀ,
ਕੂਕ ਕੂਕ ਅੱਜ ਮੋਰਾਂ ਬੌਰੀ ਕੀਤੀ ।

ਹੋਈ ਨੀ ਮੇਰੀ ਨੀਝ ਸ਼ਰਾਬਣ ਹੋਈ,
ਗਈ ਨੀ ਸਾਡੀ ਜੀਭ ਹਸ਼ਰ ਲਈ ਸੀਤੀ ।

ਜੁੜੀਆਂ ਨੀ ਯਾਦਾਂ ਦੇ ਪੱਤਣੀਂ ਛਿੰਝਾਂ,
ਪਈਆਂ ਨੀ ਮੇਰੇ ਦਿਲ ਦੇ ਥੇਹ 'ਤੇ ਰਾਸਾਂ ।

ਲਾਇਆ ਨੀ ਮੈਂ ਦਿਲ ਦੇ ਵਿਹੜੇ ਮਰੂਆ,
ਗੁੰਨ੍ਹੀ ਨੀ ਮੈਂ ਭਰ ਭਰ ਮਹਿਕ ਪਰਾਤਾਂ ।

ਮੇਰੇ ਸਾਹੀਂ ਕੂਲ ਵਗੇ ਨੀ ਅੱਜ ਨਸ਼ਿਆਂ ਦੀ,
ਪਿਆ ਮਾਰੇ ਨੀ ਦਰਿਆ ਮਦਿਰਾ ਦਾ ਠਾਠਾਂ ।

ਹੋਇਆ ਨੀ ਮੇਰੇ ਦਿਲ ਵਿਚ ਚਾਨਣ ਹੋਇਆ,
ਮੈਥੋਂ ਮੰਗਣ ਆਈਆਂ ਖ਼ੈਰ ਨੀ ਅੱਜ ਪਰਭਾਤਾਂ ।

## ਥੱਬਾ ਕੁ ਜ਼ੁਲਫ਼ਾਂ ਵਾਲਿਆ

ਥੱਬਾ ਕੁ ਜ਼ੁਲਫ਼ਾਂ ਵਾਲਿਆ ।
ਮੇਰੇ ਸੋਹਣਿਆਂ ਮੇਰੇ ਲਾੜਿਆ ।
ਅੜਿਆ ਵੇ ਤੇਰੀ ਯਾਦ ਨੇ
ਕੱਢ ਕੇ ਕਲੇਜਾ ਖਾ ਲਿਆ ।
ਥੱਬਾ ਕੁ ਜ਼ੁਲਫ਼ਾਂ ਵਾਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ,
ਔਹ ਮਾਰ ਲਹਿੰਦੇ ਵੱਲ ਨਿਗਾਹ ।
ਅੱਜ ਹੋ ਗਿਆ ਸੂਰਜ ਜ਼ਬ੍ਹਾ ।
ਏਕਮ ਦਾ ਚੰਨ ਫਿੱਕਾ ਜਿਹਾ,
ਅੱਜ ਬਦਲੀਆਂ ਨੇ ਖਾ ਲਿਆ ।
ਅਸਾਂ ਦੀਦਿਆਂ ਦੇ ਵਿਹਰੜੇ,
ਹੰਝੂਆਂ ਦਾ ਪੋਚਾ ਲਾ ਲਿਆ ।
ਤੇਰੇ ਸ਼ਹਿਰ ਜਾਂਦੀ ਸੜਕ ਦਾ,
ਇਕ ਰੋੜ ਚੁਗ ਕੇ ਖਾ ਲਿਆ ।
ਥੱਬਾ ਕੁ ਜ਼ੁਲਫ਼ਾਂ ਵਾਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ ।
ਆਈਆਂ ਵੇ ਸਿਰ 'ਤੇ ਵਹਿੰਗੀਆਂ

ਰਾਤਾਂ ਅਜੇ ਨੇ ਰਹਿੰਦੀਆਂ ।
ਕਿਰਨਾਂ ਅਜੇ ਨੇ ਮਹਿੰਗੀਆਂ
ਫਿੱਕੀਆਂ ਅਜੇ ਨੇ ਮਹਿੰਦੀਆਂ ।
ਅਸਾਂ ਦਿਲ ਦੇ ਉੱਜੜੇ ਖੇਤ ਵਿਚ
ਮੂਸਲ ਗ਼ਮਾਂ ਦਾ ਲਾ ਲਿਆ ।
ਮਿੱਠਾ ਵੇ ਤੇਰਾ ਬਿਰਹੜਾ
ਗੀਤਾਂ ਨੇ ਕੁੱਛੜ ਚਾ ਲਿਆ ।
ਥੱਬਾ ਕੁ ਜ਼ੁਲਫ਼ਾਂ ਵਾਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ,
ਸੱਜਣਾ ਵੇ ਦਿਲ ਦਿਆ ਕਾਲਿਆ,
ਅਸਾਂ ਰੋਗ ਦਿਲ ਨੂੰ ਲਾ ਲਿਆ,
ਤੇਰੇ ਜ਼ਹਿਰ-ਮੌਹਰੇ ਰੰਗ ਦਾ-
ਬਾਂਹ 'ਤੇ ਹੈ ਨਾਂ ਖੁਦਵਾ ਲਿਆ ।
ਉਸ ਬਾਂਹ ਦੁਆਲੇ ਮੋਤੀਏ ਦਾ,
ਹਾਰ ਹੈ ਅੱਜ ਪਾ ਲਿਆ ।
ਕਬਰਾਂ ਨੂੰ ਟੱਕਰਾਂ ਮਾਰ ਕੇ-
ਮੱਥੇ 'ਤੇ ਰੋੜਾ ਪਾ ਲਿਆ ।
ਅਸਾਂ ਹਿਜਰ ਦੀ ਸੰਗਰਾਂਦ ਨੂੰ-
ਅੱਥਰੂ ਕੋਈ ਲੂਣਾ ਖਾ ਲਿਆ ।
ਕੋਈ ਗੀਤ ਤੇਰਾ ਗਾ ਲਿਆ ।
ਥੱਬਾ ਕੁ ਜ਼ੁਲਫ਼ਾਂ ਵਾਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ
ਮੇਰੇ ਹਾਣੀਆ ਮੇਰੇ ਪਿਆਰਿਆ,
ਪੀੜਾਂ ਦੀ ਪਥਕਣ ਜੋੜ ਕੇ
ਗ੍ਹੀਰਾ ਅਸਾਂ ਬਣਵਾ ਲਿਆ,
ਹੱਡਾਂ ਦਾ ਬਾਲਣ ਬਾਲ ਕੇ
ਉਮਰਾਂ ਦਾ ਆਵਾ ਤਾ ਲਿਆ ।
ਕੱਚਾ ਪਿਆਲਾ ਇਸ਼ਕ ਦਾ-

ਅੱਜ ਸ਼ਿੰਗਰਫ਼ੀ ਰੰਗਵਾ ਲਿਆ ।

ਵਿਚ ਜ਼ਹਿਰ ਚੁੱਪ ਦਾ ਪਾ ਲਿਆ ।

ਜਿੰਦੂ ਨੇ ਬੁੱਲ੍ਹੀਂ ਲਾ ਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ ।

ਅੜਿਆ ਵੇ ਤੇਰੀ ਯਾਦ ਨੇ

ਕੱਢ ਕੇ ਕਲੇਜਾ ਖਾ ਲਿਆ ।

ਥੱਬਾ ਕੁ ਜ਼ੁਲਫ਼ਾਂ ਵਾਲਿਆ ।

# Misc Poetry Shiv Kumar Batalvi

## 1. ਬਾਬਾ ਤੇ ਮਰਦਾਨਾ

ਬਾਬਾ ਤੇ ਮਰਦਾਨਾ
ਨਿੱਤ ਫਿਰਦੇ ਦੇਸ ਬਦੇਸ
ਕਦੇ ਤਾਂ ਵਿਚ ਬਨਾਰਸ ਕਾਸ਼ੀ
ਕਰਨ ਗੁਣੀ ਸੰਗ ਭੇਟ
ਕੱਛ ਮੁਸੱਲਾ ਹੱਥ ਵਿਚ ਗੀਤਾ
ਅਜਬ ਫ਼ਕੀਰੀ ਵੇਸ
ਆ ਆ ਬੈਠਣ ਗੋਸ਼ਟ ਕਰਦੇ
ਪੀਰ, ਬ੍ਰਾਹਮਣ, ਸ਼ੇਖ
ਨਾ ਕੋਈ ਹਿੰਦੂ ਨਾ ਕੋਈ ਮੁਸਲਿਮ
ਕਰਦਾ ਅਜਬ ਆਦੇਸ਼
ਗੰਗਾ ਉਲਟਾ ਅਰਘ ਚੜ੍ਹਾਵੇ
ਸਿੰਜੇ ਆਪਣੇ ਖੇਤ
ਹਉਂ ਵਿਚ ਆਏ ਹਉਂ ਵਿਚ ਮੋਏ
ਡਰਦੇ ਉਸ ਨੂੰ ਵੇਖ
ਰੱਬ ਨੂੰ ਨਾ ਉਹ ਅਲਾਹ ਆਖੇ
ਤੇ ਨਾ ਰਾਮ ਮਹੇਸ਼
ਕਹਵੇ ਅਜੂਨੀ ਕਹਵੇ ਅਮੂਰਤ
ਨਿਰਭਾਉ, ਆਭੇਖ
ਜੰਗਲ ਨਦੀਆਂ ਚੀਰ ਕੇ ਬੇਲੇ
ਗਾਂਹਦੇ ਥਲ ਦੀ ਰੇਤ
ਇਕ ਦਿਨ ਪਹੁੰਚੇ ਤੁਰਦੇ ਤੁਰਦੇ
ਕਾਮ-ਰੂਪ ਦੇ ਦੇਸ਼
ਬਾਗ਼ੀਂ ਬੈਠਾ ਚੇਤ
ਵਣ-ਤ੍ਰਿਣ ਸਾਰਾ ਮਹਿਕੀਂ ਭਰਿਆ
ਲੈਹ ਲੈਹ ਕਰਦੇ ਖੇਤ
ਰਾਜ ਤ੍ਰੀਆ ਇਸ ਨਗਰੀ ਵਿਚ

ਅਰਧ ਨਗਨ ਜਿਹੇ ਵੇਸ
ਨੂਰ ਸ਼ਾਹ ਰਾਣੀ ਦਾ ਨਾਉਂ
ਗਜ਼ ਗਜ਼ ਲੰਮੇ ਕੇਸ
ਮਰਦਾਨੇ ਨੂੰ ਭੁੱਖ ਆ ਲੱਗੀ
ਵਲ ਮਹਲਾ ਵੇਖ
ਝੱਟ ਬਾਬੇ ਨੇ ਮਰਦਾਨੇ ਨੂੰ
ਕੀਤਾ ਇਹ ਆਦੇਸ਼
ਜਾ ਮਰਦਾਨਿਆ ਭਿਖਿਆ ਲੈ ਆ
ਭੁੱਖ ਜੇ ਤੇਰੇ ਪੇਟ

## 2. ਭਾਰਤ ਮਾਤਾ

ਜੈ ਭਾਰਤ ਜੈ ਭਾਰਤ ਮਾਤਾ
ਲਹੂਆਂ ਦੇ ਸੰਗ ਲਿਖੀ ਗਈ ਹੈ
ਅਣਖ ਤੇਰੀ ਦੀ ਲੰਮੀ ਗਾਥਾ
ਜੈ ਭਾਰਤ ਜੈ ਭਾਰਤ ਮਾਤਾ ।

ਹਲਦੀ ਘਾਟੀ ਤੇਰੀ
ਤੇਰੇ ਸੋਮ-ਨਾਥ ਦੇ ਮੰਦਰ
ਤੇਰੇ ਦੁੱਖ ਦੀ ਬਾਤ ਸੁਣਾਂਦੇ
ਰਾਜਪੁਤਾਨੀ ਖੰਡਰ
ਸਤਲੁਜ ਦੇ ਕੰਢੇ ਤੋਂ ਮੁੜਿਆ
ਖਾ ਕੇ ਮਾਰ ਸਿਕੰਦਰ
ਜੈ ਭਾਰਤ...।

ਜਲ੍ਹਿਆਂ ਵਾਲੇ ਬਾਗ ਤੇਰੇ ਦੀ
ਅੱਜ ਵੀ ਅਮਰ ਕਹਾਣੀ
ਕਾਮਾਗਾਟਾ ਮਾਰੂ ਤੇਰੇ
ਅੱਗ ਲਾਈ ਵਿਚ ਪਾਣੀ
ਚੰਡੀ ਬਣ ਕੇ ਰਣ ਵਿਚ ਜੂਝੀ

ਤੇਰੀ ਝਾਂਸੀ ਰਾਣੀ ।
ਜੈ ਭਾਰਤ...।

ਭਗਤ ਸਿੰਘ ਜਿਹੇ ਪੁੱਤਰ ਤੇਰੇ
ਊਧਮ ਸਿੰਘ, ਸਰਾਭੇ
ਡੁੱਲ੍ਹੇ ਖ਼ੂਨ ਦਾ ਬਦਲਾ ਉਸ ਨੇ
ਤੋਲ ਲਿਆ ਵਿਚ ਛਾਬੇ
ਗੋਰੀ ਅਣਖ ਨੂੰ ਰੰਡੀ ਕਰ ਗਏ
ਤੇਰੇ ਗ਼ਦਰੀ ਬਾਬੇ ।
ਜੈ ਭਾਰਤ...।

ਲਾਜਪਤ ਜਿਹੇ ਬਣ ਗਏ ਤੇਰੀ
ਲਾਜ ਪੱਤ ਦੇ ਰਾਖੇ
ਸ਼ਿਵਾ ਅਤੇ ਪਰਤਾਪ ਤੇਰੇ ਨੇ
ਲਿਖੇ ਸ਼ਹੀਦੀ ਸਾਕੇ
ਫਾਂਸੀ ਦੇ ਫੱਟਿਆਂ 'ਤੇ ਬੈਠੀ
ਤਵਾਰੀਖ ਪਈ ਆਖੇ ।
ਜੈ ਭਾਰਤ...।

## 3. ਅੱਖ ਕਾਸ਼ਨੀ

ਨੀ ਇਕ ਮੇਰੀ ਅੱਖ ਕਾਸ਼ਨੀ
ਦੂਜਾ ਰਾਤ ਦੇ ਉਨੀਂਦਏ ਨੇ ਮਾਰਿਆ
ਨੀ ਸ਼ੀਸ਼ੇ 'ਚ ਤਰੇੜ ਪੈ ਗਈ
ਵਾਲ ਵਾਹੁੰਦੀ ਨੇ ਧਿਆਨ ਜਦ ਮਾਰਿਆ

ਇਕ ਮੇਰਾ ਦਿਉਰ ਨਿੱਕੜਾ
ਭੈੜਾ ਘੜੀ ਮੁੜੀ ਜਾਣ ਕੇ ਬੁਲਾਵੇ
ਖੇਤਾਂ 'ਚੋਂ ਝਕਾਣੀ ਮਾਰ ਕੇ
ਲੱਸੀ ਪੀਣ ਦੇ ਬਹਾਨੇ ਆਵੇ

ਨੀ ਉਹਦੇ ਕੋਲੋਂ ਸੰਗਦੀ ਨੇ
ਅਜੇ ਤੀਕ ਵੀ ਨਾ ਘੁੰਡ ਨੂੰ ਉਤਾਰਿਆ
ਨੀ ਇਕ ਮੇਰੀ ਅੱਖ ਕਾਸ਼ਨੀ...।

ਦੂਜੀ ਮੇਰੀ ਸੱਸ ਚੰਦਰੀ
ਭੈੜੀ ਰੋਹੀ ਦੀ ਕਿੱਕਰ ਤੋਂ ਕਾਲੀ
ਗੱਲੇ ਕੱਥੇ ਵੀਰ ਪੁਣਦੀ
ਨਿੱਤ ਦੇਵੇ ਮੇਰੇ ਮਾਪਿਆਂ ਨੂੰ ਗਾਲੀ
ਨੀ ਰੱਬ ਜਾਣੇ ਤੱਤੜੀ ਦਾ
ਕਿਹੜਾ ਲਾਚੀਆਂ ਦਾ ਬਾਗ ਮੈਂ ਉਜਾੜਿਆ
ਨੀ ਇਕ ਮੇਰੀ ਅੱਖ ਕਾਸ਼ਨੀ...।

ਤੀਜਾ ਮੇਰਾ ਕੰਤ ਜਿਵੇਂ
ਰਾਤ ਚਾਨਣੀ 'ਚ ਦੁੱਧ ਦਾ ਕਟੋਰਾ
ਨੀ ਫਿੱਕੜੇ ਸੰਧੂਰੀ ਰੰਗ ਦਾ
ਉਹਦੇ ਨੈਣਾਂ ਦਾ ਸ਼ਰਾਬੀ ਡੋਰਾ
ਨੀ ਲਾਮਾਂ ਉੱਤੋਂ ਪਰਤੇ ਲਈ
ਨੀ ਮੈਂ ਬੂਰੀਆਂ ਮੱਝਾਂ ਦਾ ਦੁੱਧ ਕਾੜ੍ਹਿਆ
ਨੀ ਇਕ ਮੇਰੀ ਅੱਖ ਕਾਸ਼ਨੀ...।

# 4. ਬੁੱਢੀ ਕਿਤਾਬ

ਮੈਂ ਮੇਰੇ ਦੋਸਤ
ਤੇਰੀ ਕਿਤਾਬ ਨੂੰ ਪੜ੍ਹ ਕੇ
ਕਈ ਦਿਨ ਹੋ ਗਏ ਨੇ
ਸੌਂ ਨਹੀਂ ਸਕਿਆ।

ਇਹ ਮੇਰੇ ਵਾਸਤੇ ਤੇਰੀ ਕਿਤਾਬ ਬੁੱਢੀ ਹੈ
ਇਹਦੇ ਹਰਫ਼ਾਂ ਦੇ ਹੱਥ ਕੰਬਦੇ ਹਨ
ਇਹਦੀ ਹਰ ਸਤਰ ਸਠਿਆਈ ਹੋਈ ਹੈ

ਇਹ ਬਲ ਕੇ ਬੁਝ ਗਏ
ਅਰਥਾਂ ਦੀ ਅੱਗ ਹੈ
ਇਹ ਮੇਰੇ ਵਾਸਤੇ ਸ਼ਮਸ਼ਾਨੀ ਸੁਆਹ ਹੈ ।

ਮੈਂ ਬੁੱਢੇ ਹੌਂਕਦੇ
ਇਹਦੇ ਹਰਫ਼ ਜਦ ਵੀ ਪੜ੍ਹਦਾ ਹਾਂ
ਤੇ ਝੁਰੜਾਏ ਹੋਏ
ਵਾਕਾਂ 'ਤੇ ਨਜ਼ਰ ਧਰਦਾ ਹਾਂ
ਤਾਂ ਘਰ ਵਿਚ ਵੇਖ ਕੇ
ਸ਼ਮਸ਼ਾਨੀ ਸੁਆਹ ਤੋਂ ਡਰਦਾ ਹਾਂ
ਤੇ ਇਹਦੇ ਬੁਝ ਗਏ
ਅਰਥਾਂ ਦੀ ਅੱਗ 'ਚ ਜਲਦਾ ਹਾਂ
ਜਦੋਂ ਮੇਰੇ ਘਰ 'ਚ ਇਹ
ਬੁੱਢੀ ਕਿਤਾਬ ਖੰਘਦੀ ਹੈ
ਹਫ਼ੀ ਤੇ ਹੂੰਗਦੀ
ਅਰਥਾਂ ਦਾ ਘੁੱਟ ਮੰਗਦੀ ਹੈ
ਤਾਂ ਮੇਰੀ ਨੀਂਦ ਦੇ
ਮੱਥੇ 'ਚ ਰਾਤ ਕੰਬਦੀ ਹੈ ।
ਮੈਨੂੰ ਡਰ ਹੈ
ਕਿਤੇ ਇਹ ਬੁੱਢੀ ਕਿਤਾਬ
ਮੇਰੇ ਹੀ ਘਰ ਵਿਚ
ਕਿਤੇ ਮਰ ਨਾ ਜਾਵੇ
ਤੇ ਮੇਰੀ ਦੋਸਤੀ 'ਤੇ ਹਰਫ਼ ਆਵੇ

ਸੋ ਮੇਰੇ ਦੋਸਤ
ਮੈਂ ਬੁੱਢੀ ਕਿਤਾਬ ਮੋੜ ਰਿਹਾ ਹਾਂ
ਜੇ ਜਿਉਂਦੀ ਮਿਲ ਗਈ
ਤਾਂ ਖ਼ਤ ਲਿਖ ਦਈਂ
ਜੇ ਰਾਹ ਵਿਚ ਮਰ ਗਈ
ਤਾਂ ਖ਼ਤ ਦੀ ਕੋਈ ਲੋੜ ਨਹੀਂ

ਤੇ ਤੇਰੇ ਸ਼ਹਿਰ ਵਿਚ
ਕਬਰਾਂ ਦੀ ਕੋਈ ਥੋੜ ਨਹੀਂ ।

ਮੈਂ ਮੇਰੇ ਦੋਸਤ
ਤੇਰੀ ਕਿਤਾਬ ਨੂੰ ਪੜ੍ਹ ਕੇ
ਕਈ ਦਿਨ ਹੋ ਗਏ ਨੇ
ਸੌਂ ਨਹੀਂ ਸਕਿਆ ।

## 5. ਛੱਤਾਂ

ਛੱਤਾਂ ਯਾਰੋ ਛੱਤਾਂ
ਮੈਂ ਕੀਕਣ ਸਿਰ 'ਤੇ ਚੱਕਾਂ
ਛੱਤਾਂ ਉਪਰ ਜਾਲੇ ਲਟਕਣ
ਕਿੰਜ ਅੱਖਾਂ 'ਤੇ ਰੱਖਾਂ
ਛੱਤਾਂ ਮੇਰਾ ਰਸਤਾ ਰੋਕਣ
ਕਿੰਜ ਅੰਬਰ ਨੂੰ ਤੱਕਾਂ
ਛੱਤਾਂ ਘਰ ਵਿਚ 'ਨ੍ਹੇਰਾ ਕੀਤਾ
ਕਿੰਜ ਲੋਕਾਂ ਨੂੰ ਦੱਸਾਂ
ਛੱਤਾਂ ਜੇ ਮੇਰੇ ਸਿਰ 'ਤੇ ਡਿੱਗਣ
ਤਾਂ ਮੈਂ ਰੱਜ ਕੇ ਹੱਸਾਂ
ਛੱਤਾਂ ਜੇ ਨਾ ਸਿਰ 'ਤੇ ਹੋਵਣ
ਮੈਂ ਅੰਬਰ ਵਿਚ ਨੱਚਾਂ
ਦਿਲ ਕਰਦਾ ਏ ਛੱਤਾਂ ਪੀਹਵਾਂ
ਦਿਲ ਕਰਦਾ ਏ ਕੱਤਾਂ
ਦਿਲ ਕਰਦਾ ਏ ਛੱਤਾਂ ਛਾਣਾਂ
ਦਿਲ ਕਰਦਾ ਏ ਛੱਟਾਂ
ਛੱਤਾਂ, ਛੱਤਾਂ, ਛੱਤਾਂ
ਮੈਂ ਜਾਲੇ ਕੀਕਣ ਚੱਟਾਂ ।

# 6. ਚੀਰੇ ਵਾਲਿਆ

ਅਸੀਂ ਕੱਚਿਆਂ ਅਨਾਰਾਂ ਦੀਆਂ ਟਾਹਣੀਆਂ
ਪਈਆਂ ਪਈਆਂ ਝੂਮ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ
ਪਈਆਂ ਪਈਆਂ ਝੂਮ ਵੇ ਰਹੀਆਂ ਚੀਰੇ ਵਾਲਿਆ

ਅਸੀਂ ਜੰਗਲੀ ਹਿਰਨ ਦੀਆਂ ਅੱਖੀਆਂ
ਬੇਲਿਆਂ 'ਚ ਬਲ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ
ਬੇਲਿਆਂ 'ਚ ਬਲ ਵੇ ਰਹੀਆਂ ਚੀਰੇ ਵਾਲਿਆ

ਅਸੀਂ ਪੱਤਣਾਂ 'ਤੇ ਪਈਆਂ ਬੇੜੀਆਂ
ਪਈਆਂ ਪਈਆਂ ਡੁੱਬ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ
ਪਈਆਂ ਪਈਆਂ ਡੁੱਬ ਵੇ ਰਹੀਆਂ ਚੀਰੇ ਵਾਲਿਆ

ਅਸੀਂ ਖੰਡ ਮਿਸ਼ਰੀ ਦੀਆਂ ਡਲੀਆਂ
ਪਈਆਂ ਪਈਆਂ ਖੁਰ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ
ਪਈਆਂ ਪਈਆਂ ਖੁਰ ਵੇ ਰਹੀਆਂ ਚੀਰੇ ਵਾਲਿਆ

ਅਸੀਂ ਕਾਲੇ ਚੰਦਨ ਦੀਆਂ ਗੇਲੀਆਂ
ਪਈਆਂ ਪਈਆਂ ਧੁਖ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ
ਪਈਆਂ ਪਈਆਂ ਧੁਖ ਵੇ ਰਹੀਆਂ ਚੀਰੇ ਵਾਲਿਆ

ਅਸੀਂ ਕੱਚਿਆਂ ਘਰਾਂ ਦੀਆਂ ਕੰਧੀਆਂ
ਪਈਆਂ ਪਈਆਂ ਭੁਰ ਵੇ ਰਹੀਆਂ ਚੀਰੇ ਵਾਲਿਆ
ਚੀਰੇ ਵਾਲਿਆ ਦਿਲਾਂ ਦਿਆ ਕਾਲਿਆ

ਪਈਆਂ ਪਈਆਂ ਭੁਰ ਵੇ ਰਹੀਆਂ ਚੀਰੇ ਵਾਲਿਆ

# 7. ਦੇਸ਼ ਦਾ ਸਿਪਾਹੀ

ਜੰਗ ਵਿਚ ਲੜਦਾ ਸਿਪਾਹੀ ਮੇਰੇ ਦੇਸ਼ ਦਾ
ਹਿੱਕ ਤਾਨ ਖੜਦਾ ਸਿਪਾਹੀ ਮੇਰੇ ਦੇਸ਼ ਦਾ

ਇਹ ਤਾਂ ਹੈ ਅਮਰ ਹੁੰਦਾ
ਇਹ ਤਾਂ ਹੈ ਸ਼ਹੀਦ ਹੁੰਦਾ
ਮਰ ਕੇ ਨਾ ਮਰਦਾ ਸਿਪਾਹੀ ਮੇਰੇ ਦੇਸ਼ ਦਾ
ਤਾਰਾ ਬਣ ਚੜ੍ਹਦਾ ਸਿਪਾਹੀ ਮੇਰੇ ਦੇਸ਼ ਦਾ
ਜੰਗ ਵਿਚ ਲੜਦਾ...

ਵੈਰੀ ਜੇ ਕੋਈ ਵੈਰ ਰੱਖੇ
ਧਰਤੀ ਤੇ ਪੈਰ ਰੱਖੇ
ਐਸੀ ਚੰਡੀ ਚੰਡਦਾ ਸਿਪਾਹੀ ਮੇਰੇ ਦੇਸ਼ ਦਾ
ਟੋਟੇ ਲੱਖ ਕਰਦਾ ਸਿਪਾਹੀ ਮੇਰੇ ਦੇਸ਼ ਦਾ
ਜੰਗ ਵਿਚ ਲੜਦਾ...

ਸੂਰਮਾ ਹੈ ਰਣ ਦਾ
ਤੇ ਰਾਖਾ ਵੀ ਹੈ ਅਮਨ ਦਾ
ਵੈਰੀਆਂ ਨੂੰ ਦਲਦਾ ਸਿਪਾਹੀ ਮੇਰੇ ਦੇਸ਼ ਦਾ
ਜੰਗ ਵਿਚ ਲੜਦਾ...।

# 8. ਦੋ ਬੱਚੇ

ਬੱਚੇ ਰੱਬ ਤੋਂ ਦੋ ਹੀ ਮੰਗੇ
ਕਸਮ ਖੁਦਾ ਦੀ ਰਹਿ ਗਏ ਚੰਗੇ ।

ਵੱਡਾ ਜਦ ਸਾਡੇ ਘਰ ਆਇਆ

ਪਲਣੇ ਪਾਇਆ, ਪੱਟ ਹੰਢਾਇਆ
ਰੱਜ ਰੱਜ ਉਹਨੂੰ ਲਾਡ ਲਡਾਇਆ
ਰੱਜ ਕੇ ਪੜ੍ਹਿਆ ਜਿੰਨਾ ਚਾਹਿਆ
ਬਹੁਤੇ ਨਾ ਅਸਾਂ ਲੀਤੇ ਪੰਗੇ
ਕਸਮ ਖੁਦਾ ਦੀ…।

ਜਦੋਂ ਅਸਾਡੀ ਨਿੱਕੀ ਜਾਈ
ਦਸ ਰੁਪਈਏ ਲੈ ਗਈ ਦਾਈ
ਪੜ੍ਹੀ-ਪੜ੍ਹਾਈ ਫੇਰ ਵਿਆਹੀ
ਹੱਸ ਹੱਸ ਕੇ ਅਸਾਂ ਡੋਲੇ ਪਾਈ
ਨਾ ਅਸਾਂ ਕਿਧਰੇ ਕਰਜ਼ੇ ਮੰਗੇ
ਕਸਮ ਖੁਦਾ ਦੀ…।

ਦੇਵੇ ਰੱਬ ਹਰ ਘਰ ਨੂੰ ਜੋੜੀ
ਕੀ ਕਰਨੀ ਬੱਚਿਆਂ ਦੀ ਬੋਰੀ
ਸੋਹਣੀ ਹੋਏ ਤੇ ਹੋਏ ਥੋਹੜੀ
ਰੇਸ਼ਮ ਵਿਚ ਵਲ੍ਹੇਟੀ ਲੋਰੀ
ਬਹੁਤੇ ਹੋਣ ਤਾਂ ਫਿਰਦੇ ਨੰਗੇ
ਕਸਮ ਖੁਦਾ ਦੀ ਰਹਿ ਗਏ ਚੰਗੇ।

## 9. ਢੋਲ ਵਜਾਓ

ਢੋਲ ਵਜਾਓ ਕਰੋ ਮੁਨਾਦੀ
ਬਰਬਾਦੀ ਪਈ ਕਰੇ ਆਬਾਦੀ।

ਰੱਕੜ ਬੀਜੇ ਬੰਜਰ ਵਾਹਿਆ
ਮੋੜ ਮੋੜ ਤੇ ਡੈਮ ਬਣਾਇਆ
ਦੂਣਾ ਚੌਣਾ ਅੰਨ ਉਗਾਇਆ
ਫਿਰ ਵੀ ਉਹ ਪੂਰਾ ਨਾ ਆਇਆ
ਢੋਲ ਵਜਾਓ, ਕਰੋ ਮੁਨਾਦੀ

ਬਰਬਾਦੀ ਪਈ ਕਰੇ ਆਬਾਦੀ ।

ਪਰਬਤ ਚੀਰ ਬਣਾਈਆਂ ਨਹਿਰਾਂ
ਬਿਜਲੀ ਕੱਢੀ ਰਿੜਕੀਆਂ ਲਹਿਰਾਂ
ਫ਼ਰਕ ਮਿਟਾਇਆ ਪਿੰਡਾਂ ਸ਼ਹਿਰਾਂ
ਪਰ ਨਾ ਹੋਈਆਂ ਲਹਿਰਾਂ ਬਹਿਰਾਂ
ਢੋਲ ਵਜਾਓ, ਕਰੋ ਮੁਨਾਦੀ
ਬਰਬਾਦੀ ਪਈ ਕਰੇ ਆਬਾਦੀ ।

ਸੁਣਿਉਂ ਸੁਣਿਉਂ ਲੋਕੋ ਲੋਕੋ
ਕੁਝ ਤਾਂ ਸਮਝੋ ਕੁਝ ਤਾਂ ਸੋਚੋ
ਮੱਥਿਆਂ ਦੇ ਵਿਚ ਕਿੱਲ ਨਾ ਠੋਕੋ
ਵਧਦੀ ਆਬਾਦੀ ਨੂੰ ਰੋਕੋ
ਢੋਲ ਵਜਾਓ, ਕਰੋ ਮੁਨਾਦੀ
ਬਰਬਾਦੀ ਪਈ ਕਰੇ ਆਬਾਦੀ ।

## 10. ਧਰਤੀ ਦੇ ਜਾਏ

ਜਾਗ ਪਏ ਧਰਤੀ ਦੇ ਜਾਏ
ਜਾਗ ਪਏ
ਖੇਤਾਂ ਦੇ ਵਿਚ ਸੁੱਤੇ ਸਾਏ
ਜਾਗ ਪਏ ।

ਵਿਚ ਸਿਆੜਾਂ ਡੁਲ੍ਹਿਆ ਮੁੜ੍ਹਕਾ ਜਾਗ ਪਿਆ ।
ਪੈਰਾਂ ਦੇ ਵਿਚ ਰੁਲਿਆ ਮੁੜ੍ਹਕਾ ਜਾਗ ਪਿਆ ।
ਜਾਗ ਪਏ ਲੋਹੇ ਜੰਗਲਾਏ
ਜਾਗ ਪਏ ।
ਜਾਗ ਪਏ ਧਰਤੀ ਦੇ ਜਾਏ
ਜਾਗ ਪਏ ।

ਜਾਗ ਪਈਆਂ ਸੁੱਤੀਆਂ ਪ੍ਰਭਾਤਾਂ ਜਾਗ ਪਈਆਂ ।
ਜਾਗ ਪਈਆਂ ਮਿਹਨਤ ਦੀਆਂ ਬਾਤਾਂ ਜਾਗ ਪਈਆਂ ।
ਜਾਗ ਪਏ ਚਿਹਰੇ ਮੁਰਝਾਏ
ਜਾਗ ਪਏ ।
ਜਾਗ ਪਏ ਧਰਤੀ ਦੇ ਜਾਏ
ਜਾਗ ਪਏ ।

ਜਾਗ ਪਏ ਜੇਰੇ ਤੇ ਅਣਖਾਂ ਜਾਗ ਪਈਆਂ
ਜਾਗੀ ਹੱਲ ਪੰਜਾਲੀ ਕਣਕਾਂ ਜਾਗ ਪਈਆਂ
ਜਾਗ ਪਏ ਨਵ-ਰੰਗ ਖਿੰਡਾਏ
ਜਾਗ ਪਏ ।
ਜਾਗ ਪਏ ਧਰਤੀ ਦੇ ਜਾਏ
ਜਾਗ ਪਏ ।
ਖੇਤਾਂ ਦੇ ਵਿਚ ਸੁੱਤੇ ਸਾਏ
ਜਾਗ ਪਏ ।

## 11. ਦੇਸ਼ ਮਹਾਨ

ਸਾਡਾ ਭਾਰਤ ਦੇਸ਼ ਮਹਾਨ
ਨਾ ਕੋਈ ਹਿੰਦੂ ਸਿੱਖ ਈਸਾਈ
ਨਾ ਕੋਈ ਮੁਸਲਮਾਨ
ਸਾਡਾ ਭਾਰਤ ਦੇਸ਼ ਮਹਾਨ

ਰੰਗ ਨਸਲ ਤੇ ਜ਼ਾਤ ਧਰਮ ਵਿਚ ਕੋਈ ਨਾ ਵੱਖ ਵਖਰੇਵਾਂ
ਸਭ ਦੇ ਤਨ ਨੂੰ ਕੱਪੜਾ ਲੱਭੇ ਪੇਟ ਨੂੰ ਅੰਨ ਰਜੇਵਾਂ
ਇਕ ਨੂਰ ਤੇ ਸਭ ਜੱਗ ਉਪਜਿਆ
ਇਕੋ ਜਿਹੇ ਇਨਸਾਨ
ਸਾਡਾ ਭਾਰਤ ਦੇਸ਼ ਮਹਾਨ ।

ਗੁਜਰਾਤੀ, ਮਦਰਾਸੀ, ਉੜੀਆ, ਪੰਜਾਬੀ, ਬੰਗਾਲੀ

ਹਰ ਸ਼ਹਿਰੀ ਦੇ ਮੂੰਹ ਤੋਂ ਟਪਕੇ ਦੇਸ਼-ਪ੍ਰੇਮ ਦੀ ਲਾਲੀ
ਕੋਈ ਡੋਗਰਾ ਕੋਈ ਮਰਹੱਟਾ
ਭਾਵੇਂ ਕਈ ਚੌਹਾਨ
ਸਾਡਾ ਭਾਰਤ ਦੇਸ਼ ਮਹਾਨ ।

ਭਾਵੇਂ ਵੱਖਰੇ ਵੱਖਰੇ ਸੂਬੇ, ਵੱਖੋ ਵੱਖਰੀ ਬੋਲੀ
ਭਾਰਤ ਮਾਂ ਦੇ ਪੁੱਤਰ ਸਾਰੇ ਹਮਸਾਏ ਹਮਜੋਲੀ
ਹਰ ਕੋਈ ਇਕ ਦੂਜੇ ਉੱਤੋਂ
ਘੋਲ ਘੁਮਾਵੇ ਜਾਨ
ਸਾਡਾ ਭਾਰਤ ਦੇਸ਼ ਮਹਾਨ
ਨਾ ਕੋਈ ਹਿੰਦੂ ਸਿੱਖ ਈਸਾਈ
ਨਾ ਕੋਈ ਮੁਸਲਮਾਨ
ਸਾਡਾ ਭਾਰਤ ਦੇਸ਼ ਮਹਾਨ

## 12. ਦੁੱਧ ਦਾ ਕਤਲ

ਮੈਨੂੰ ਤੇ ਯਾਦ ਹੈ ਅੱਜ ਵੀ, ਤੇ ਤੈਨੂੰ ਯਾਦ ਹੋਵੇਗਾ
ਜਦੋਂ ਦੋਹਾਂ ਨੇ ਰਲ ਕੇ ਆਪਣੀ ਮਾਂ ਦਾ ਕਤਲ ਕੀਤਾ ਸੀ
ਉਸ ਦਾ ਲਹੂ ਜਿੱਦਾਂ ਕਾਵਾਂ ਕੁੱਤਿਆਂ ਨੇ ਪੀਤਾ ਸੀ
ਆਪਣਾ ਨਾਂ ਅਸੀਂ ਸਾਰੇ ਹੀ ਪਿੰਡ ਵਿਚ ਭੰਡ ਲੀਤਾ ਸੀ

ਮੈਨੂੰ ਤੇ ਯਾਦ ਹੈ ਅੱਜ ਵੀ ਕਿਵੇਂ ਘਰ ਨੂੰ ਹੈ ਅੱਗ ਲੱਗਦੀ
ਤੇ ਤੈਨੂੰ ਯਾਦ ਹੋਵੇਗਾ…

ਜਦੋਂ ਅਸੀਂ ਰੱਤ ਵਿਹੂਣੇ ਅਰਧ-ਧੜ ਘਰ ਘਰ ਲਿਆਏ ਸਾਂ
ਅਸੀਂ ਮਾਂ ਦੇ ਕਤਲ ਉਪਰ ਬੜਾ ਹੀ ਮੁਸਕਰਾਏ ਸਾਂ

ਅਸੀਂ ਇਸ ਕਤਲ ਲਈ ਦੋਹਾਂ ਹੀ ਮਜ਼ਹਬਾਂ ਦੇ ਪੜ੍ਹਾਏ ਸਾਂ
ਤੇ ਦੋਵੇਂ ਹੀ ਕਪੁੱਤਰ ਸਾਂ ਤੇ ਮਜ਼ਹਬੀ ਜੂਨ ਆਏ ਸਾਂ ।

ਮੇਰੀ ਦੁੱਧ ਦੀ ਉਮਰ ਮਾਂ ਦੇ ਕਤਲ ਸੰਗ ਕਤਲ ਹੋ ਗਈ ਸੀ

ਤੇ ਠੰਡੇ ਦੁੱਧ ਦੀ ਉਹ ਲਾਸ਼ ਤੇਰੇ ਘਰ ਹੀ ਮੈਂ ਗਈ ਸੀ

ਤੇ ਜਿਸ ਨੂੰ ਯਾਦ ਕਰਕੇ ਅੱਜ ਵੀ ਮੈਂ ਚੁੱਪ ਹੋ ਜਾਂਦਾਂ
ਤੇਰੇ ਹਿੱਸੇ ਵਿਚ ਆਏ ਅਰਧ ਧੜ ਵਿਚ ਰੋਜ਼ ਖੋ ਜਾਂਦਾਂ

ਮੇਰੇ ਹਿੱਸੇ ਵਿਚ ਆਇਆ ਅਰਧ-ਧੜ ਮੈਨੂੰ ਮਾਂ ਦਾ ਨਹੀਂ ਲਗਦਾ
ਤੇ ਉਸ ਹਿੱਸੇ ਵਿਚ ਮੇਰੀ ਅਰਧ-ਲੋਰੀ ਨਜ਼ਰ ਨਹੀਂ ਆਉਂਦੀ
ਮੇਰੇ ਹਿੱਸੇ ਦੀ ਮੇਰੀ ਮਾਂ ਅਧੂਰਾ ਗੀਤ ਹੈ ਗਾਉਂਦੀ
ਤੇ ਤੇਰੇ ਅਰਧ-ਧੜ ਦੇ ਬਾਝ ਮੇਰਾ ਜੀਅ ਨਹੀਂ ਲਗਦਾ
ਮੇਰਾ ਤਾਂ ਜਨਮ ਤੇਰੇ ਅਰਧ-ਧੜ ਦੀ ਕੁੱਖ 'ਚੋਂ ਹੋਇਆ ਸੀ
ਮੇਰੇ ਹਿੱਸੇ 'ਚ ਆਇਆ ਅਰਧ-ਧੜ ਮੇਰੇ 'ਤੇ ਰੋਇਆ ਸੀ
ਤੇ ਮੈਥੋਂ ਰੋਜ਼ ਪੁੱਛਦਾ ਸੀ ਉਹਦਾ ਕਿਉਂ ਕਤਲ ਹੋਇਆ ਸੀ ?
ਤੇ ਤੈਨੂੰ ਯਾਦ ਕਰਕੇ ਕਈ ਦਫ਼ਾ ਤੇਰੇ 'ਤੇ ਰੋਇਆ ਸੀ
ਤੇ ਤੈਥੋਂ ਵੀ ਉਹ ਪੁੱਛਦਾ ਸੀ ਉਹਦਾ ਕਿਉਂ ਕਤਲ ਹੋਇਆ ਸੀ ?
ਮਾਂ ਦਾ ਕਤਲ ਤਾਂ ਹੋਇਆ ਸੀ, ਮਾਂ ਦਾ ਦਿਲ ਤਾਂ ਮੋਇਆ ਸੀ ।

ਮਾਵਾਂ ਦੇ ਕਦੇ ਵੀ ਦਿਲ ਕਿਸੇ ਤੋਂ ਕਤਲ ਨਹੀਂ ਹੁੰਦੇ
ਪਰ ਤੂੰ ਅੱਜ ਫੇਰ ਮਾਂ ਦੇ ਦਿਲ ਉੱਪਰ ਵਾਰ ਕੀਤਾ ਹੈ
ਤੇ ਸੁੱਕੀਆਂ ਛਾਤੀਆਂ ਦਾ ਦੁੱਧ ਤਕ ਵੀ ਵੰਡ ਲੀਤਾ ਹੈ ।

ਪਰ ਇਹ ਯਾਦ ਰੱਖ ਮਾਵਾਂ ਦਾ ਦੁੱਧ ਵੰਡਿਆ ਨਹੀਂ ਜਾਂਦਾ
ਤੇ ਨਾ ਮਾਵਾਂ ਦੇ ਦੁੱਧ ਦਾ ਦੋਸਤਾ ਕਦੇ ਕਤਲ ਹੁੰਦਾ ਹੈ
ਇਹ ਐਸਾ ਦੁੱਧ ਹੈ ਜਿਸ ਨੂੰ ਕਦੇ ਵੀ ਮੌਤ ਨਹੀਂ ਆਉਂਦੀ
ਭਾਵੇਂ ਤਵਾਰੀਖ ਕਈ ਵਾਰ ਹੈ ਦੁੱਧ ਦਾ ਕਤਲ ਵੀ ਚਾਹੁੰਦੀ…

## 13. ਜੈ ਜਵਾਨ ਜੈ ਕਿਸਾਨ

ਜੈ ਜਵਾਨ ! ਜੈ ਕਿਸਾਨ !!
ਦੋਹਾਂ ਦੇ ਸਿਰ ਸਦਕਾ ਉੱਚੀ ਭਾਰਤ ਮਾਂ ਦੀ ਸ਼ਾਨ
ਜੈ ਜਵਾਨ ! ਜੈ ਕਿਸਾਨ !!

ਜੱਟਾ ਸੁੱਤੀ ਧਰਤ ਜਗਾਵੇ ਹੱਲ ਤੇਰੀ ਦਾ ਫਾਲਾ
ਹਾੜ੍ਹ ਦੀ ਗਰਮੀ ਸਿਰ 'ਤੇ ਝੱਲੇ ਸਿਰ ਤੇ ਪੋਹ ਦਾ ਪਾਲਾ
ਮੁੜ੍ਹਕਾ ਡੋਲ੍ਹ ਕੇ ਹਰੇ ਤੂੰ ਕਰਦਾ
ਬੰਜਰ ਤੇ ਵੀਰਾਨ ।
ਜੈ ਜਵਾਨ ! ਜੈ ਕਿਸਾਨ !!

ਤੂੰ ਰਖਵਾਲੀ ਕਰੇਂ ਦੇਸ਼ ਦੀ, ਬਣ ਕੇ ਪਹਿਰੇਦਾਰ
ਤੂੰ ਲਹੂਆਂ ਦੀ ਹੋਲੀ ਖੇਡੇਂ, ਬਰਫ਼ਾਂ ਦੇ ਵਿਚਕਾਰ
ਸੰਗੀਨਾਂ ਦੀ ਛਾਂ ਦੇ ਹੇਠਾਂ
ਖੜਾ ਤੂੰ ਸੀਨਾ ਤਾਨ ।
ਜੈ ਜਵਾਨ ! ਜੈ ਕਿਸਾਨ !!

ਇਕ ਤਾਂ ਆਪੇ ਭੁੱਖਾ ਰਹਿ ਕੇ ਘਰ ਘਰ ਅੰਨ ਪੁਚਾਵੇ
ਦੂਜਾ ਆਪਣੀ ਜਾਨ ਗਵਾ ਕੇ ਦੇਸ਼ ਦੀ ਆਨ ਬਚਾਵੇ
ਇਨ੍ਹਾਂ ਦੋਹਾਂ ਦੀ ਮਿਹਨਤ ਦਾ
ਸਾਡੇ ਸਿਰ ਅਹਿਸਾਨ ।
ਜੈ ਜਵਾਨ ! ਜੈ ਕਿਸਾਨ !!

## 14. ਹਾਏ ਨੀ

ਮੈਨੂੰ ਹੀਰੇ ਹੀਰੇ ਆਖੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ
ਮੈਨੂੰ ਵਾਂਗ ਸ਼ੁਦਾਈਆਂ ਝਾਕੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ ।

ਸੁਬਹ ਸਵੇਰੇ ਉਠ ਨਦੀਏ ਜਾਂ ਜਾਨੀ ਆਂ
ਮਲ ਮਲ ਦਹੀਂ ਦੀਆਂ ਫੁੱਟੀਆਂ ਨਹਾਨੀ ਆਂ
ਨੀ ਉਹਦੇ ਪਾਣੀ 'ਚ ਸੁਣੀਵਣ ਹਾਸੇ

ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ
ਮੈਨੂੰ ਹੀਰੇ ਹੀਰੇ ਆਖੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ ।

ਸੁਬਹ ਸਵੇਰੇ ਉੱਠ ਖੂਹ ਤੇ ਜਾਨੀ ਆਂ
ਸੂਹਾ ਸੂਹਾ ਘੜਾ ਜਦ ਢਾਕੇ ਮੈਂ ਲਾਨੀ ਆਂ
ਨੀ ਉਹ ਲੱਗਾ ਮੇਰੀ ਵੱਖੀ ਸੰਗ ਜਾਪੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ
ਮੈਨੂੰ ਹੀਰੇ ਹੀਰੇ ਆਖੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ ।

ਸੁਬਹ ਸਵੇਰੇ ਜਦ ਬਾਗ਼ੀਂ ਮੈਂ ਜਾਨੀ ਆਂ
ਚੁਣ ਚੁਣ ਮਰੂਆ ਚੰਬੇਲੇ ਮੈਂ ਲਿਆਨੀ ਆਂ
ਨੀ ਉਹਦੇ ਸਾਹਾਂ ਦੀ ਸੁਗੰਧ ਆਉਂਦੀ ਜਾਪੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ
ਮੈਨੂੰ ਹੀਰੇ ਹੀਰੇ ਆਖੇ
ਹਾਏ ਨੀ ਮੁੰਡਾ ਲੰਬੜਾਂ ਦਾ
ਨੀ ਮੁੰਡਾ ਲੰਬੜਾਂ ਦਾ ।

## 15. ਗੁਮਨਾਮ ਦਿਨ

ਫਿਰ ਮੇਰੇ ਗੁਮਨਾਮ ਦਿਨ ਆਏ
ਬਹੁਤ ਹੀ ਬਦਨਾਮ ਦਿਨ ਆਏ
ਸਾਥ ਦੇਣਾ ਸੀ ਕੀ ਭਲਾ ਲੋਕਾਂ
ਕੰਡ ਅਪਣੇ ਹੀ ਦੇ ਗਏ ਸਾਏ ।

ਹਾਂ ਮੇਰਾ ਹੁਣ ਖ਼ੂਨ ਤਕ ਉਦਾਸਾ ਸੀ
ਹਾਂ ਮੇਰਾ ਹੁਣ ਮਾਸ ਤਕ ਉਦਾਸਾ ਸੀ
ਚੁਤਰਫ਼ੀ ਸੋਗਵਾਰ ਸੋਚਾਂ ਸਨ
ਜਾਂ ਯਾਰਾਂ ਦਾ ਜਲੀਲ ਹਾਸਾ ਸੀ ।

ਸਫ਼ਰ ਸੀ, ਰੇਤ ਸੀ, ਖ਼ਾਮੋਸ਼ੀ ਸੀ
ਜ਼ਲਾਲਤ, ਸਹਿਮ ਸੀ, ਨਮੋਸ਼ੀ ਸੀ
ਖ਼ਲਾਅ ਸੀ, ਉਫ਼ਕ ਸੀ ਤੇ ਸੂਰਜ ਸੀ
ਜਾਂ ਆਪਣੀ ਪੈੜ ਦੀ
ਜ਼ੰਜੀਰ ਦੇ ਬਿਨ ਕੁਝ ਵੀ ਨਾ ਸੀ
ਕਿ ਜਿਸ ਨੂੰ ਵੇਖਿਆਂ
ਮੱਥੇ 'ਚ ਪਾਲਾ ਉੱਗਦਾ ਸੀ ।

ਜ਼ਿੰਦਗੀ ਸੀ
ਕਿ ਗ਼ਮ ਦਾ ਬੋਝ ਲਈ
ਤਪੇ ਹੋਏ ਉਮਰ ਦੇ
ਮਾਰੂਥਲਾਂ 'ਚੋਂ ਲੰਘਦੀ ਸੀ
ਤੇ ਮੈਥੋਂ ਘੁੱਟ ਛਾਂ ਦਾ ਮੰਗਦੀ ਸੀ
ਪਰ ਮੇਰੀ ਨਜ਼ਰ ਵਿਚ
ਇਕ ਬੋਲ ਦਾ ਵੀ ਬਿਰਛ ਨਾ ਸੀ ।

ਮੈਂ ਆਪਣੇ ਕਤਲ 'ਤੇ
ਹੁਣ ਬਹੁਤ ਰੋਂਦਾ ਸਾਂ
ਸਰਾਪੀ ਚੁੱਪ ਦੇ
ਹੁਣ ਨਾਲ ਭੌਂਦਾ ਸਾਂ
ਤੇ ਮੂੰਹ ਢੱਕ ਕੇ
ਗ਼ਮਗੀਨ ਚਾਨਣੀਆਂ
ਵਿਛਾ ਕੇ ਰੇਤ ਖ਼ਿਆਲਾਂ 'ਚ
ਘੂਕ ਸੌਂਦਾ ਸਾਂ ।

ਮੈਂ ਚੁੱਪ ਦੇ ਸਫ਼ਰ ਵਿਚ ਇਹ ਵੇਖਿਆ
ਕਿ ਚੁੱਪ ਗਾਉਂਦੀ ਹੈ
ਚੁੱਪ ਰੋਂਦੀ ਹੈ, ਚੁੱਪ ਕਰਾਉਂਦੀ ਹੈ
ਤੇ ਚੁੱਪ ਨੂੰ ਬਹੁਤ ਸੋਹਣੀ
ਜ਼ਬਾਨ ਆਉਂਦੀ ਹੈ ।

ਮੈਂ ਥਲ ਦੇ ਰੇਤ ਤੋਂ
ਚੁੱਪ ਦੀ ਸਾਂ ਹੁਣ ਜ਼ਬਾਂ ਸਿਖਦਾ
ਗਵਾਚੀ ਚਾਨਣੀ ਨੂੰ
ਰੇਤ ਦੇ ਮੈਂ ਖ਼ੱਤ ਲਿਖਦਾਂ ।

## 16. ਗ਼ੱਦਾਰ

ਉਹ ਸ਼ਹਿਰ ਸੀ ਜਾਂ ਪਿੰਡ ਸੀ
ਇਹਦਾ ਤੇ ਮੈਨੂੰ ਪਤਾ ਨਹੀਂ
ਪਰ ਇਹ ਕਹਾਣੀ ਇਕ ਕਿਸੇ
ਮੱਧ-ਵਰਗ ਜਿਹੇ ਘਰ ਦੀ ਹੈ
ਜਿਸ ਦੀਆਂ ਇੱਟਾਂ ਦੇ ਵਿਚ
ਸਦੀਆਂ ਪੁਰਾਣੀ ਘੁਟਣ ਸੀ
ਤੇ ਜਿਸਦੀ ਥਿੰਦੀ ਚੁੱਲ੍ਹ 'ਤੇ
ਮਾਵਾਂ ਦਾ ਦੁੱਧ ਸੀ ਰਿੜ੍ਹਦਾ
ਨੂੰਹਾਂ ਧੀਆਂ ਦੇ ਲਾਲ ਚੂੜੇ
ਦੋ ਕੁ ਦਿਨ ਲਈ ਛਣਕਦੇ
ਤੇ ਦੋ ਕੁ ਦਿਨ ਲਈ ਚਮਕਦੇ
ਤੇ ਫੇਰ ਮੈਲੇ ਜਾਪਦੇ

ਤੇ ਉਸ ਘਰ ਦੇ ਕੁਝ ਕੁ ਜੀਅ
ਹੁੱਕਿਆਂ 'ਚ ਫ਼ਿਕਰ ਫੂਕਦੇ
ਜਾਂ ਨਿੱਤ ਨੇਮੀ ਵਾਚਦੇ
ਪੱਗਾਂ ਦੀ ਇੱਜਤ ਵਾਸਤੇ

ਉਹ ਰਾਤ ਸਾਰੀ ਜਾਗਦੇ ।

ਏਸੇ ਹੀ ਘਰ ਉਹਦੇ ਜਿਹਨ ਵਿਚ
ਇਕ ਫੁੱਲ ਸੂਹਾ ਉੱਗਿਆ
ਤੇ ਉਦੋਂ ਉਸ ਦੀ ਉਮਰ ਵੀ
ਸੂਹੇ ਫੁੱਲਾਂ ਦੀ ਹਾਣ ਸੀ
ਤੇ ਤਿਤਲੀਆਂ ਦੇ ਪਰਾਂ ਦੀ
ਉਸਨੂੰ ਬੜੀ ਪਹਿਚਾਣ ਸੀ
ਉਦੋਂ ਉਸਦੀ ਬਸ ਸੋਚ ਵਿਚ
ਫੁੱਲਾਂ ਦੇ ਰੁੱਖ ਸੀ ਉੱਗਦੇ
ਜਾਂ ਖੰਭਾਂ ਵਾਲੇ ਨੀਲੇ ਘੋੜੇ
ਅੰਬਰਾਂ ਵਿਚ ਉੱਡਦੇ
ਤੇ ਫਿਰ ਉਹਦੇ ਨੈਣਾਂ ਦੇ ਵਿਚ
ਇਕ ਦਿਨ ਕੁੜੀ ਇਕ ਉੱਗ ਪਈ
ਜੋ ਉਹਦੇ ਨੈਣਾਂ 'ਚੋਂ
ਇਕ ਸੂਰਜ ਦੇ ਵਾਕਣ ਚੜ੍ਹੀ ਸੀ
ਤੇ ਕਿਸੇ ਹੀ ਹੋਰ ਦੇ
ਨੈਣਾਂ 'ਚ ਜਾ ਕੇ ਡੁੱਬ ਗਈ ।

ਹੁਣ ਸਦਾ ਉਹਦੀ ਸੋਚ ਵਿਚ
ਦਰਦਾਂ ਦਾ ਬੂਟਾ ਉੱਗਦਾ
ਤੇ ਪੱਤਾ ਪੱਤਾ ਓਸਦਾ
ਕਾਲੀ ਹਵਾ ਵਿਚ ਉੱਡਦਾ
ਹੁਣ ਉਹ ਆਪਣੇ ਦੁੱਖਾਂ ਨੂੰ
ਦੇਵਤੇ ਕਹਿੰਦਾ ਸਦਾ
ਤੇ ਲੋਕਾਂ ਨੂੰ ਆਖਦਾ
ਦੁੱਖਾਂ ਦੀ ਪੂਜਾ ਕਰੋ ।

ਤੇ ਫੇਰ ਉਹਦੀ ਕਲਮ ਵਿਚ
ਗੀਤਾਂ ਦੇ ਬੂਟੇ ਉੱਗ ਪਏ

ਜੋ ਸ਼ੁਹਰਤਾਂ ਦੇ ਮੋਢਿਆਂ 'ਤੇ
ਬੈਠ ਘਰ ਘਰ ਪੁੱਜ ਗਏ
ਇਕ ਦਿਨ ਉਹਦਾ ਕੋਈ ਗੀਤ ਇਕ
ਰਾਜ-ਦਰਬਾਰੇ ਗਿਆ
ਓਸ ਮੁਲਕ ਦੇ ਬਾਦਸ਼ਾਹ ਨੇ
ਓਸ ਨੂੰ ਵਾਹ-ਵਾਹ ਕਿਹਾ
ਤੇ ਸਾਰਿਆਂ ਗੀਤਾਂ ਦਾ ਮਿਲ ਕੇ
ਪੰਜ ਮੁਹਰਾਂ ਮੁੱਲ ਪਿਆ ।

ਹੁਣ ਬਾਦਸ਼ਾਹ ਇਹ ਸਮਝਦਾ
ਇਹ ਗੀਤ ਸ਼ਾਹੀ ਗੀਤ ਹੈ
ਤੇ ਰਾਜ-ਘਰ ਦਾ ਮੀਤ ਹੈ
ਤੇ ਪੰਜ ਮੁਹਰਾਂ ਲੈਣ ਪਿੱਛੋਂ
ਲਹੂ ਇਸਦਾ ਸੀਤ ਹੈ ।

ਪਰ ਇਕ ਦਿਨ ਉਸ ਰਾਜ-ਪੱਥ 'ਤੇ
ਇਕ ਨਾਅਰਾ ਵੇਖਿਆ
ਤੇ ਸੱਚ ਉਸਦਾ ਸੇਕਿਆ
ਉਸ ਮਾਂ ਨੂੰ ਰੋਂਦਾ ਵੇਖਿਆ
ਤੇ ਬਾਪ ਰੋਂਦਾ ਵੇਖਿਆ
ਤੇ ਬਾਦਸ਼ਾਹ ਨੂੰ ਓਸ ਪਿੱਛੋਂ
ਗੀਤ ਨਾ ਕੋਈ ਵੇਚਿਆ
ਤੇ ਪਿੰਡ ਦੀਆਂ ਸਭ ਮੈਲੀਆਂ
ਝੁੱਗੀਆਂ ਨੂੰ ਮੱਥਾ ਟੇਕਿਆ

ਹੁਣ ਉਹਦੇ ਮੱਥੇ 'ਚ
ਤਲਵਾਰਾਂ ਦਾ ਜੰਗਲ ਉੱਗ ਪਿਆ
ਉਹ ਸੀਸ ਤਲੀ 'ਤੇ ਰੱਖ ਕੇ
ਤੇ ਰਾਜ-ਘਰ ਵੱਲ ਤੁਰ ਪਿਆ
ਹੁਣ ਬਾਦਸ਼ਾਹ ਨੇ ਆਖਿਆ
ਇਹ ਗੀਤ ਨਹੀਂ ਗ਼ੱਦਾਰ ਹੈ

ਤੇ ਬਾਦਸ਼ਾਹ ਦੇ ਪਿੱਠੂਆਂ ਨੇ

ਆਖਿਆ ਬਦਕਾਰ ਹੈ

ਤੇ ਉਸਦੇ ਪਿੱਛੋਂ ਮੈਂ ਸੁਣਿਆ

ਬਾਦਸ਼ਾਹ ਬਿਮਾਰ ਹੈ

ਪਰ ਬਾਦਸ਼ਾਹ ਦਾ ਯਾਰ ਹੁਣ

ਲੋਕਾਂ ਦਾ ਕਹਿੰਦੇ ਯਾਰ ਹੈ

ਇਹ ਮੈਨੂੰ ਪਤਾ ਨਹੀਂ

ਇਹ ਕਹਾਣੀ ਕਿਸ ਦੀ ਹੈ

ਪਰ ਖ਼ੂਬਸੂਰਤ ਬੜੀ ਹੈ

ਚਾਹੇ ਕਹਾਣੀ ਜਿਸ ਦੀ ਹੈ ।

## 17. ਫ਼ਰਕ

ਜਦੋਂ ਮੇਰੇ ਗੀਤ ਕੱਲ੍ਹ ਤੈਥੋਂ

ਵਿਦਾਇਗੀ ਮੰਗ ਰਹੇ ਸੀ

ਤਦੋਂ ਯਾਰ

ਹੱਥਕੜੀਆਂ ਦਾ ਜੰਗਲ ਲੰਘ ਰਹੇ ਸੀ

ਤੇ ਮੇਰੇ ਜ਼ਿਹਨ ਦੀ ਤਿੜਕੀ ਹੋਈ ਦੀਵਾਰ ਉੱਤੇ

ਅਜਬ ਕੁਝ ਡੱਬ-ਖੜੱਬੇ ਨਗਨ ਸਾਏ

ਕੰਬ ਰਹੇ ਸੀ

ਦੀਵਾਰੀ ਸੱਪ ਤ੍ਰੇੜਾਂ ਦੇ

ਚੁਫੇਰਾ ਡੰਗ ਰਹੇ ਸੀ

ਇਹ ਪਲ ਮੇਰੇ ਲਈ ਦੋਫਾੜ ਪਲ ਸੀ

ਦੋ-ਚਿਤੀਆਂ ਨਾਲ ਭਰਿਆ

ਦੋ-ਨਦੀਆਂ ਸੀਤ ਜਲ ਸੀ

ਮੈਂ ਤੇਰੇ ਨਾਲ ਵੀ ਨਹੀਂ ਸਾਂ

ਤੇ ਤੇਰੇ ਨਾਲ ਵੀ ਮੈਂ ਸਾਂ

ਮੈਨੂੰ ਏਸੇ ਹੀ ਪਲ

ਪਰ ਕੁਝ ਨਾ ਕੁਝ ਸੀ ਫ਼ੈਸਲਾ ਕਰਨਾ

ਕੀ ਤੇਰੇ ਨਾਲ ਹੈ ਚਲਣਾ ?
ਕੀ ਤੇਰੇ ਨਾਲ ਹੈ ਮਰਨਾ ?
ਜਾਂ ਉਹਨਾਂ ਨਾਲ ਹੈ ਮਰਨਾ ?
ਕਿ ਜਾਂ ਤਲਵਾਰ ਹੈ ਬਣਨਾ ?
ਕਿ ਮੈਨੂੰ ਗੀਤ ਹੈ ਬਣਨਾ
ਸੀ ਉੱਗੇ ਰੁੱਖ ਸਲਾਖਾਂ ਦੇ
ਮੇਰੀ ਇਕ ਸੋਚ ਦੇ ਪਾਸੇ
ਤੇ ਦੂਜੀ ਤਰਫ਼ ਸਨ
ਤੇਰੇ ਉਦਾਸੇ ਮੋਹ ਭਰੇ ਹਾਸੇ
ਤੇ ਇਕ ਪਾਸੇ ਖੜੇ ਸਾਏ ਸੀ
ਜੇਲ੍ਹ ਬੂਹਿਆਂ ਦੇ
ਜਿਨ੍ਹਾਂ ਪਿੱਛੇ ਮੇਰੇ ਯਾਰਾਂ ਦੀਆਂ
ਨਿਰਦੋਸ਼ ਚੀਕਾਂ ਸਨ
ਜਿਨ੍ਹਾਂ ਦਾ ਦੋਸ਼ ਏਨਾ ਸੀ
ਕਿ ਸੂਰਜ ਭਾਲਦੇ ਕਿਉਂ ਨੇ
ਉਹ ਆਪਣੇ ਗੀਤ ਦੀ ਅੱਗ ਨੂੰ
ਚੌਰਾਹੀਂ ਬਾਲਦੇ ਕਿਉਂ ਨੇ
ਉਹ ਆਪਣੇ ਦਰਦ ਦਾ ਲੋਹਾ
ਕੁਠਾਲੀ ਢਾਲਦੇ ਕਿਉਂ ਨੇ
ਤੇ ਹੱਥਕੜੀਆਂ ਦੇ ਜੰਗਲ ਵਿਚ ਵੀ ਆ
ਲਲਕਾਰਦੇ ਕਿਉਂ ਨੇ ?
ਤੇ ਫਿਰ ਮੈਂ ਕੁਝ ਸਮੇਂ ਲਈ
ਇਸ ਤਰ੍ਹਾਂ ਖ਼ਾਮੋਸ਼ ਸਾਂ ਬੈਠਾ
ਕਿ ਨਾ ਹੁਣ ਗੀਤ ਹੀ ਮੈਂ ਸਾਂ
ਸਗੋਂ ਦੋਹਾਂ ਪੜਾਵਾਂ ਤੇ ਖੜਾ
ਇਕ ਭਾਰ ਹੀ ਮੈਂ ਸਾਂ
ਇਵੇਂ ਖ਼ਾਮੋਸ਼ ਬੈਠੇ ਨੂੰ
ਮੈਨੂੰ ਯਾਰਾਂ ਤੋਂ ਸੰਗ ਆਉਂਦੀ
ਕਦੀ ਮੇਰਾ ਗੀਤ ਗੁੰਮ ਜਾਂਦਾ
ਕਦੇ ਤਲਵਾਰ ਗੁੰਮ ਜਾਂਦੀ

ਤੂੰ ਆ ਕੇ ਪੁੱਛਦੀ ਮੈਨੂੰ
ਕਿ ਤੇਰਾ ਗੀਤ ਕਿੱਥੇ ਹੈ ?
ਤੇ ਮੇਰੇ ਯਾਰ ਆ ਕੇ ਪੁੱਛਦੇ
ਤਲਵਾਰ ਕਿੱਥੇ ਹੈ ?
ਤੇ ਮੈਂ ਦੋਹਾਂ ਨੂੰ ਇਹ ਕਹਿੰਦਾ
ਮੇਰੀ ਦੀਵਾਰ ਪਿੱਛੇ ਹੈ

ਮੈਨੂੰ ਦੀਵਾਰ ਵਾਲੀ ਗੱਲ ਕਹਿੰਦੇ
ਸ਼ਰਮ ਜਿਹੀ ਆਉਂਦੀ
ਕਿ ਉਸ ਦੀਵਾਰ ਪਿੱਛੇ ਤਾਂ
ਸਿਰਫ਼ ਦੀਵਾਰ ਸੀ ਰਹਿੰਦੀ
ਤੇ ਮੇਰੀ ਰੂਹ ਜੁਲਾਹੇ ਦੀ
ਨਲੀ ਵੱਤ ਭਟਕਦੀ ਰਹਿੰਦੀ
ਕਦੇ ਉਹ ਗੀਤ ਵੱਲ ਜਾਂਦੀ
ਕਦੇ ਤਲਵਾਰ ਵੱਲ ਜਾਂਦੀ

ਨਾ ਹੁਣ ਯਾਰਾਂ ਦਾ
ਹੱਥਕੜੀਆਂ ਦੇ ਜੰਗਲ 'ਚੋਂ ਵੀ ਖ਼ਤ ਆਉਂਦਾ
ਨਾ ਤੇਰਾ ਹੀ ਪਹਾੜੀ ਨਦੀ ਵਰਗਾ
ਬੋਲ ਸੁਣ ਪਾਂਦਾ
ਤੇ ਮੈਂ ਦੀਵਾਰ ਦੇ ਪਿੱਛੇ ਸਾਂ ਹੁਣ
ਦੀਵਾਰ ਵਿਚ ਰਹਿੰਦਾ ।

ਮੈਂ ਹੁਣ ਯਾਰਾਂ ਦੀਆਂ ਨਜ਼ਰਾਂ 'ਚ ਸ਼ਾਇਦ
ਮਰ ਗਿਆ ਸਾਂ
ਤੇ ਤੇਰੀ ਨਜ਼ਰ ਵਿਚ
ਮੈਂ ਬੇਵਫ਼ਾਈ ਕਰ ਗਿਆ ਸਾਂ

ਪਰ ਅੱਜ ਇਕ ਦੇਰ ਪਿੱਛੋਂ
ਸੂਰਜੀ ਮੈਨੂੰ ਰਾਹ ਕੋਈ ਮਿਲਿਐ
ਤੇ ਏਸੇ ਰਾਹ 'ਤੇ ਮੈਨੂੰ ਤੁਰਦਿਆਂ

ਇਹ ਸਮਝ ਆਈ ਹੈ
ਕਦੇ ਵੀ ਗੀਤ ਤੇ ਤਲਵਾਰ ਵਿਚ
ਕੋਈ ਫ਼ਰਕ ਨਹੀਂ ਹੁੰਦਾ
ਜੇ ਕੋਈ ਫ਼ਰਕ ਹੁੰਦਾ ਹੈ
ਤਾਂ ਬਸ ਹੁੰਦਾ ਸਮਿਆਂ ਦਾ
ਕਦੇ ਤਾਂ ਗੀਤ ਸੱਚ ਕਹਿੰਦੈ
ਕਦੇ ਤਲਵਾਰ ਸੱਚ ਕਹਿੰਦੀ
ਹੈ ਗੀਤਾਂ 'ਚੋਂ ਹੀ
ਹੱਥਕੜੀਆਂ ਦੇ ਜੰਗਲ ਨੂੰ ਸੜਕ ਜਾਂਦੀ
ਤੇ ਹੁਣ ਇਹ ਵਕਤ ਹੈ
ਤਲਵਾਰ ਲੈ ਕੇ ਮੈਂ ਚਲਾ ਜਾਵਾਂ
ਤੇ ਹੱਥਕੜੀਆਂ ਦੇ ਜੰਗਲ ਵਾਲਿਆਂ ਦੀ
ਬਾਤ ਸੁਣ ਆਵਾਂ ।

## 18. ਜਾਗ ਸ਼ੇਰਾ !

ਤੇਰਾ ਵੱਸਦਾ ਰਹੇ ਪੰਜਾਬ
ਓ ਸ਼ੇਰਾ ਜਾਗ
ਓ ਜੱਟਾ ਜਾਗ ।

ਅੱਗ ਲਾਉਣ ਕੋਈ ਤੇਰੇ ਗਿਧਿਆਂ ਨੂੰ ਆ ਗਿਆ
ਸੱਪਾਂ ਦੀਆਂ ਪੀਂਘਾਂ ਤੇਰੇ ਪਿੱਪਲਾਂ 'ਤੇ ਪਾ ਗਿਆ
ਤ੍ਰਿੰਞਣਾਂ 'ਚ ਕੱਤਦੀ ਦਾ ਰੂਪ ਕੋਈ ਖਾ ਗਿਆ
ਤੇਰੇ ਵਿਹੜੇ ਵਿਚ ਫਿਰਦੇ ਨੇ ਨਾਗ
ਓ ਸ਼ੇਰਾ ਜਾਗ
ਓ ਜੱਟਾ ਜਾਗ ।

ਖੋਹ ਕੇ ਨਾ ਲੈ ਜਾਣ ਫੇਰ ਕਿਤੇ ਹੋਣੀਆਂ
ਮਾਵਾਂ ਦੀਆਂ ਲੋਰੀਆਂ ਤੇ ਨੂੰਹਾਂ ਦੀਆਂ ਦੌਣੀਆਂ
ਭੈਣਾਂ ਦੀਆਂ ਚੁੰਨੀਆਂ ਤੇ ਵੀਰਾਂ ਦੀਆਂ ਘੋੜੀਆਂ

ਕਿਤੇ ਲੁੱਟ ਨਾ ਉਹ ਜਾਣ ਸੁਹਾਗ
ਓ ਸ਼ੇਰਾ ਜਾਗ
ਓ ਜੱਟਾ ਜਾਗ ।

ਸੌਂਹ ਤੈਨੂੰ ਲੱਗੇ ਤੇਰੇ ਜਲ੍ਹਿਆਂ ਦੇ ਬਾਗ਼ ਦੀ
ਸੌਂਹ ਤੈਨੂੰ ਊਧਮਾਂ ਸਰਾਭਿਆਂ ਦੇ ਖ਼ਾਬ ਦੀ
ਰਖਣੀ ਏ ਸ਼ਾਨ ਬੀਬਾ ਤੂੰਹੀਓਂ ਹੀ ਪੰਜਾਬ ਦੀ
ਤੇਰੇ ਖਿੜਦੇ ਰਹਿਣ ਗੁਲਾਬ
ਓ ਸ਼ੇਰਾ ਜਾਗ
ਓ ਜੱਟਾ ਜਾਗ ।

## 19. ਕਰਤਾਰਪੁਰ ਵਿਚ

ਘੁੰਮ ਚਾਰੇ ਚੱਕ ਜਹਾਨ ਦੇ
ਜਦ ਘਰ ਆਇਆ ਕਰਤਾਰ
ਕਰਤਾਰਪੁਰੇ ਦੀ ਨਗਰੀ
ਜਿਦ੍ਹੇ ਗਲ ਰਾਵੀ ਦਾ ਹਾਰ
ਜਿਦ੍ਹੇ ਝਮ ਝਮ ਪਾਣੀ ਲਿਸ਼ਕਦੇ
ਜਿਦ੍ਹੀ ਚਾਂਦੀ-ਵੰਨੀ ਧਾਰ
ਲਾਹ ਬਾਣਾ ਜੋਗ ਫ਼ਕੀਰ ਦਾ
ਮੁੜ ਮੱਲਿਆ ਆ ਸੰਸਾਰ
ਕਦੇ ਮੰਜੀ ਬਹਿ ਅਵਤਾਰੀਆ
ਕਰੇ ਦਸ ਨਹੁੰਆਂ ਦੀ ਕਾਰ
ਉਹਦੀ ਜੀਭ ਜਪੁਜੀ ਬੈਠਿਆ
ਤੇ ਅੱਖੀਂ ਨਾਮ-ਖ਼ੁਮਾਰ
ਸੁਣ ਸੋਹਬਾ ਰੱਬ ਦੇ ਜੀਵ ਦੀ
ਆ ਜੁੜਿਆ ਕੁੱਲ ਸੰਸਾਰ
ਤਦ ਕੁੱਲ ਜੱਗ ਚਾਨਣ ਹੋ ਗਿਆ
ਤੇ ਮਿਟੇ ਕੂੜ ਅੰਧਿਆਰ

ਚੌਂਹ ਕੂਟੀ ਸ਼ਬਦ ਇਹ ਗੂੰਜਿਆ
ਉਹ ਰੱਬ ਹੈ ਇਕ ਓਂਕਾਰ ।

## 20. ਕਣਕਾਂ ਦੀ ਖ਼ੁਸ਼ਬੋ

ਕਣਕਾਂ ਦੀ ਖ਼ੁਸ਼ਬੋ
ਵੇ ਮਾਹੀਆ ਕਣਕਾਂ ਦੀ ਖ਼ੁਸ਼ਬੋ
ਧਰਤੀ ਨੇ ਲੀਤੀ ਅੰਗੜਾਈ
ਅੰਬਰ ਪਹੁੰਚੀ ਸੋਅ
ਵੇ ਮਾਹੀਆ…।

ਝੂਮਣ ਮੇਰੀ ਗੁੱਤ ਤੋਂ ਲੰਮੇ ਅੱਜ ਖੇਤਾਂ ਵਿਚ ਸਿੱਟੇ
ਦਾਣੇ ਸੁੱਚੇ ਮੋਤੀ, ਮੇਰੇ ਦੰਦਾਂ ਨਾਲੋਂ ਚਿੱਟੇ
ਬੋਹਲਾਂ ਵਿਚੋਂ ਭਾਅ ਪਈ ਮਾਰੇ
ਮੇਰੇ ਮੁੱਖ ਦੀ ਲੋਅ
ਵੇ ਮਾਹੀਆ…।

ਅੱਜ ਧਰਤੀ ਦੇ ਬਾਹੀਂ ਲਟਕਣ ਸੂਰਜ ਚੰਦ ਕਲੀਰੇ
ਵਿਚ ਸੁਗਾਤਾਂ ਤਾਰੇ ਭੇਜੇ ਇਹਦੇ ਅੰਬਰ ਵੀਰੇ
ਇਹ ਧਰਤੀ ਅੱਜ ਨ੍ਹਾਤੀ ਧੋਤੀ
ਵਾਲ ਵਧਾਏ ਹੋ
ਵੇ ਮਾਹੀਆ…।

ਇਹ ਖੇਤੀ ਅਸਾਂ ਮਰ ਮਰ ਪਾਲੀ ਸਹਿ ਕੇ ਹਾੜ ਸਿਆਲਾ
ਇਸ ਖੱਟੀ 'ਚੋਂ ਲੈ ਦਈਂ ਮੈਨੂੰ ਲੌਂਗ ਬੁਰਜੀਆਂ ਵਾਲਾ
ਮਿਹਨਤ ਸਾਡੀ ਫੇਰ ਪਰਾਏ
ਲੈ ਨਾ ਜਾਵਣ ਖੋਹ
ਵੇ ਮਾਹੀਆ ਕਣਕਾਂ ਦੀ ਖ਼ੁਸ਼ਬੋ
ਧਰਤੀ ਨੇ ਲੀਤੀ ਅੰਗੜਾਈ
ਅੰਬਰ ਪਹੁੰਚੀ ਸੋਅ

ਵੇ ਮਾਹੀਆ...।

## 21. ਕੋਹ ਕੋਹ ਲੰਮੇ ਵਾਲ

ਮੇਰੇ ਕੋਹ ਕੋਹ ਲੰਮੇ ਵਾਲ
ਵੇ ਮੇਰੇ ਹਾਣੀਆਂ
ਜਿਵੇਂ ਮੱਸਿਆ ਵਿਚ ਸਿਆਲ
ਵੇ ਮੇਰੇ ਹਾਣੀਆਂ

ਸਾਹ ਲਵਾਂ ਸੁੱਜ ਜਾਏ ਕਲੇਜਾ ਠੰਡੀ ਪੌਣ ਦਾ
ਜਾਂਗਲੀ ਕਬੂਤਰਾਂ ਨੂੰ ਸਾੜਾ ਮੇਰੀ ਧੌਣ ਦਾ
ਵੇ ਮੈਂ ਮਾਰਾਂ ਵੀਹ ਹੱਥ ਛਾਲ
ਟੱਪ ਜਾਂ ਪਿੰਡ ਤੇਰੇ ਦਾ ਖਾਲ
ਵੇ ਮੇਰੇ ਹਾਣੀਆਂ
ਮੇਰੇ ਕੋਹ ਕੋਹ ਲੰਮੇ ਵਾਲ...।

ਨਰਮੇ ਦੇ ਫੁੱਲ ਜਿਹਾ ਲੌਂਗ ਮੇਰੇ ਨੱਕ ਦਾ
ਇਕ ਗਿੱਠ ਮਰ ਕੇ ਵੇ ਮੇਚਾ ਮੇਰੇ ਲੱਕ ਦਾ
ਮੇਰੀ ਵੇਖ ਸ਼ਰਾਬੀ ਚਾਲ
ਇਹ ਕਣਕਾਂ ਛੂਮਣ ਮੇਰੇ ਨਾਲ
ਵੇ ਮੇਰੇ ਹਾਣੀਆਂ
ਮੇਰੇ ਕੋਹ ਕੋਹ ਲੰਮੇ ਵਾਲ...।

ਰੰਗ ਮੇਰਾ ਫੁੱਲ ਜਿਵੇਂ ਰੱਤੀਆਂ ਦੀ ਵੱਲ 'ਤੇ
ਫੁੱਲ ਨਾ ਵੇ ਮਾਰੀਂ ਕਿਤੇ ਨੀਲ ਪੈ ਜਾਊ ਗੱਲ੍ਹ 'ਤੇ
ਮੇਰਾ ਉੱਡਦਾ ਵੇਖ ਗੁਲਾਲ
ਬਾਗ਼ੀਂ ਭੌਰੇ ਪਾਣ ਧੁਮਾਲ
ਵੇ ਮੇਰੇ ਹਾਣੀਆਂ
ਮੇਰੇ ਕੋਹ ਕੋਹ ਲੰਮੇ ਵਾਲ...।

## 22. ਕੁੱਤੇ

ਕੁੱਤਿਓ ਰਲ ਕੇ ਭੌਂਕੋ
ਤਾਂ ਕਿ ਮੈਨੂੰ ਨੀਂਦ ਨਾ ਆਵੇ
ਰਾਤ ਹੈ ਕਾਲੀ ਚੋਰ ਨੇ ਫਿਰਦੇ
ਕੋਈ ਘਰ ਨੂੰ ਸੰਨ੍ਹ ਨਾ ਲਾਵੇ ।

ਉਂਜ ਤਾਂ ਮੇਰੇ ਘਰ ਵਿਚ ਕੁਝ ਨਹੀਂ
ਕੁਝ ਹਉਕੇ ਕੁਝ ਹਾਵੇ
ਕੁੱਤਿਆਂ ਦਾ ਮਸ਼ਕੂਰ ਬੜਾ ਹਾਂ
ਰਾਤੋਂ ਡਰ ਨਾ ਆਵੇ ।

ਕੋਈ ਕੋਈ ਪਰ ਸੰਗਲੀ ਸੰਗ ਬੱਝਾ
ਐਵੇਂ ਭੌਂਕੀ ਜਾਵੇ
ਚੋਰਾਂ ਨੂੰ ਉਹ ਮੋੜੇ ਕਾਹਦਾ
ਸਗੋਂ ਉਲਟੇ ਚੋਰ ਬੁਲਾਵੇ ।

ਕੁੱਤਿਓ ਪਰ ਇਹ ਯਾਦ ਜੇ ਰੱਖਣਾ
ਕੋਈ ਨਾ ਸੱਪ ਨੂੰ ਖਾਵੇ
ਜਿਹੜਾ ਕੁੱਤਾ ਸੱਪ ਨੂੰ ਖਾਵੇ
ਸੋਈਓ ਹੀ ਹਲਕਾਵੇ ।

ਤੇ ਹਰ ਇਕ ਹਲਕਿਆ ਕੁੱਤਾ
ਪਿੰਡ ਵਿਚ ਹੀ ਮਰ ਜਾਵੇ
ਜੇਕਰ ਪਿੰਡੋਂ ਬਾਹਰ ਜਾਵੇ
ਸਿਰ 'ਤੇ ਡਾਂਗਾਂ ਖਾਵੇ ।

ਉਂਜ ਜਦ ਵੀ ਕੋਈ ਕੁੱਤਾ ਰੋਵੇ
ਮੈਂ ਸਮਝਾਂ ਰੱਬ ਗਾਵੇ
ਉਂਜ ਜਦ ਵੀ ਕੋਈ ਕੁੱਤਾ ਰੋਵੇ

ਮੈਂ ਸਮਝਾਂ ਰੱਬ ਗਾਵੇ ।

## 23. ਖੋਟਾ ਰੁਪਈਆ

ਕੱਲ੍ਹ ਜਦੋਂ ਉਹਨੂੰ ਮਿਲ ਕੇ ਮੈਂ
ਘਰ ਆ ਰਿਹਾ ਸੀ
ਤਾਂ ਮੇਰੀ ਜੇਬ ਵਿਚ ਚੰਨ ਦਾ ਹੀ
ਇਹ ਖੋਟਾ ਰੁਪਈਆ ਰਹਿ ਗਿਆ ਸੀ
ਤੇ ਮੈਂ ਉਹਦੇ ਸ਼ਹਿਰ ਵਿਚ
ਸੜਕਾਂ 'ਤੇ ਥੱਕ ਕੇ
ਬਹਿ ਗਿਆ ਸੀ
ਨਾਲੇ ਜ਼ੋਰ ਦੀ ਮੈਨੂੰ ਭੁੱਖ ਸੀ ਲੱਗੀ
ਤੇ ਮੈਂ ਡਰਿਆ ਹੋਇਆ
ਪਿਆ ਸੋਚਦਾ ਸਾਂ
ਕਿ ਮੈਂ ਹੁਣ ਕੀ ਕਰਾਂਗਾ ?
ਤੇ ਕਿਹੜੀ ਰੇਲ ਜਾਂ ਬੱਸ
ਕਿੰਜ ਤੇ ਕੀਕਣ ਫੜਾਂਗਾ ?
ਤੇ ਆਪਣੇ ਸ਼ਹਿਰ ਦੇ ਲੋਕਾਂ ਨੂੰ ਜਾ ਕੇ
ਕੀ ਕਹਾਂਗਾ ?
ਉਹ ਸੋਚਣਗੇ ਅਜਬ ਮੂਰਖ ਸੀ
ਕੀ ਦਾਨਿਸ਼ਵਰਾਂ 'ਚੋਂ ਸੀ ?
ਕਿ ਜਿਸ ਨੂੰ ਏਸ ਗੱਲ ਦਾ ਵੀ
ਜ਼ਰਾ ਅਹਿਸਾਸ ਨਹੀਂ ਹੋਇਆ
ਕਿ ਜਦ ਵੀ ਇਸ ਮੁਲਕ ਵਿਚ
ਯਾਰ ਦਾ ਮੂੰਹ ਵੇਖਣ ਜਾਈਦੈ
ਤਾਂ ਪੈਸੇ ਲੈ ਕੇ ਜਾਈਦੈ ।
ਪਰ ਉਹਨਾਂ ਨੂੰ ਪਤਾ ਕੀ ਸੀ
ਕਿ ਪੈਸੇ ਲੈ ਕੇ ਤੁਰਿਆ ਸਾਂ
ਪਰ ਆਪਣੇ ਯਾਰ ਦੇ ਬੂਹੇ ਤੋਂ

ਮੈਂ ਸੱਖਣਾ ਕਿਉਂ ਮੁੜਿਆ ਸਾਂ ?

ਮੈਂ ਸਤ ਕੇ ਉਹ ਰੁਪਈਆ
ਓਸ ਦਿਨ ਦਰਿਆ 'ਚ ਜਦ ਸੁੱਟਿਆ
ਤੇ ਆਪਣਾ ਸੀਸ ਆਪਣੇ ਗੋਡਿਆਂ 'ਤੇ
ਰੱਖ ਕੇ ਥੱਕਿਆ
ਕਈ ਚਿਰ ਚੰਨ ਦਾ
ਖੋਟਾ ਰੁਪਈਆ ਤੈਰਦਾ ਤੱਕਿਆ ।

# 24. ਕੰਧਾਂ

ਕੰਧਾਂ ਕੰਧਾਂ ਕੰਧਾਂ
ਏਧਰ ਕੰਧਾਂ ਓਧਰ ਕੰਧਾਂ
ਕਿੰਜ ਕੰਧਾਂ 'ਚੋਂ ਲੰਘਾਂ
ਮੇਰੇ ਮੱਥੇ ਦੇ ਵਿਚ ਵੱਜਣ
ਮੇਰੇ ਘਰ ਦੀਆਂ ਕੰਧਾਂ
ਮੇਰੇ ਘਰ ਨੂੰ ਪਈਆਂ ਖਾਵਣ
ਮੇਰੇ ਘਰ ਦੀਆਂ ਕੰਧਾਂ
ਮੈਨੂੰ 'ਮੂਰਖ' ਜੱਗ ਇਹ ਆਖੂ
ਜੇ ਕੰਧਾਂ ਨੂੰ ਭੰਡਾਂ
ਮੈਨੂੰ ਸੱਭੇ ਕੰਧਾਂ ਲੱਗਣ
ਮੈਂ ਕੀ ਕੰਧਾਂ ਤੋਂ ਮੰਗਾਂ
ਮੇਰੇ ਮੱਥੇ ਦੇ ਵਿਚ ਕੰਧਾਂ
ਕੰਧਾਂ ਦੇ ਵਿਚ ਕੰਧਾਂ
ਦਿਲ ਕਰਦਾ ਏ ਸੂਲੀ ਚਾੜ੍ਹਾਂ
ਇਹ ਸੱਭੇ ਹੀ ਕੰਧਾਂ
ਮੇਰੇ ਢਿੱਡ ਵਿਚ ਕੰਧਾਂ ਕੰਧਾਂ
ਕਿਹਨੂੰ ਕਿਹਨੂੰ ਵੰਡਾਂ
ਮੈਨੂੰ ਜਗ ਨੇ ਕੰਧਾਂ ਦਿਤੀਆਂ

ਮੈਂ ਕੀ ਜਗ ਨੂੰ ਵੰਡਾਂ ?

## 25. ਪੁਰਾਣੀ ਅੱਖ

ਪੁਰਾਣੀ ਅੱਖ ਮੇਰੇ ਮੱਥੇ 'ਚੋਂ ਕੱਢ ਕੇ
ਸੁੱਟ ਦਿਉ ਕਿਧਰੇ
ਇਹ ਅੰਨ੍ਹੀ ਹੋ ਚੁੱਕੀ ਹੈ
ਮੈਨੂੰ ਇਸ ਅੱਖ ਸੰਗ
ਹੁਣ ਆਪਣਾ ਆਪਾ ਵੀ ਨਹੀਂ ਦਿਸਦਾ
ਤੁਹਾਨੂੰ ਕਿੰਝ ਵੇਖਾਂਗਾ
ਬਦਲਦੇ ਮੌਸਮਾਂ ਦੀ ਅੱਗ ਸਾਵੀ
ਕਿੰਝ ਸੇਕਾਂਗਾ ?

ਇਹ ਅੱਖ ਕੈਸੀ ਹੈ ਜਿਸ ਵਿਚ
ਪੁੱਠੇ ਚਮਗਿੱਦੜਾਂ ਦਾ ਵਾਸਾ ਹੈ
ਤੇ ਪੁਸ਼ਤੋ-ਪੁਸ਼ਤ ਤੋਂ ਜੰਮੀ ਹੋਈ
ਬੁੱਢੀ ਨਿਰਾਸ਼ਾ ਹੈ
ਨਾ ਇਸ ਵਿਚ ਦਰਦ ਹੈ ਰਾਈ
ਤੇ ਨਾ ਚਾਨਣ ਹੀ ਮਾਸਾ ਹੈ

ਇਹ ਅੱਖ ਮੇਰੇ ਆਦਿ ਪਿੱਤਰਾਂ ਨੂੰ
ਸਮੁੰਦਰ 'ਚੋਂ ਜਦੋ ਲੱਭੀ
ਉਹਨਾਂ ਸੂਰਾਂ ਦੇ ਵਾੜੇ ਵਿਚ
ਤ੍ਰੱਕੀ ਬੋਅ 'ਚ ਆ ਦੱਬੀ
ਤੇ ਮੇਰੇ ਜਨਮ ਛਿਣ ਵੇਲੇ
ਮੇਰੇ ਮੱਥੇ 'ਚ ਆ ਗੱਡੀ
ਤੇ ਫਿਰ ਸੂਰਾਂ ਦੇ ਵਾੜੇ ਵਿਚ
ਕਈ ਦਿਨ ਢੋਲਕੀ ਵੱਜੀ ।

ਤੇ ਫਿਰ ਸੂਰਾਂ ਦੇ ਵਾੜੇ ਵਿਚ

ਮੈਂ ਇਕ ਦਿਨ ਕਹਿੰਦਿਆਂ ਸੁਣਿਆ-
"ਇਹ ਅੱਖ ਲੈ ਕੇ ਕਦੇ ਵੀ ਇਸ ਘਰ ਚੋਂ
ਬਾਹਰ ਜਾਈਂ ਨਾ
ਜੇ ਬਾਹਰ ਜਾਏਂ ਤਾਂ ਪੁੱਤਰਾ
ਕਦੇ ਇਹਨੂੰ ਗਵਾਈਂ ਨਾ
ਇਹ ਅੱਖ ਜੱਦੀ ਅਮਾਨਤ
ਇਹ ਗੱਲ ਬਿਲਕੁਲ ਭੁਲਾਈਂ ਨਾ
ਤੇ ਕੁਲ ਨੂੰ ਦਾਗ਼ ਲਾਈਂ ਨਾ ।"

"ਇਸ ਅੱਖ ਸੰਗ ਖੂਹ 'ਚ ਤਾਰੇ ਵੇਖ ਲਈਂ
ਸੂਰਜ ਪਰ ਨਾ ਵੇਖੀਂ
ਇਸ ਅੱਖ ਦੇ ਗਾਹਕ ਲੱਖਾਂ ਮਿਲਣਗੇ
ਪਰ ਅੱਖ ਨਾ ਵੇਚੀਂ
ਬਦਲਦੇ ਮੌਸਮਾਂ ਦੀ ਅੱਗ ਸਾਵੀ
ਕਦੇ ਨਾ ਸੇਕੀਂ ।"

ਇਹ ਅੱਖ ਲੈ ਕੇ ਜਦੋਂ ਵੀ ਮੈ ਕਿਤੇ
ਪਰਦੇਸ ਨੂੰ ਜਾਂਦਾ
ਮੇਰੇ ਕੰਨਾਂ 'ਚੋਂ ਪਿੱਤਰਾਂ ਦਾ
ਕਿਹਾ ਹਰ ਬੋਲ ਕੁਰਲਾਂਦਾ
'ਤੇ ਮੈਂ ਮੱਥੇ 'ਚੋਂ ਅੱਖ ਕੱਢ ਕੇ
ਸਦਾ ਬੋਝੇ 'ਚ ਪਾ ਲੈਂਦਾ ।
ਮੈ ਕੋਈ ਸੂਰਜ ਤਾਂ ਕੀ
ਸੂਰਜ ਦੀਆ ਕਿਰਨਾਂ ਵੀ ਨਾ ਤੱਕਦਾ
ਹਮੇਸ਼ਾ ਖੂਹ 'ਚ ਰਹਿੰਦੇ ਤਾਰਿਆਂ ਦੇ
ਨਾਲ ਹੀ ਹੱਸਦਾ
ਤੇ ਬਲ ਕੇ ਬੁਝ ਗਈ ਅੱਖ ਸੰਗ
ਕਈ ਰਾਹੀਆਂ ਨੂੰ ਰਾਹ ਦੱਸਦਾ ।

ਪਰ ਅੱਜ ਇਸ ਅੱਖ ਨੂੰ

ਮੱਥੇ 'ਚ ਲਾ ਜਦ ਆਪ ਨੂੰ ਲੱਭਿਆ
ਮੈਨੂੰ ਮੇਰਾ ਆਪ ਨਾ ਲੱਭਿਆ
ਮੈਨੂੰ ਮੇਰੀ ਅੱਖ ਪੁਰਾਣੀ ਹੋਣ ਦਾ
ਧੱਕਾ ਜਿਹਾ ਲੱਗਿਆ
ਤੇ ਹਰ ਇੱਕ ਮੋੜ 'ਤੇ ਮੇਰੇ ਪੈਰ ਨੂੰ
ਠੇਡਾ ਜਿਹਾ ਵੱਜਿਆ ।

ਮੇਰੇ ਮਿੱਤਰੋ ! ਇਸ ਦੋਸ਼ ਨੂੰ
ਮੇਰੇ 'ਤੇ ਹੀ ਛੱਡੋ
ਤੁਸੀਂ ਹੋਛੇ ਬਣੋਗੇ
ਜੇ ਮੇਰੇ ਪਿੱਤਰਾਂ ਦੇ ਮੂੰਹ ਲੱਗੇ
ਤੁਸੀਂ ਕੁੱਤਿਆਂ ਦੀ ਪਿੱਠ 'ਤੇ ਬੈਠ ਕੇ
ਜਲੂਸ ਨਾ ਕੱਢੋ
ਤੇ ਲੋਕਾਂ ਸਾਹਮਣੇ ਮੈਨੂੰ
ਤੁਸੀਂ ਅੰਨ੍ਹਾ ਤਾਂ ਨਾ ਸੱਦੋ
ਸਗੋਂ ਮੈਨੂੰ ਤੁਸੀਂ ਸੂਰਾਂ ਦੇ ਵਾੜੇ
ਤੀਕ ਤਾਂ ਛੱਡੋ
ਮੈ ਸ਼ਾਇਦ ਗੁੰਮ ਗਿਆ ਹਾਂ ਦੋਸਤੋ
ਮੇਰਾ ਘਰ ਕਿਤੋਂ ਲੱਭੋ ।

ਮੈ ਇਹ ਅੱਖ ਅੱਜ ਹੀ
ਸੂਰਾਂ ਨੂੰ ਜਾ ਕੇ ਮੋੜ ਆਵਾਂਗਾ
ਤੇ ਆਪਣੇ ਸੀਸ ਵਿਚ
ਬਲਦੀ, ਸੁਲਗਦੀ ਅੱਖ ਉਗਾਵਾਂਗਾ
ਜੋ ਰਾਹ ਸੂਰਜ ਨੂੰ ਜਾਂਦਾ ਹੈ
ਤੁਹਾਡੇ ਨਾਲ ਜਾਵਾਂਗਾ
ਬਦਲਦੇ ਮੌਸਮਾਂ ਦੀ ਅੱਗ
ਤੁਹਾਡੇ ਨਾਲ ਸੇਕਾਂਗਾ
ਬਦਲਦੇ ਮੌਸਮਾਂ ਦੀ ਅੱਗ

ਤੁਹਾਡੇ ਨਾਲ ਖਾਵਾਂਗਾ ।

## 26. ਰੁੱਖ

ਕੁਝ ਰੁੱਖ ਮੈਨੂੰ ਪੁੱਤ ਲਗਦੇ ਨੇ
ਕੁਝ ਰੁੱਖ ਲਗਦੇ ਮਾਵਾਂ
ਕੁਝ ਰੁੱਖ ਨੂੰਹਾਂ ਧੀਆਂ ਲੱਗਦੇ
ਕੁਝ ਰੁੱਖ ਵਾਂਗ ਭਰਾਵਾਂ
ਕੁਝ ਰੁੱਖ ਮੇਰੇ ਬਾਬੇ ਵਾਕਣ
ਪੱਤਰ ਟਾਵਾਂ ਟਾਵਾਂ
ਕੁਝ ਰੁੱਖ ਮੇਰੀ ਦਾਦੀ ਵਰਗੇ
ਚੂਰੀ ਪਾਵਣ ਕਾਵਾਂ
ਕੁਝ ਰੁੱਖ ਯਾਰਾਂ ਵਰਗੇ ਲਗਦੇ
ਚੁੰਮਾਂ ਤੇ ਗਲ ਲਾਵਾਂ
ਇਕ ਮੇਰੀ ਮਹਿਬੂਬਾ ਵਾਕਣ
ਮਿੱਠਾ ਅਤੇ ਦੁਖਾਵਾਂ
ਕੁਝ ਰੁੱਖ ਮੇਰਾ ਦਿਲ ਕਰਦਾ ਏ
ਮੋਢੇ ਚੁੱਕ ਖਿਡਾਵਾਂ
ਕੁਝ ਰੁੱਖ ਮੇਰਾ ਦਿਲ ਕਰਦਾ ਏ
ਚੁੰਮਾਂ ਤੇ ਮਰ ਜਾਵਾਂ
ਕੁਝ ਰੁੱਖ ਜਦ ਵੀ ਰਲ ਕੇ ਝੂਮਣ
ਤੇਜ਼ ਵਗਣ ਜਦ ਵਾਵਾਂ
ਸਾਵੀ ਬੋਲੀ ਸਭ ਰੁੱਖਾਂ ਦੀ
ਦਿਲ ਕਰਦਾ ਲਿਖ ਜਾਵਾਂ
ਮੇਰਾ ਵੀ ਇਹ ਦਿਲ ਕਰਦਾ ਏ
ਰੁੱਖ ਦੀ ਜੂਨੇ ਆਵਾਂ
ਜੇ ਤੁਸਾਂ ਮੇਰਾ ਗੀਤ ਹੈ ਸੁਣਨਾ
ਮੈਂ ਰੁੱਖਾਂ ਵਿਚ ਗਾਵਾਂ
ਰੁੱਖ ਤਾਂ ਮੇਰੀ ਮਾਂ ਵਰਗੇ ਨੇ

ਜਿਉਂ ਰੁੱਖਾਂ ਦੀਆਂ ਛਾਵਾਂ ।

## 27. ਸ਼ਰਮਸ਼ਾਰ

ਇਕ ਉਦਾਸੀ ਸ਼ਾਮ ਵਰਗੀ
ਕੁੜੀ ਮੇਰੀ ਯਾਰ ਹੈ
ਖ਼ੂਬਸੂਰਤ ਬੜੀ ਹੈ
ਪਰ ਜ਼ਿਹਨ ਦੀ ਬਿਮਾਰ ਹੈ
ਰੋਜ਼ ਮੈਥੋਂ ਪੁੱਛਦੀ ਹੈ
ਸੂਰਜ ਦਿਆਂ ਬੀਜਾਂ ਦਾ ਭਾਅ
ਤੇ ਰੋਜ਼ ਮੈਥੋਂ ਪੁੱਛਦੀ ਹੈ
ਇਹ ਬੀਜ ਕਿਥੋਂ ਮਿਲਣਗੇ ?
ਮੈਂ ਵੀ ਇਕ ਸੂਰਜ ਉਗਾਉਣਾ
ਲੋਚਦੀ ਹਾਂ ਦੇਰ ਤੋਂ
ਕਿਉਂ ਜੋ ਮੇਰਾ ਕੁੱਖ ਸੰਗ
ਸਦੀਆਂ ਤੋਂ ਇਹ ਇਕਰਾਰ ਹੈ
ਸੂਰਜ ਨੂੰ ਨਾ ਜੰਮਣ ਲਈ
ਕੱਚੇ ਜਿਸਮ 'ਤੇ ਭਾਰ ਹੈ
ਤੇ ਉਸ ਦਿਨ ਪਿਛੋਂ ਮੇਰੀ ਹੁਣ
ਧੁੱਪ ਸ਼ਰਮਸ਼ਾਰ ਹੈ ।

## 28. ਸੱਪ

ਕੁੰਡਲੀ ਮਾਰ ਕੇ
ਬੈਠਾ ਹੋਇਆ ਸੱਪ ਯਾਦ ਕਰਦਾ ਹੈ
ਤੇ ਸੱਪ ਸਪਣੀ ਤੋਂ ਡਰਦਾ ਹੈ
ਉਹ ਅਕਸਰ ਸੋਚਦਾ ਹੈ,
ਜ਼ਹਿਰ ਫੁੱਲਾਂ ਨੂੰ ਚੜ੍ਹਦਾ ਹੈ ਕਿ
ਜਾਂ ਕੰਡਿਆਂ ਨੂੰ ਚੜ੍ਹਦਾ ਹੈ

ਸੱਪ ਵਿਚ ਜ਼ਹਿਰ ਹੁੰਦਾ ਹੈ
ਪਰ ਕੋਈ ਹੋਰ ਮਰਦਾ ਹੈ,
ਜੇ ਸੱਪ ਕੀਲਿਆ ਜਾਵੇ
ਤਾਂ ਉਹ ਦੁੱਧ ਤੋਂ ਵੀ ਡਰਦਾ ਹੈ
ਸੱਪ ਕਵਿਤਾ ਦਾ ਹਾਣੀ ਹੈ
ਪਰ ਉਹ ਲੋਕਾਂ ਨੂੰ ਲੜਦਾ ਹੈ
ਸੱਪ ਮੋਇਆ ਹੋਇਆ ਵੀ ਜੀ ਪੈਂਦਾ
ਜਦੋਂ ਉਹ ਅੱਗ 'ਚ ਸੜਦਾ ਹੈ
ਸੱਪ 'ਨ੍ਹੇਰੇ ਤੋਂ ਵੀ ਨਹੀਂ ਡਰਦਾ,
ਪਰ ਉਹ ਦੀਵੇ ਤੋਂ ਡਰਦਾ ਹੈ
ਸੱਪ ਵਾਹਣਾਂ 'ਚ ਨੱਸਦਾ ਹੈ
ਨਾ ਪਰ ਕੰਧਾਂ 'ਤੇ ਚੜ੍ਹਦਾ ਹੈ
ਪਰ ਕੁੰਡਲੀ ਮਾਰ ਕੇ ਬੈਠਾ ਹੋਇਆ ਸੱਪ
ਗੀਤ ਪੜ੍ਹਦਾ ਹੈ ।

## 29. ਲੱਛੀ ਕੁੜੀ

ਕਾਲੀ ਦਾਤਰੀ ਚੰਨਣ ਦਾ ਦਸਤਾ
ਤੇ ਲੱਛੀ ਕੁੜੀ ਵਾਢੀਆਂ ਕਰੇ
ਉਹਦੇ ਨੈਣਾਂ ਵਿਚ ਲੱਪ ਲੱਪ ਕੱਜਲਾ
ਤੇ ਕੰਨਾਂ ਵਿਚ ਕੋਕਲੇ ਹਰੇ ।

ਮੁੱਖ ਤੇ ਪਸੀਨਾ ਉਹਦੇ ਖਾਵੇ ਇੰਜ ਮੇਲ ਨੀ
ਜਿਵੇਂ ਹੁੰਦੀ ਕੰਮੀਆਂ 'ਤੇ ਕੱਤੇ ਦੀ ਤ੍ਰੇਲ ਨੀ
ਉਹਦੀ ਹੱਥ ਜੇਡੀ ਲੰਮੀ ਧੌਣ ਵੇਖ ਕੇ
ਪੈਲਾਂ ਪਾਉਣੋਂ ਮੋਰ ਵੀ ਡਰੇ
ਕਾਲੀ ਦਾਤਰੀ...।

ਰੰਗ ਦੀ ਪਿਆਰੀ ਤੇ ਸ਼ਰਾਬੀ ਉਹਦੀ ਟੋਰ ਨੀ
ਬਾਗ਼ਾਂ ਵਿਚੋਂ ਲੰਘਦੀ ਨੂੰ ਲੜ ਜਾਂਦੇ ਭੌਰ ਨੀ

ਉਹਦੇ ਵਾਲਾਂ ਵਿਚ ਮੱਸਿਆ ਨੂੰ ਵੇਖ ਕੇ
ਕਿੰਨੇ ਚੰਨ ਡੁੱਬ ਕੇ ਮਰੇ
ਕਾਲੀ ਦਾਤਰੀ...।

ਗੋਰੇ ਹੱਥੀਂ ਦਾਤਰੀ ਨੂੰ ਪਾਇਆ ਏ ਹਨੇਰ ਨੀ
ਵੱਢ ਵੱਢ ਲਾਈ ਜਾਵੇ ਕਣਕਾਂ ਦੇ ਢੇਰ ਨੀ
ਉਹਨੂੰ ਧੁੱਪ ਵਿਚ ਭਖਦੀ ਨੂੰ ਵੇਖ ਕੇ
ਬੱਦਲਾਂ ਦੇ ਨੈਣ ਨੇ ਭਰੇ
ਕਾਲੀ ਦਾਤਰੀ ਚੰਨਣ ਦਾ ਦਸਤਾ
ਤੇ ਲੱਛੀ ਕੁੜੀ ਵਾਢੀਆਂ ਕਰੇ...।

## 30. ਸੂਬੇਦਾਰਨੀ

ਲੜ ਲੱਗ ਕੇ ਨੀ ਫ਼ੌਜੀ ਦੇ ਸਹੇਲੀਓ
ਬਣ ਗਈ ਮੈਂ ਸੂਬੇਦਾਰਨੀ
ਸਲੂਟ ਰੰਗਰੂਟ ਮਾਰਦੇ
ਜਦੋਂ ਛੌਣੀਆਂ 'ਚੋਂ ਲੰਘਾਂ ਉਹਦੇ ਨਾਲ ਨੀ ।
ਬਣ ਗਈ ਮੈਂ ਸੂਬੇਦਾਰਨੀ ।

ਬੈਰਕਾਂ 'ਚ ਧੁੰਮ ਪੈ ਗਈ
ਸੂਬੇਦਾਰਨੀ ਨੇ ਜੱਟੀ ਕਿਤੋਂ ਆਂਦੀ
ਸੱਪਣੀ ਦੀ ਟੋਰ ਟੁਰਦੀ
ਪੈਰੀਂ ਕਾਲੇ ਸਲੀਪਰ ਪਾਂਦੀ
ਪਰੇਟ ਵਾਂਗ ਧਮਕ ਪਵੇ
ਜਦੋਂ ਪੁੱਟਦੀ ਪੰਜੇਬਾਂ ਵਾਲੇ ਪੈਰ ਨੀ !
ਬਣ ਗਈ ਮੈਂ ਸੂਬੇਦਾਰਨੀ ।

ਹਾਏ ਨੀ ਮੈਂ ਕਿੰਜ ਨੀ ਦੱਸਾਂ
ਉਹਦੀ ਦਿੱਖ ਨੀ ਸੂਰਜਾਂ ਵਾਲੀ
ਗਸ਼ ਪਵੇ ਮੋਰਾਕੀਨ ਨੂੰ

ਤੱਕ ਵਰਦੀ ਫੀਤੀਆਂ ਵਾਲੀ
ਹਿੱਕ ਉੱਤੇ ਵੇਖ ਤਮਗੇ
ਮੇਰਾ ਕੰਬ ਜਾਏ ਮੋਹਰਾਂ ਵਾਲਾ ਹਾਰ ਨੀ ।
ਬਣ ਗਈ ਮੈਂ ਸੂਬੇਦਾਰਨੀ ।

ਨੀ ਰੱਬ ਕੋਲੋਂ ਖ਼ੈਰ ਮੰਗਦੀ
ਨਿੱਤ ਉਹਦੀਆਂ ਮੈਂ ਸੁੱਖਾਂ ਨੀ ਮਨਾਵਾਂ
ਮੇਰੇ ਜਹੀਆਂ ਸੱਤ ਜਨੀਆਂ
ਉਹਦੇ ਰੂਪ ਤੋਂ ਮੈਂ ਘੋਲ ਘੁਮਾਵਾਂ
ਨੀ ਮੇਰੀ ਉਹਨੂੰ ਉਮਰ ਲੱਗੇ
ਰਾਖਾ ਦੇਸ਼ ਦਾ ਉਹ ਪਹਿਰੇਦਾਰ ਨੀ ।
ਬਣ ਗਈ ਮੈਂ ਸੂਬੇਦਾਰਨੀ ।

## 31. ਸ਼ਹੀਦਾਂ ਦੀ ਮੌਤ

ਮੌਤ ਸ਼ਹੀਦਾਂ ਦੀ ਜੋ ਲੋਕੀ ਮਰਦੇ ਨੇ
ਉਹ ਅੰਬਰ ਤੇ ਤਾਰਾ ਬਣ ਕੇ ਚੜਦੇ ਨੇ
ਜਾਨ ਜਿਹੜੀ ਵੀ
ਦੇਸ਼ ਦੇ ਲੇਖੇ ਲੱਗਦੀ ਹੈ
ਉਹ ਗਗਨਾਂ ਵਿਚ
ਸੂਰਜ ਬਣ ਕੇ ਦਘਦੀ ਹੈ
ਉਹ ਅਸਮਾਨੀ ਬੱਦਲ ਬਣ ਕੇ ਸਰਦੇ ਨੇ ।
ਮੌਤ ਸ਼ਹੀਦਾਂ ਦੀ ਜੋ ਲੋਕੀ ਮਰਦੇ ਨੇ ।

ਧਰਤੀ ਉੱਪਰ ਜਿੰਨੇ ਵੀ ਨੇ
ਫੁੱਲ ਖਿੜਦੇ
ਉਹ ਨੇ ਸਾਰੇ ਖ਼ਾਬ
ਸ਼ਹੀਦਾਂ ਦੇ ਦਿਲ ਦੇ
ਫੁੱਲ ਉਹਨਾਂ ਦੇ ਲਹੂਆਂ ਨੂੰ ਹੀ ਲੱਗਦੇ ਨੇ
ਮੌਤ ਸ਼ਹੀਦਾਂ ਦੀ ਜੋ ਲੋਕੀ ਮਰਦੇ ਨੇ ।

ਕੋਈ ਵੀ ਵੱਡਾ ਸੂਰਾ ਨਹੀਂ
ਸ਼ਹੀਦਾਂ ਤੋਂ
ਕੋਈ ਵੀ ਵੱਡਾ ਵਲੀ ਨਹੀਂ
ਸ਼ਹੀਦਾਂ ਤੋਂ
ਸ਼ਾਹ, ਗੁਣੀ ਵਿਦਵਾਨ ਉਹਨਾਂ ਦੇ ਬਰਦੇ ਨੇ।
ਮੌਤ ਸ਼ਹੀਦਾਂ ਦੀ ਜੋ ਲੋਕੀ ਮਰਦੇ ਨੇ।

## 32. ਟਰੈਕਟਰ 'ਤੇ

ਜੱਟ ਮੁੱਛ ਨੂੰ ਮਰੋੜੇ ਮਾਰੇ
ਚੜ੍ਹ ਕੇ ਟਰੈਕਟਰ ਤੇ
ਬੱਲੇ ਬੱਲੇ ਬਈ ਚੜ੍ਹ ਕੇ ਟਰੈਕਟਰ 'ਤੇ
ਸ਼ਾਵਾ ਸ਼ਾਵਾ ਬਈ ਚੜ੍ਹ ਕੇ ਟਰੈਕਟਰ 'ਤੇ।

ਬੱਲੇ ਬੱਲੇ ਬਈ ਰੱਕੜੀਂ ਸਿਆੜ ਕੱਢਦਾ
ਗੋਰੀ ਵਾਲ ਜਿਵੇਂ ਕੋਈ ਵਾਹਵੇ
ਨਾਲ ਨਾਲ ਬੀਜ ਕੇਰਦਾ
ਜਿਵੇਂ ਵਿਧਵਾ ਕੋਈ ਮਾਂਗ ਸਜਾਵੇ
ਮੈਨੂੰ ਤਾਂ ਬਈ ਇੰਝ ਲੱਗਦਾ
ਜਿਵੇਂ ਮਿੱਟੀ ਵਿੱਚ ਬੀਜਦਾ ਏ ਤਾਰੇ
ਚੜ੍ਹ ਕੇ ਟਰੈਕਟਰ 'ਤੇ...।

ਬੱਲੇ ਬੱਲੇ ਬਈ ਆਡਾਂ ਵਿੱਚ ਪਾਣੀ ਵਗਦੇ
ਰਣ ਢੱਠੀਆਂ ਜਿਵੇਂ ਤਲਵਾਰਾਂ
ਝੂੰਮਣ ਇੰਝ ਫ਼ਸਲਾਂ
ਜਿਵੇਂ ਗਿੱਧੇ ਵਿੱਚ ਨੱਚਦੀਆਂ ਨਾਰਾਂ
ਨਾਲ ਬੈਠੀ ਜੱਟੀ ਹੱਸਦੀ
ਜਿਵੇਂ ਮਾਣਦੀ ਹੋਏ ਪੀਂਘ ਦੇ ਹੁਲਾਰੇ
ਚੜ੍ਹ ਕੇ ਟਰੈਕਟਰ ਤੇ...।

ਬੱਲੇ ਬੱਲੇ ਬਈ ਸਾਇੰਸ ਦਾ ਹੈ ਯੁੱਗ ਆ ਗਿਆ
ਹੁਣ ਰਹਿਣੀਆਂ ਕਿਤੇ ਵੀ ਨਾ ਥੋੜਾਂ
ਹਰੇ ਹੋ ਸ਼ਾਦਾਬ ਝੂੰਮਣਾ
ਰੜੇ, ਰੱਕੜਾਂ, ਬੇਲਿਆ ਰੋੜਾਂ
ਮਿੱਤ੍ਰਾਂ ਦੀ ਗੜਵੀ ਜਿਹੇ
ਮਿੱਠੇ ਹੋਣਗੇ ਸੰਮੁਦਰ ਖਾਰੇ
ਚੜ੍ਹ ਕੇ ਟਰੈਕਟਰ ਤੇ...।

## 33. ਥੋੜੇ ਬੱਚੇ

ਥੋੜੇ ਬੱਚੇ ਸੌਖੀ ਜਾਨ
ਆਪ ਸੁਖੀ ਸੌਖੀ ਸੰਤਾਨ।

ਇੱਕ ਦੋ ਦਾ ਮੂੰਹ ਭਰ ਸਕਦਾ ਹੈ ਸ਼ੱਕਰ ਘੀ ਦੇ ਨਾਲ
ਬਹੁਤ ਹੋਣ ਤਾਂ ਭਾਂਡੇ ਖੜਕਣ ਨਾ ਆਟਾ ਨਾ ਦਾਲ
ਨਾ ਰੱਜ ਖਾਵਣ, ਨਾ ਰੱਜ ਪੀਵਣ, ਨਾ ਹੀ ਰੱਜ ਹੰਢਾਣ
ਥੋੜੇ ਬੱਚੇ ਸੌਖੀ ਜਾਨ
ਆਪ ਸੁਖੀ ਸੌਖੀ ਸੰਤਾਨ!

ਇੱਕ ਦੋ ਹੋਣ ਤਾਂ ਭਰਿਆ ਲਗਦਾ ਹੱਸਦਾ ਹੱਸਦਾ ਵਿਹੜਾ
ਬਹੁਤੇ ਹੋਣ ਤਾ ਚੀਕ-ਚਿਹਾੜਾ ਨਿੱਤ ਦਾ ਝਗੜਾ ਝੇੜਾ
ਭੱਠ ਪਵੇ ਉਹ ਸੋਨਾ ਜਿਹੜਾ ਪਵੇ ਕੰਨਾਂ ਨੂੰ ਖਾਣ
ਥੋੜੇ ਬੱਚੇ ਸੌਖੀ ਜਾਨ
ਆਪ ਸੁਖੀ ਸੌਖੀ ਸੰਤਾਨ।

ਇੱਕ ਦੋ ਹੋਣ ਤਾਂ ਈਕਣ ਜੀਕਣ ਫੁੱਲਾਂ ਦੀ ਮੁਸਕਾਣ
ਬਹੁਤੇ ਹੋਣ ਤਾਂ ਈਕਣ ਜੀਕਣ ਕੰਡਿਆਂ ਲੱਦੀ ਟਾਹਣ
ਕਿਹੜਾ ਮਾਲੀ ਚਾਹੇ ਉਸ ਦੇ ਫੁੱਲ ਕੰਢੇ ਬਣ ਜਾਣ
ਥੋੜੇ ਬੱਚੇ ਸੌਖੀ ਜਾਨ

ਆਪ ਸੁਖੀ ਸੌਖੀ ਸੰਤਾਨ ।

## 34. ਸੱਦਾ

ਚੜ੍ਹ ਆ, ਚੜ੍ਹ ਆ, ਚੜ੍ਹ ਆ
ਧਰਤੀ 'ਤੇ ਧਰਤੀ ਧਰ ਆ
ਅੱਜ ਸਾਰਾ ਅੰਬਰ ਤੇਰਾ
ਤੈਨੂੰ ਰੋਕਣ ਵਾਲਾ ਕਿਹੜਾ

ਛੱਡ ਦਹਿਲੀਜਾਂ
ਛੱਡ ਪੌੜੀਆਂ
ਛੱਡ ਪਰ੍ਹਾਂ ਇਹ ਵਿਹੜਾ
ਤੇਰੇ ਦਿਲ ਵਿੱਚ ਚਿਰ ਤੋਂ 'ਨ੍ਹੇਰਾ
ਇਹ ਚੰਨ ਸ਼ੁਦਾਈਆ ਤੇਰਾ
ਇਹ ਸੂਰਜ ਵੀ ਹੈ ਤੇਰਾ
ਚੜ੍ਹ ਆ, ਚੜ੍ਹ ਆ, ਚੜ੍ਹ ਆ
ਤੈਨੂੰ ਪੁੱਛਣ ਵਾਲਾ ਕਿਹੜਾ ?

ਸੂਰਜ ਦਾ ਨਾਂ ਤੇਰਾ ਨਾਂ ਹੈ
ਚੰਨ ਦਾ ਨਾਂ ਵੀ ਤੇਰਾ
ਦਸੇ ਦਿਸ਼ਾਵਾਂ ਤੇਰਾ ਨਾਂ ਹੈ
ਅੰਬਰ ਦਾ ਨਾਂ ਤੇਰਾ
ਤੂੰ ਧੁੱਪਾਂ ਨੂੰ ਧੁੱਪਾਂ ਕਹਿ ਦੇ
ਤੇਰੇ ਨਾਲ ਸਵੇਰਾ
ਫ਼ਿਕਰ ਰਤਾ ਨਾ ਕਰ ਤੂੰ ਇਹਦਾ
ਗਾਹਲਾਂ ਕੱਢਦੈ ਨ੍ਹੇਰਾ
ਚੜ੍ਹ ਆ, ਚੜ੍ਹ ਆ, ਚੜ੍ਹ ਆ
ਤੇ ਪਾ ਅੰਬਰ ਵਿੱਚ ਫੇਰਾ

ਧਰਤੀ ਛੱਡਣੀ ਮੁਸ਼ਕਿਲ ਨਾਹੀਂ

ਰੱਖ ਥੋਹੜਾ ਕੁ ਜੇਰਾ।
ਅੰਬਰ ਮੱਲਣਾ ਮੁਸ਼ਕਿਲ ਨਾਹੀਂ
ਜੇ ਨਾਂ ਲੈ ਦਏਂ ਮੇਰਾ
ਚੜ੍ਹ ਆ, ਚੜ੍ਹ ਆ, ਚੜ੍ਹ ਆ।
ਤੂੰ ਲੈ ਕੇ ਨਾਂ ਅੱਜ ਮੇਰਾ

ਇਹ ਚੰਨ ਸ਼ੁਦਾਈਆ ਤੇਰਾ।
ਇਹ ਸੂਰਜ ਵੀ ਹੈ ਤੇਰਾ।
ਚੜ੍ਹ ਆ, ਚੜ੍ਹ ਆ, ਚੜ੍ਹ ਆ।
ਧਰਤੀ ਤੇ ਧਰਤੀ 'ਧਰ ਆ।

## 35. ਲੁੱਚੀ ਧਰਤੀ

ਅੰਬਰ ਦਾ ਜਦ ਕੰਬਲ ਲੈ ਕੇ
ਧਰਤੀ ਕੱਲ੍ਹ ਦੀ ਸੁੱਤੀ
ਮੈਨੂੰ ਧਰਤੀ ਲੁੱਚੀ ਜਾਪੀ
ਮੈਨੂੰ ਜਾਪੀ ਕੁੱਤੀ ।

ਸਦਾ ਹੀ ਰਾਜ-ਘਰਾਂ ਸੰਗ ਸੁੱਤੀ
ਰਾਜ-ਘਰਾਂ ਸੰਗ ਉੱਠੀ
ਝੁੱਗੀਆਂ ਦੇ ਸੰਗ ਜਦ ਵੀ ਬੋਲੀ
ਬੋਲੀ ਸਦਾ ਹੀ ਰੁੱਖੀ।

ਇਹ ਗੱਲ ਵੱਖਰੀ ਹੈ ਕਿ ਉਨ੍ਹਾਂ
ਅੱਖੀਆਂ ਉਪਰ ਚੁੱਕੀ
ਉਹ ਇਹਨੂੰ 'ਮਾਂ' ਕਹਿੰਦੇ ਹਨ
ਭਾਵੇਂ ਇਹ ਕਪੁੱਤੀ ।

ਉਨ੍ਹਾਂ ਇਹਨੂੰ ਲਾਡ ਲਡਾਇਆ
ਪਰ ਇਹ ਰੁੱਸੀ-ਰੁੱਸੀ

ਕਈ ਵਾਰੀ ਇਹਦੀ ਇੱਜ਼ਤ ਰਲ ਕੇ
ਸੌ ਸਿਕੰਦਰਾਂ ਲੁਟੀ ।

ਇਹਨੇ ਰਾਜ-ਘਰਾਂ 'ਚੋਂ ਆ ਕੇ
ਫਿਰ ਵੀ ਬਾਤ ਨਾ ਪੁੱਛੀ ।

ਅੱਜ ਤੋਂ ਮੈਂ ਇਹਨੂੰ ਲੁੱਚੀ ਕਹਿੰਦਾ
ਅੱਜ ਤੋਂ ਮੈਂ ਇਹਨੂੰ ਕੁੱਤੀ
ਕੱਲ ਤਕ ਜਿਹੜੀ ਮਾਂ ਵਾਕਣ ਮੈਂ
ਅੱਖੀਆਂ 'ਤੇ ਸੀ ਚੁੱਕੀ ।

## 36. ਮੇਰੀ ਝਾਂਜਰ ਤੇਰਾ ਨਾਂ ਲੈਂਦੀ

ਮੇਰੀ ਝਾਂਜਰ ਤੇਰਾ ਨਾਂ ਲੈਂਦੀ
ਕਰੇ ਛੰਮ,ਛੰਮ,ਛੰਮ
ਤੇ ਮੈਂ ਸਮਝਾਂ ਇਹ ਚੰਨ ਕਹਿੰਦੀ
ਮੇਰੀ ਝਾਂਜਰ ਤੇਰਾ ਨਾਂ ਲੈਂਦੀ ।

ਗਿੱਧਿਆ 'ਚ ਹੋਵਾਂ ਜਾਂ ਮੈ ਝੂਮ ਝੂਮ ਨੱਚਦੀ
ਨਾਂ ਤੇਰਾ ਮੇਰੀਆ ਸਹੇਲੀਆਂ ਨੂੰ ਦੱਸਦੀ
ਨਿੱਕਾ ਨਿੱਕਾ ਰੋਵੇ ਨਾਲੇ ਮਿੱਠਾ ਮਿੱਠਾ ਹੱਸਦੀ
ਜੇ ਮੈਂ ਝਿੜਕਾਂ ਚੰਦਰੀ ਰੁੱਸ ਬਹਿੰਦੀ
ਮੇਰੀ ਝਾਂਜਰ ਤੇਰਾ ਨਾਂ ਲੈਂਦੀ ।

ਮਾਹੀ ਕੋਲੋਂ ਸੰਗਦੀ ਸੰਗਾਂਦੀ ਜਾਂ ਮੈ ਲੰਘਦੀ
ਟੁੱਟ ਪੈਣੀ ਸੂਲੀ ਉੱਤੇ ਜਾਨ ਮੇਰੀ ਟੰਗਦੀ
ਭਿੱਜ ਜਾਂ ਪਸੀਨੇ ਨਾਲ ਤੇ ਮੈਂ ਜਾਵਾਂ ਕੰਬਦੀ
ਜਿਵੇ ਅੰਗ ਉੱਤੇ ਮਾੜੀ ਮਾੜੀ ਭੂਰ ਪੈਂਦੀ
ਮੇਰੀ ਝਾਂਜਰ ਤੇਰਾ ਨਾਂ ਲੈਂਦੀ ।

ਜਦੋਂ ਕਦੇ ਜੰਗ ਤੋਂ ਹੈ ਚਿੱਠੀ ਤੇਰੀ ਆਂਵਦੀ

ਰਾਤਾਂ ਨੂੰ ਇਹ ਲੁਕ ਲੁਕ ਰੋਂਵਦੀ ਤੇ ਗਾਂਵਦੀ
ਪੜ ਪੜ ਖ਼ਤ ਤੇਰਾ ਸੀਨੇ ਨਾਲ ਲਾਂਵਦੀ
ਨਿੱਤ ਸੁਪਨੇ 'ਚ ਮਾਹੀ ਦੇ ਇਹ ਕੋਲ ਰਹਿੰਦੀ
ਮੇਰੀ ਝਾਂਜਰ ਤੇਰਾ ਨਾਂ ਲੈਂਦੀ ।

## 37. ਸੱਚਾ ਵਣਜਾਰਾ

ਜਦੋਂ ਸੱਚ ਵਿਹਾਜ ਵਣਜਾਰਾ
ਖ਼ਾਲੀ ਹੱਥ ਘਰੇ ਨੂੰ ਆਇਆ
ਉਹਨੂੰ ਬਾਬਲ ਤਾਂ ਦੇਂਦਾ ਈ ਝਿੜਕਾਂ
ਕਿੱਥੇ ਪੈਸਾ ਤਾਂ ਰੋਹੜ ਗਵਾਇਆ
ਕੀ ਉਹਨੂੰ ਲੁੱਟਿਆ ਕਾਲੇ ਚੋਰਾਂ
ਜਾਂ ਕੋਈ ਠੱਗ ਬਨਾਰਸੀ ਧਾਇਆ
ਹੱਸਣ ਬੈਠ ਤ੍ਰਿੰਜਣੀ ਤੰਦਾਂ
ਗੱਲਾਂ ਕਰੇ ਬੋਹੜਾਂ ਦਾ ਸਾਇਆ
ਮੰਦਾ ਬੋਲੇ ਕਰਾੜ ਬੈਠਾ ਹੱਟੀ
ਹੱਸੇ ਖੂਆਂ 'ਤੇ ਡੋਲ ਜ਼ੰਗਿਆਇਆ
ਉਹਨੂੰ ਅੰਬੜੀ ਤਾਂ ਦੇਂਦੀ ਆ ਮੱਤਾਂ
ਨਾਲੇ ਘੁੱਟ ਕਲੇਜੜੇ ਲਾਇਆ
ਕਹਿੰਦੀ ਪੁੱਤ ਨਾ ਆਂਵਦੇ ਈ ਹੱਥੀਂ
ਪੈਸਾ ਪੁੱਤਾਂ ਤੋਂ ਘੋਲ ਘੁਮਾਇਆ
ਕੱਲੀ ਹੋਏ ਨਾ ਵਣਾਂ ਵਿਚ ਟਾਹਲੀ
ਕੱਲਾ ਹੋਏ ਨਾ ਕਿਸੇ ਦਾ ਜਾਇਆ
ਪੁਤੀਂ ਗੰਢ ਪਵੇ ਸੰਸਾਰੀਂ
ਪੁੱਤਾਂ ਬਾਝੋਂ ਤਾਂ ਦੇਸ਼ ਪਰਾਇਆ,
ਖੂੰਜੀਂ ਬੈਠ ਸੁਲੱਖਣੀ ਰੋਂਦੀ
ਝੋਲੀ ਬਾਬਲ ਨੇ ਵਰ ਕਿਹਾ ਪਾਇਆ
ਜਿਦ੍ਹੀ ਰੱਬ ਸੱਚੇ ਸੰਗ ਯਾਰੀ
ਉਹਨੂੰ ਪੋਹੇ ਕੀ ਰੂਪ ਸਵਾਇਆ

ਤਦ ਬੇਬੇ ਨਾਨਕੀ ਬੋਲੀ
ਕਾਹਨੂੰ ਫਿਰੇ ਜੀ ਬਾਬਲ ਘਬਰਾਇਆ
ਕਦੇ ਰੱਬ ਵੀ ਬੈਠਦਾ ਏ ਹੱਟੀ
ਕਦੋਂ ਰੱਬ ਨੇ ਵਣਜ ਕਮਾਇਆ
ਹੱਟੀ ਬਹਿਣ ਕਰਾੜੀਆਂ ਦੇ ਜਾਏ
ਮੇਰਾ ਵੀਰ ਤਾਂ ਰੱਬ ਦਾ ਜਾਇਆ
ਮੇਰੇ ਨਾਲ ਟੋਰੋ ਮੇਰਾ ਵੀਰਾ
ਇੰਜ ਨਾਲ ਰਹਵਾਂ ਜਿਵੇਂ ਸਾਇਆ
ਚੱਲੇ ਨਾਲ ਸੁਲਤਾਨਪੁਰ ਲੋਧੀ
ਜਿੱਥੇ ਮੁਲਖ ਵਣਜ ਨੂੰ ਧਾਇਆ ।
ਉਥੇ ਲੋਧੀ ਦੇ ਦਰਬਾਰੇ
ਸੌ ਕੰਮ ਜੋ ਰੱਬ ਨੇ ਚਾਹਿਆ ।

## 38. ਸੱਚਾ ਸਾਧ

ਤਦ ਭਾਗੋ ਦੇ ਘਰ ਬਾਹਮਣਾਂ ਦੀ
ਆ ਲੱਥੀ ਇਕ ਜੰਞ
ਕਈ ਸਾਧੂ, ਗੁਣੀ ਮਹਾਤਮਾ
ਕੰਨ ਪਾਟੇ ਨਾਂਗੇ ਨੰਗ
ਕਈ ਜਟਾ ਜਟੂਰੀ ਧਾਰੀਏ
ਇਕਨਾਂ ਦੀ ਹੋਈ ਝੰਡ
ਇਕਨਾਂ ਸਿਰ ਜੁੜੀਆਂ ਲਿੰਭੀਆਂ
ਇਕਨਾਂ ਦੇ ਸਿਰ ਵਿਚ ਗੰਜ
ਇਕਨਾਂ ਦੀਆਂ ਗਜ਼ ਗਜ਼ ਬੋਦੀਆਂ
ਤੇ ਗਲ ਸੂਤਰ ਦੀ ਤੰਦ
ਇਕ ਮਲ ਕੇ ਆਏ ਭਬੂਤੀਆਂ
ਜਿਉਂ ਨੀਲ ਕੰਠ ਦਾ ਰੰਗ
ਹੋਏ ਖ਼ਾਲੀ ਮੱਠ ਜਹਾਨ ਦੇ
ਆਏ ਡੇਰੇ ਛੱਡ ਮਲੰਗ

ਇਕ ਆਏ ਅੱਕ ਧਤੂਰਾ ਪੀਂਵਦੇ
ਇਕਨਾਂ ਨੇ ਪੀਤੀ ਭੰਗ
ਖਾ ਖੀਰਾਂ ਇੰਜ ਡਕਾਰਦੇ
ਜਿਉਂ ਘੋਗੜ ਕਾਂ ਦਾ ਸੰਘ
ਪਰ ਸੱਚਾ ਸਾਧ ਨਾ ਪਰਤਿਆ
ਉਸ ਕੋਧਰਾ ਖਾਧਾ ਮੰਗ ।

## 39. ਸਾਗਰ ਤੇ ਕਣੀਆਂ

ਜਾ ਕੇ ਤੇ ਇਹ ਜੁਆਨੀ
ਮੁੜ ਕੇ ਕਦੀ ਨਾ ਆਉਂਦੀ ।
ਸਾਗਰ 'ਚ ਬੂੰਦ ਰਲ ਕੇ
ਮੁੜ ਸ਼ਕਲ ਨਾ ਵਖਾਉਂਦੀ ।

ਇਕ ਦੋ ਘੜੀ ਦੀ ਮਿਲਣੀ
ਕਿਸੇ ਅਜ਼ਲ ਤੋਂ ਲੰਮੇਂ,
ਹਰ ਆਹ ਫ਼ਲਸਫ਼ੇ ਦਾ
ਕੋਈ ਗੀਤ ਗੁਣਗੁਣਾਉਂਦੀ ।

ਜ਼ਿੰਦਗੀ ਦੇ ਮੇਲ ਹਰਦਮ
ਆਸਾਂ ਤੇ ਰਹਿਣ ਨੱਚਦੇ,
ਆਵੇ ਨਿਗਾਹ ਤੋਂ ਛੋਹਲੀ
ਪਈ ਮੌਤ ਮੁਸਕਰਾਉਂਦੀ ।

ਸਾਹਾਂ ਦੀ ਰਾਸ ਲੁੱਟ ਲਈ
ਮਹਿਰਮ ਦੇ ਲਾਰਿਆਂ ਨੇ,
ਗੰਗਾ ਵੀ ਚਾਤ੍ਰਿਕ ਦੀ
ਨਹੀਂ ਪਿਆਸ ਹੈ ਬੁਝਾਉਂਦੀ ।

ਰੱਬ ਨਾਂ ਇਸ਼ਕ ਦਾ ਸੁਣਿਐਂ

ਕਹਿੰਦੇ ਨੇ ਇਸ਼ਕ ਰੱਬ ਹੈ,
ਕਿਉਂ ਜੱਗ ਇਸ਼ਕ ਦਾ ਵੈਰੀ
ਹੈ ਸੋਚ ਵੈਣ ਪਾਉਂਦੀ ।

## 40. ਲਾ ਦੇ ਜ਼ੋਰ

ਲਾ ਦੇ ਜ਼ੋਰ ਹੱਈਆ ।
ਥੋੜਾ ਹੋਰ ਹੱਈਆ ।
ਮੰਜ਼ਿਲ ਤੈਨੂੰ ਵਾਜਾਂ ਮਾਰੇ
ਕਰ ਲੈ ਤਿੱਖੀ ਤੋਰ ।
ਲਾ ਦੇ ਜ਼ੋਰ, ਹੱਈਆ ।

ਲਾ ਮਹਿੰਦੀ ਪੈਰਾਂ ਨੂੰ ਤੇਰੇ
ਘਰ ਪ੍ਰਭਾਤਾਂ ਆਈਆਂ
ਮੱਥੇ ਉੱਤੋਂ ਪੂੰਝ ਪਸੀਨਾ
ਵੇ ਮਿਹਨਤ ਦਿਆ ਸਾਈਆਂ
ਇਕ ਦਿਨ ਮੋਤੀ ਬਣ ਜਾਵਣਗੇ
ਪੈਰਾਂ ਵਿਚਲੇ ਰੋੜ ।
ਲਾ ਦੇ ਜ਼ੋਰ, ਹੱਈਆ ।

ਵੇਖ ਚੁਤਰਫ਼ੀ ਤੇਰੇ ਨੇ ਅੱਜ
ਮੁੜ੍ਹਕੇ ਨੂੰ ਫੁੱਲ ਲੱਗੇ
ਸਾਗਰ,ਪਰਬਤ ਸਿਜਦੇ ਕਰਦੇ
ਤੇਰਿਆਂ ਕਦਮਾਂ ਅੱਗੇ
ਤੇਰੇ ਪੈਰ ਬਿਆਈਆਂ ਪਾਟੇ
ਦੇਣ ਕਿਸਮਤਾਂ ਮੋੜ ।
ਲਾ ਦੇ ਜ਼ੋਰ, ਹੱਈਆ ।

ਤੂੰ ਕੱਲ੍ਹ ਦੀ ਧਰਤੀ ਦਾ ਵਾਰਿਸ
ਤੂੰ ਕੱਲ੍ਹ ਦਾ ਸ਼ਹਿਜ਼ਾਦਾ

ਪਰਬਤ ਨੂੰ ਪਾਣੀ ਕਰ ਦੇਵੇ
ਤੇਰਾ ਠੋਸ ਇਰਾਦਾ
ਤੇਰੇ ਲਈ ਲੈ ਤਾਜ ਸੂਰਜੀ
ਆ ਰਹੀ ਕੱਲ੍ਹ ਦੀ ਭੋਰ ।
ਲਾ ਦੇ ਜ਼ੋਰ, ਹੱਈਆ ।
ਥੋੜਾ ਹੋਰ, ਹੱਈਆ ।

## 41. ਲਾਲ ਤਿਕੋਨ

ਦਏ ਸੁਨੇਹਾ ਲਾਲ ਤਿਕੋਨ ।
ਬੱਚੇ ਤਿੰਨ ਤੋਂ ਵੱਧ ਨਾ ਹੋਣ ।

ਅੱਵਲ ਹੋਵਣ ਤਾਂ ਇਕ ਜਾਂ ਦੋ
ਜੀਕਣ ਦੋ ਅੱਖਾਂ ਦੀ ਲੋਅ
ਖਾਵਣ ਖੰਡ, ਖੀਰ ਤੇ ਘਿਉ
ਬਹੁਤੇ ਹੋਣ ਤਾਂ ਭੁੱਖੇ ਰੋਣ ।
ਦਏ ਸੁਨੇਹਾ...।

ਸੀਮਤ ਰਹਿ ਸਕਦੀ ਸੰਤਾਨ
ਹੁਣ ਤਾਂ ਸਾਥੀ ਹੈ ਵਿਗਿਆਨ
ਹੁਣ ਨਹੀਂ ਹੁਕਮਰਾਨ ਭਗਵਾਨ
ਹੁਣ ਤਾਂ ਹੋ ਸਕਦੀ ਹੈ ਚੋਣ ।
ਦਏ ਸੁਨੇਹਾ...।

ਹੰਸ ਉਡੀਂਦੇ ਕੱਲੇ ਕਾਰੇ
ਸ਼ੇਰਾਂ ਦੇ ਨਾ ਹੁੰਦੇ ਵਾੜੇ
ਲਾਲਾਂ ਨਾਲੋਂ ਪੱਥਰ ਭਾਰੇ
ਫਿਰ ਕਿਉਂ ਮਾਪੇ ਪੱਥਰ ਢੋਣ ।
ਦਏ ਸੁਨੇਹਾ ਲਾਲ ਤਿਕੋਨ ।

ਬੱਚੇ ਤਿੰਨ ਤੋਂ ਵੱਧ ਨਾ ਹੋਣ ।

## 42. ਲਫ਼ਜ਼

ਮੈਂ ਕੱਲ੍ਹ ਲਫ਼ਜ਼ ਚੁਣਦਾ ਸੀ
ਇਕ ਲਫ਼ਜ਼ ਬੋਹੜ 'ਤੇ ਬੈਠਾ ਸੀ
ਤੇ ਇਕ ਪਿੱਪਲ 'ਤੇ
ਇਕ ਮੇਰੀ ਗਲੀ ਵਿਚ
ਤੇ ਇਕ ਘੜੇ ਵਿਚ ਪਿਆ ਸੀ
ਇਕ ਹਰੇ ਰੰਗ ਦਾ ਲਫ਼ਜ਼ ਖੇਤਾਂ ਵਿਚ ਪਿਆ ਸੀ
ਇਕ ਕਾਲੇ ਰੰਗ ਦਾ ਲਫ਼ਜ਼ ਮਾਸ ਖਾ ਰਿਹਾ ਸੀ
ਇਕ ਨੀਲੇ ਰੰਗ ਦਾ ਲਫ਼ਜ਼
ਸੂਰਜ ਦਾ ਦਾਣਾ ਮੂੰਹ ਵਿਚ ਲਈ ਉੱਡ ਰਿਹਾ ਸੀ
ਮੈਨੂੰ ਦੁਨੀਆਂ ਦੀ ਹਰ ਇਕ ਚੀਜ਼ ਲਫ਼ਜ਼ ਲਗਦੀ ਹੈ
ਅੱਖਾਂ ਦੇ ਲਫ਼ਜ਼
ਹੱਥਾਂ ਦੇ ਲਫ਼ਜ਼
ਪਰ ਬੁੱਲ੍ਹਾਂ ਦੇ ਲਫ਼ਜ਼ ਸਮਝ ਨਹੀਂ ਆਉਂਦੇ
ਮੈਨੂੰ ਸਿਰਫ਼ ਲਫ਼ਜ਼ ਪੜ੍ਹਨੇ ਆਉਂਦੇ ਨੇ
ਮੈਨੂੰ ਸਿਰਫ਼ ਲਫ਼ਜ਼ ਪੜ੍ਹਨੇ ਆਉਂਦੇ ਨੇ ।

## 43. ਮੌਤ ਦੇ ਰਾਹ

ਇਹ ਨਫ਼ਰਤ ਦੇ ਪੈਂਡੇ, ਇਹ ਰੋਸੇ, ਉਲਾਂਭੇ
ਇਹ ਮਗ਼ਰੂਰ ਯਾਰੀ, ਇਹ ਜ਼ਿੱਲਤ ਦੇ ਕਾਂਬੇ
ਇਹ ਬੇ-ਪਾਕ ਰਾਹਵਾਂ, ਇਹ ਅਸਮਤ ਦੇ ਝਾਂਭੇ
ਮੈਂ ਵਰ੍ਹਿਆਂ ਤੋਂ ਸੂਲੀ ਦੇ ਦੁਖ ਮਰ ਰਿਹਾ ਹਾਂ ।

ਉਹ ਕਿਥੇ ਨੇ ਕਿਥੇ ੳ ਬੰਦੇ ਖ਼ੁਦਾ ਦੇ ?
ਉਹ ਕਿਥੇ ਨੇ ਹੁਸਨਾਂ ਦੇ ਪਰਦੇ ਹਯਾ ਦੇ ?

ਉਹ ਕਿਥੇ ਨੇ ਨਗ਼ਮੇ ਵਤਨ ਦੀ ਫ਼ਿਜ਼ਾ ਦੇ ?
ਮੈਂ ਵਰ੍ਹਿਆਂ ਤੋਂ ਰੋਂਦੇ ਹੁਸਨ ਵਰ ਰਿਹਾ ਹਾਂ ।

ਉਹ ਕਿਥੇ ਹੈ 'ਹਾਸ਼ਮ' ਤੇ ਕਿਥੇ ਹੈ 'ਵਾਰਿਸ' ?
ਉਹ ਕਿਥੇ ਹੈ ਮੁਹੱਬਤਾਂ ਦਾ ਨਿੱਘਾ ਜਿਹਾ ਰਸ ?
ਉਹ ਕਿਥੇ ਹੈ ਹਿਜਰਾਂ ਦੀ ਸੁੱਤੀ ਹੋਈ ਢਾਰਸ ?
ਮੈਂ ਰਾਤਾਂ ਵਿਚ ਸੂਰਜ ਦੀ ਲੋ ਕਰ ਰਿਹਾ ਹਾਂ ।

ਪੰਜੇਬਾਂ ਦੀ ਛਣ ਛਣ ਨਾ ਚਰਖੀ ਦੀ ਘੂਕਰ
ਨਾ ਮਹਿੰਦੀ ਦੀ ਲਾਲੀ, ਝਨਾਵਾਂ ਦੀ ਸ਼ੂਕਰ
ਨਾ ਸਿੱਕਾਂ, ਨਾ ਚਾਵਾਂ, ਨਾ ਤਾਂਘਾਂ ਦੀ ਹੂਕਰ
ਮੈਂ ਵਰ੍ਹਿਆਂ ਤੋਂ ਮੌਤਾਂ ਦੇ ਸਾਹ ਭਰ ਰਿਹਾ ਹਾਂ ।

ਨਾ ਵੰਝਲੀ, ਨਾ ਬੇਲੇ, ਨਾ ਪਾਲੀ, ਅੱਯਾਲੀ
ਨਾ ਅੰਬਾਂ ਦੇ ਬੂਟੇ, ਨਾ ਕੋਇਲ, ਨਾ ਮਾਲੀ
ਨਾ ਸੋਇਆਂ ਦੇ ਫੁੱਲਾਂ ਤੇ ਟਹਿਕੇ ਹਿਰਾਲੀ
ਮੈਂ ਵਰ੍ਹਿਆਂ ਤੋਂ ਵੀਰਾਨੀਆਂ ਹਰ ਰਿਹਾ ਹਾਂ ।

ਨਾ ਵਾਰੀ ਸਦਕੜੇ, ਨਾ ਲੋਰੀ ਨਾ ਭੈਣਾਂ
ਨਾ ਮਾਵਾਂ ਦੇ ਦੁੱਧਾਂ 'ਚ ਸ਼ੇਰਾਂ ਦਾ ਰਹਿਣਾ
ਨਾ ਵੀਰਾਂ ਦੇ ਜਜ਼ਬੇ, ਨਾ ਪ੍ਰੀਤਾਂ ਦੀ ਮੈਣਾਂ
ਮੈਂ ਵਰ੍ਹਿਆਂ ਤੋਂ ਕਹਿਰਾਂ ਦੇ ਵਿਚ ਮਰ ਰਿਹਾ ਹਾਂ ।

ਓ ਯਾਰੋ, ਓ ਯਾਰੋ ! ਉਹ ਵਾਰਸ ਨੂੰ ਲੱਭੋ
ਓ ਕਬਰਾਂ ਵਿਚ ਸੁੱਤੇ ਹੋਏ ਬੇ-ਖ਼ੌਫ਼ ਰੱਬੋ
ਓ ਗਲੀਆਂ 'ਚ ਭੌਂਦਾ ਉਹ ਦੀਵਾਨਾ ਲੱਭੋ
ਮੈਂ ਵਰ੍ਹਿਆਂ ਤੋਂ ਸੁੱਕੀ ਝਨਾਂ ਤਰ ਰਿਹਾ ਹਾਂ ।

ਓ ਆਓ, ਓ ਆਓ, ਵਤਨ ਨੂੰ ਸੰਭਾਲੋ,
ਉਹ ਕੁਰਲਾਟ ਸਹਿਕੀ ਪ੍ਰੀਤਾਂ ਨੂੰ ਪਾਲੋ,
ਉਹ ਦਰਦਾਂ ਨੂੰ ਛੰਨਾਂ ਜ਼ਹਿਰ ਦਾ ਪਿਆਲੋ,

ਮੈਂ ਹੁਸਨਾਂ ਦੇ ਹੁਸਨਾਂ 'ਚ ਰਸ ਝਰ ਰਿਹਾ ਹਾਂ ।

## 44. ਨਵੀਂ ਸਵੇਰ

ਜਾਗੀ ਨਵੀਂ ਸਵੇਰ, ਬੇਲੀਓ !
ਜਾਗੀ ਨਵੀਂ ਸਵੇਰ
ਕਿਰਨਾਂ ਉੱਗੀਆਂ ਨੂਰ ਪਸਰਿਆ, ਹੋਇਆ ਦੂਰ ਹਨੇਰ
ਜਾਗੀ ਨਵੀਂ ਸਵੇਰ ।

ਸਾਡੇ ਘਰ ਦੀਵਾਲੀ ਆਈ, ਬੀਤ ਗਿਆ ਬਨਵਾਸ
ਸਾਡਾ ਖ਼ੂਨ ਤੇ ਸਾਡੀ ਮਿਹਨਤ ਆ ਗਏ ਸਾਨੂੰ ਰਾਸ
ਕਾਮੇ ਦੇ ਸਿਰ ਸਿਹਰਾ ਬੱਝਾ
ਸੋਚੀਂ ਪਿਆ ਕੁਬੇਰ, ਬੇਲੀਓ
ਜਾਗੀ ਨਵੀਂ ਸਵੇਰ ।

ਨਵੀਂ ਵੰਝਲੀ ਨਵੇਂ ਤਰਾਨੇ, ਛਿੜ ਗਏ ਨੇ ਨਵ-ਰਾਗ
ਸਦੀਆਂ ਝੱਲੀ ਅਸਾਂ ਗੁਲਾਮੀ, ਹੁਣ ਮਿਲਿਆ ਸਵਰਾਜ ।
ਅੱਜ ਸਾਡੀ ਇਸ ਸੋਨ-ਚਿੜੀ ਦੇ
ਫੁੱਟ ਪਏ ਨੇ ਪਰ ਫੇਰ, ਬੇਲੀਓ
ਜਾਗੀ ਨਵੀਂ ਸਵੇਰ ।

ਨ੍ਹੇਰੇ ਦੇ ਸੰਗ ਘੁਲਦੇ ਹੋ ਗਏ ਲੱਖਾਂ ਚੰਨ ਸ਼ਹੀਦ
ਲਹੂਆਂ ਦੇ ਸੰਗ ਨ੍ਹਾ ਕੇ ਆਈ, ਚੰਨਾਂ ਵਾਲੀ ਈਦ
ਜੁਗਾਂ ਜੁਗਾਂ ਤਕ ਅਮਰ ਰਹਿਣਗੇ
ਉਹ ਭਾਰਤ ਦੇ ਸ਼ੇਰ, ਬੇਲੀਓ
ਜਾਗੀ ਨਵੀਂ ਸਵੇਰ ।

ਕਿਰਨਾਂ ਉੱਗੀਆਂ ਨੂਰ ਪਸਰਿਆ, ਹੋਇਆ ਦੂਰ ਹਨੇਰ ।
ਬੇਲੀਓ, ਜਾਗੀ ਨਵੀਂ ਸਵੇਰ ।

## 45. ਫਾਂਸੀ

ਮੇਰੇ ਪਿੰਡ ਦੇ ਕਿਸੇ ਰੁੱਖ ਨੂੰ
ਮੈਂ ਸੁਣਿਐ ਜੇਲ੍ਹ ਹੋ ਗਈ ਹੈ
ਉਹਦੇ ਕਈ ਦੋਸ਼ ਹਨ :
ਉਹਦੇ ਪੱਤ ਸਾਵਿਆਂ ਦੀ ਥਾਂ
ਹਮੇਸ਼ਾ ਲਾਲ ਉਗਦੇ ਸਨ
ਬਿਨਾਂ 'ਵਾ ਦੇ ਵੀ ਉੱਡਦੇ ਸਨ

ਉਹ ਪਿੰਡ ਤੋਂ ਬਾਹਰ ਨਹੀਂ
ਪਿੰਡ ਦੇ ਸਗੋਂ ਉਹ ਖੂਹ 'ਚ ਉੱਗਿਆ ਸੀ
ਤੇ ਜਦ ਵੀ ਝੂਮਦਾ ਤਾਂ ਉਹ ਸਦਾ ਛਾਵਾਂ ਹਿਲਾਂਦਾ ਸੀ
ਤੇ ਧੁੱਪਾਂ ਨੂੰ ਡਰਾਂਦਾ ਸੀ
ਤੇ ਰਾਹੀਆਂ ਨੂੰ ਤੁਰੇ ਜਾਂਦੇ ਉਹ
ਧੁੱਪਾਂ ਤੋਂ ਬਚਾਂਦਾ ਸੀ
ਤੇ ਪਾਣੀ ਭਰਦੀਆਂ ਕੁੜੀਆਂ ਨੂੰ
ਧੀ ਕਹਿ ਕੇ ਬੁਲਾਂਦਾ ਸੀ

ਤੇ ਇਹ ਵੀ ਸੁਣਨ ਵਿਚ ਆਇਐ
ਕਿ ਉਸਦੇ ਪੈਰ ਵੀ ਕਈ ਸਨ
ਤੇ ਉਹ ਰਾਤਾਂ ਨੂੰ ਤੁਰਦਾ ਸੀ
ਤੇ ਪਿੰਡ ਦੇ ਸਾਰਿਆਂ ਰੁੱਖਾਂ ਨੂੰ ਮਿਲ ਕੇ
ਰੋਜ਼ ਮੁੜਦਾ ਸੀ
ਤੇ ਅੱਧ-ਰੈਣੀ ਹਵਾ ਦੀ ਗੱਲ ਕਰਕੇ
ਰੋਜ਼ ਝੁਰਦਾ ਸੀ
ਭਲਾ ਯਾਰੋ ਅਜਬ ਗੱਲ ਹੈ
ਮੈਂ ਸਾਰੀ ਉਮਰ ਸਭ ਰੁੱਖਾਂ ਦੀਆਂ
ਸ਼ਾਖਾਂ ਤਾਂ ਤੱਕੀਆਂ ਸਨ
ਕੀ ਰੁੱਖਾਂ ਦੇ ਵੀ ਮੇਰੇ ਦੋਸਤੋ
ਕਿਤੇ ਪੈਰ ਹੁੰਦੇ ਨੇ ?

ਤੇ ਅੱਜ ਅਖ਼ਬਾਰ ਵਿਚ ਪੜ੍ਹਿਐ
ਕਿ ਉਹ ਹਥਿਆਰ-ਬੰਦ ਰੁੱਖ ਸੀ
ਉਹਦੇ ਪੱਲੇ ਬੰਦੂਕਾਂ, ਬੰਬ ਤੇ ਲੱਖਾਂ ਸੰਗੀਨਾਂ ਸੀ

ਮੈਂ ਰੁੱਖਾਂ ਕੋਲ ਸਦਾ ਰਹਿੰਦੀਆਂ
ਛਾਵਾਂ ਤਾਂ ਸੁਣੀਆਂ ਸਨ
ਪਰ ਬੰਬਾਂ ਦੀ ਅਜਬ ਗੱਲ ਹੈ ?

ਤੇ ਇਹ ਝੂਠੀ ਖ਼ਬਰ ਪੜ੍ਹ ਕੇ
ਮੈਨੂੰ ਇਤਬਾਰ ਨਹੀਂ ਆਉਂਦਾ
ਕਿ ਉਸਨੇ ਪਿੰਡ ਦੇ
ਇਕ ਹੋਰ ਰੁੱਖ ਨੂੰ ਮਾਰ ਦਿੱਤਾ ਹੈ
ਜਿਹੜਾ ਪਿੰਡ ਦੇ ਸ਼ਾਹਵਾਂ ਦੇ ਘਰ
ਵਿਹੜੇ 'ਚ ਉੱਗਿਆ ਸੀ
ਜਿਸ ਤੋਂ ਰੋਜ਼ ਕੋਈ ਕਾਗ
ਚੁਗਲੀ ਕਰਨ ਉੱਡਿਆ ਸੀ

ਤੇ ਅੱਜ ਕਿਸੇ ਯਾਰ ਨੇ ਦੱਸਿਐ
ਜੋ ਮੇਰੇ ਪਿੰਡ ਤੋਂ ਆਇਐ
ਕਿ ਮੇਰੇ ਉਸ ਪਿੰਡ ਦੇ ਰੁੱਖ ਨੂੰ
ਫਾਂਸੀ ਵੀ ਹੋ ਰਹੀ ਹੈ
ਤੇ ਉਹਦਾ ਪਿਉ ਕਿੱਕਰਾਂ ਵਰਗਾ
ਤੇ ਮਾਂ ਬੇਰੀ ਜਿਹੀ ਹੋ ਰਹੀ ਹੈ ।

## 46. ਰਾਸ਼ਨ ਕਰ ਦੇ

ਰੱਬਾ ਜੱਗ 'ਤੇ ਰਾਸ਼ਨ ਕਰ ਦੇ
ਇਕ ਪੁੱਤਰ ਇਕ ਧੀ
ਬਚ ਜਾਊ ਸਾਡਾ ਜਗਤ ਜਲੰਦਾ
ਤੇਰਾ ਜਾਂਦਾ ਕੀ ।

ਜੇ ਤੂੰ ਜੱਗ ਤੇ ਭੇਜੀ ਤੁਰਿਆ
ਇੰਜ ਹੇੜਾਂ ਦੀਆਂ ਹੇੜਾਂ
ਇਕ ਇਕ ਘਰ ਵਿਚ ਹੋ ਜਾਵਣਗੇ
ਬੱਚੇ ਤੇਰਾਂ ਤੇਰਾਂ
ਚੱਬ ਜਾਣਗੇ ਧਰਤੀ ਤੇਰੀ
ਜਾਸਣ ਸਾਗਰ ਪੀ ।
ਰੱਬਾ ਜੱਗ 'ਤੇ...।

ਅੱਗੇ ਹੀ ਤੇਰੀ ਮਿਹਰ ਬੜੀ ਹੈ
ਥਾਂ ਥਾਂ ਜੁੜੀਆਂ ਭੀੜਾਂ
ਪੰਚਵਟੀ ਦੇ ਬਾਹਰ ਮਾਰ ਦੇ
ਲਛਮਣ ਵਾਂਗ ਲਕੀਰਾਂ
ਭਾਵੇਂ ਤੇਰੀ ਜੋਤ ਕੋਈ ਬਾਲੇ
ਪਾ ਕੇ ਦੇਸੀ ਘੀ ।
ਰੱਬਾ ਜੱਗ 'ਤੇ...।

ਰੱਬਾ ਜੇ ਤੂੰ ਰਾਸ਼ਨ ਕਰ ਦਏਂ
ਹੋ ਜਾਏ ਮੌਜ ਬਹਾਰ
ਆਏ ਸਾਲ ਨਾ ਹਰ ਘਰ ਹੋਏ
ਮਾਡਲ ਨਵਾਂ ਤਿਆਰ
ਰੋਜ਼ ਰੋਜ਼ ਨਾ ਹੋਏ ਕਿਸੇ ਦਾ
ਕੱਚਾ ਕੱਚਾ ਜੀ ।
ਰੱਬਾ ਜੱਗ 'ਤੇ ਰਾਸ਼ਨ ਕਰ ਦੇ
ਇਕ ਪੁੱਤਰ ਇਕ ਧੀ ।

## 47. ਰਾਤਾਂ ਕਾਲੀਆਂ

ਝੁਰਮਟ ਬੋਲੇ, ਝੁਰਮਟ ਬੋਲੇ
ਸ਼ਾਰਾ...ਰਾਰਾ...ਰਾ

